# ਨਾਨਕ ਪ੍ਰਕਾਸ਼ ਪੱਤ੍ਰਿਕਾ

ਦਸੰਬਰ 2011 ਅੰਕ ਦੂਜਾ

## ਭਗਤ ਰਵਿਦਾਸ ਵਿਸ਼ੇਸ਼ ਅੰਕ

ਸੰਪਾਦਕ
ਡਾ. ਸਰਬਜਿੰਦਰ ਸਿੰਘ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ
*(1961 ਦੇ ਪੰਜਾਬ ਐਕਟ ਨੰ: 35 ਤਹਿਤ ਸਥਾਪਿਤ)*

# NANAK PARKASH PATRIKA *(Punjabi)*
## Journal of Sikh Studies

*Edited by*
**DR. SARBJINDER SINGH**

ਸਰਪ੍ਰਸਤ
**ਡਾ. ਜਸਪਾਲ ਸਿੰਘ**
ਵਾਈਸ-ਚਾਂਸਲਰ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ISBN : 978-81-302-0281-5

2014
ਕਾਪੀਆਂ : 500
ਕੀਮਤ : 100.00

ਵਾਉਣ ਲਈ ਬਣਦੀ ਕੀਮਤ ਦਾ ਬੈਂਕ ਡਰਾਫਟ ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਨਾਂ ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਭੇਜਿਆ ਜਾਵੇ।

ਲੇਜ਼ਰ ਟਾਈਪ ਸੈਟਿੰਗ : ਵੈਸਟਰਨ ਪ੍ਰਿੰਟਰਜ਼, ਪਟਿਆਲਾ

ਦੇਵਿੰਦਰ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ ਅਤੇ ਮੈਸਰਜ਼ ਵੈਸਟਰਨ ਪ੍ਰਿੰਟਰਜ਼ ਪਟਿਆਲਾ ਵਿਖੇ ਛਪੀ।

# ਦੋ ਸ਼ਬਦ

ਨਾਨਕ ਪ੍ਰਕਾਸ਼ ਪੱਤ੍ਰਿਕਾ ਦਾ ਸਿੱਖ ਅਕਾਦਮਿਕਤਾ ਵਿਚ ਆਪਣਾ ਬਹੁਤ ਹੀ ਮਹੱਤਵਪੂਰਨ ਤੇ ਨਿਵੇਕਲਾ ਸਥਾਨ ਹੈ। ਇਸ ਪੱਤ੍ਰਿਕਾ ਦਾ ਮੁੱਖ ਸਰੋਕਾਰ ਸਿੱਖ ਅਧਿਐਨ ਅਤੇ ਅਧਿਆਪਨ ਲਈ ਯੋਗ ਆਧਾਰ-ਸਮੱਗਰੀ ਉਪਲੱਬਧ ਕਰਵਾਉਣਾ ਹੈ। ਇਸ ਟੀਚੇ ਦੀ ਪ੍ਰਾਪਤੀ ਹਿਤ ਇਸ ਦੇ ਸਥਾਪਨਾ ਵਰ੍ਹੇ ਤੋਂ ਲੈ ਕੇ ਸਮਕਾਲ ਤੱਕ ਮਹੱਤਵਪੂਰਨ ਅੰਕ ਕੱਢੇ ਗਏ ਹਨ। ਮੈਨੂੰ ਇਸ ਗੱਲ ਦੀ ਬੇਹੱਦ ਖੁਸ਼ੀ ਹੋਈ ਹੈ ਕਿ ਵਿਭਾਗ ਵੱਲੋਂ ਭਗਤ ਬਾਣੀ ਦੇ ਅੰਤਰਗਤ ਵੱਖ-ਵੱਖ ਭਗਤ ਸਾਹਿਬਾਨ ਉਪਰ ਵਿਸ਼ੇਸ਼ ਅੰਕ ਕੱਢਣ ਦੀ ਯੋਜਨਾ ਬਣਾਈ ਗਈ ਹੈ, ਜਿਸ ਦੇ ਅੰਤਰਗਤ ਭਗਤ ਕਬੀਰ ਵਿਸ਼ੇਸ਼ ਅੰਕ ਪ੍ਰਕਾਸ਼ਿਤ ਹੋ ਚੁੱਕਾ ਹੈ ਅਤੇ ਇਸ ਵਾਰ ਦਾ ਅੰਕ 'ਭਗਤ ਰਵਿਦਾਸ ਵਿਸ਼ੇਸ਼ ਅੰਕ' ਵਜੋਂ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਨਿਸ਼ਚੇ ਹੀ ਇਹ ਠੀਕ ਸਮੇਂ ਠੀਕ ਪਾਸੇ ਚੁੱਕਿਆ ਅਕਾਦਮਿਕ ਕਦਮ ਸਾਬਤ ਹੋਵੇਗਾ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

ਡਾ. ਜਸਪਾਲ ਸਿੰਘ
ਵਾਈਸ-ਚਾਂਸਲਰ

# ਸੰਪਾਦਕੀ

ਸਿੱਖ ਧਰਮ ਦੇ ਆਗਮਨ ਵੇਲੇ ਹਿੰਦੁਸਤਾਨ ਦੀ ਧਰਤਿ, ਧਾਰਮਿਕ ਪਤਨ ਸਮਾਜਿਕ ਜੁਗ-ਗਰਦੀ ਤੇ ਦੁਰਾਚਾਰ, ਰਾਜਨੀਤਿਕ ਦਮਨ, ਅਧੀਨਗੀ ਤੇ ਕਪਟ ਵਿਚ ਜਕੜੀ ਹੋਈ ਕਿਸੇ 'ਕਲਿ ਤਾਰਣ ਵਾਲੇ' ਦੀ ਉਡੀਕ ਵਿਚ ਹੰਝੂ ਵਹਾ ਰਹੀ ਸੀ। ਧਰਮਾਂ ਦੀ ਪਰਸਪਰ ਈਰਖਾ ਤੇ ਖਹਿਬਾਜ਼ੀ, ਹਾਕਮਾਂ ਦੀਆਂ ਦਮਨਕਾਰੀ ਤੇ ਲੋਟੂ ਪ੍ਰਵਿਰਤੀਆਂ ਅਤੇ ਅਨਿਆਂਕਾਰੀ ਸਮਾਜਿਕ ਵਰਤਾਰੇ ਵਿਚ ਮਨੁੱਖ, ਮਨੁੱਖ ਹੋਣ ਦਾ ਅਹਿਸਾਸ ਹੀ ਗਵਾ ਚੁੱਕਾ ਸੀ। ਸਮਕਾਲ ਦੇ ਦੋ ਪ੍ਰਮੁੱਖ ਧਰਮ ਸਨ ਤੇ ਦੋਵੇਂ ਹੀ ਇਕ ਦੂਜੇ ਨੂੰ ਨਫ਼ਰਤ ਦੀ ਨਿਗਾਹ ਨਾਲ ਦੇਖਦੇ ਸਨ। ਇਸਲਾਮ ਹਾਕਮ ਧਿਰ ਦਾ ਧਰਮ ਸੀ ਅਤੇ ਹਿੰਦੂ ਮਹਿਕੂਮ ਧਿਰ ਦਾ। ਇਸਲਾਮ ਦੀ ਧਾਰਮਿਕ ਕੱਟੜ ਜ਼ਹਿਨੀਅਤ ਕਾਫ਼ਰਾਂ ਦੀ ਧਰਤਿ ਨੂੰ ਨੇਸਤੋ-ਨਾਬੂਦ ਕਰਨ ਲਈ ਪੱਬਾਂ ਭਾਰ ਹੋਈ ਖੜ੍ਹੀ ਸੀ। ਧਾਰਮਿਕ ਗਿਲਾਨਿ ਸਿਖ਼ਰ 'ਤੇ ਸੀ ਤੇ ਨਫ਼ਰਤ ਨਾਲ ਕੁਲ ਹਿੰਦੁਸਤਾਨ ਦਾ ਮੂੰਹ-ਮੁਹਾਂਦਰਾ ਹੀ ਪੂਰੀ ਤਰ੍ਹਾਂ ਭ੍ਰਿਸ਼ਟਿਆ ਪਿਆ ਸੀ। ਧਰਮ ਖੰਭ ਲਾ ਕੇ ਉਡ ਚੁੱਕਾ ਸੀ ਤੇ ਪਿੱਛੇ ਬਚਿਆ ਸੀ ਕੇਵਲ ਪਾਖੰਡ ਦਾ ਸ਼ੋਰ। ਮੱਸਿਆ ਦੀ ਕਾਲੀ ਬੋਲੀ ਰਾਤ ਦੇ ਘੁੱਪ ਹਨੇਰੇ ਵਾਂਗ ਝੂਠ ਨੇ ਇਸ ਧਰਤਿ ਦੇ ਕਣ-ਕਣ ਨੂੰ ਅਪਵਿੱਤਰ ਕਰ ਦਿੱਤਾ ਸੀ, ਸੱਚ ਰੂਪੀ ਚੰਦਰਮਾ ਨੂੰ ਇਸ ਅਵਸਥਾ ਨੇ ਉਤੇ ਸਾਹ ਲੈਣ ਲਈ ਮਜਬੂਰ ਕਰ ਦਿੱਤਾ ਸੀ। ਕੁਰਆਨ ਦੇ ਹਵਾਲੇ ਨਾਲ ਮੋਮਨਾਂ (ਮੁਸਲਮਾਨਾਂ) ਨੂੰ ਕਾਫ਼ਰਾਂ (ਗੈਰ-ਮੁਸਲਿਮ) ਵਿਰੁੱਧ ਜਿਹਾਦ ਕਰਨ ਲਈ ਐਲਾਨਨਾਮੇ ਜਾਰੀ ਕੀਤੇ ਜਾਂਦੇ, "ਉਨ੍ਹਾਂ (ਕਾਫ਼ਰਾਂ) ਨੂੰ ਕਹੋ ਕਿ ਉਹ ਅਧਰਮ ਦਾ (ਕੁਫ਼ਰ) ਰਾਹ ਛੱਡ ਦੇਣ... ਜਿਹੜੇ ਅੱਲਾਹ ਨੂੰ ਨਹੀਂ ਮੰਨਦੇ, ਨਾ ਹੀ ਆਖ਼ਰੀ ਦਿਨ (ਕਿਆਮਤ) ਵਿਚ ਵਿਸ਼ਵਾਸ ਰੱਖਦੇ ਹਨ... ਸੱਚੇ ਧਰਮ (ਇਸਲਾਮ) ਦੇ ਅਨੁਯਾਈ ਨਹੀਂ ਹੁੰਦੇ ਜਾਂ ਜਜ਼ੀਆ ਅਦਾ ਕਰਕੇ ਪ੍ਰਭੁਤਾ ਸਵੀਕਾਰ ਨਹੀਂ ਕਰਦੇ... ਮੁਸਲਮਾਨਾਂ ਨੂੰ ਚਾਹੀਦਾ ਹੈ ਕਿ ਉਨ੍ਹਾਂ ਵਿਰੁੱਧ ਲੜਾਈ ਜਾਰੀ ਰੱਖਣ।" ਰਾਜ ਕਰਤਾ ਧਿਰ ਦੇ ਅਜਿਹੇ ਐਲਾਨਨਾਮੇ ਜਨ-ਸਧਾਰਨ ਨੂੰ ਭੈਭੀਤ ਕਰਦੇ ਅਤੇ ਉਨ੍ਹਾਂ ਕੋਲ ਇਕੋ-ਇਕ ਰਸਤਾ ਬਚਦਾ, ਮੌਤ ਦਾ ਜਾਂ ਇਸਲਾਮ ਧਰਮ ਧਾਰਨ ਕਰਨ ਦਾ, ਤੇ ਉਹ ਇਸ ਵਿਚੋਂ ਇਸਲਾਮ ਨੂੰ ਚੁਣ ਲੈਂਦੇ।

ਪੂਰਬੀ ਧਰਮ ਪਰੰਪਰਾ ਵਿਚ ਹਿੰਦੂ ਧਰਮ ਸਭ ਤੋਂ ਪੁਰਾਣਾ ਧਰਮ ਸੀ, ਪਰ ਇਸ ਧਰਮ ਦਾ ਤੇ ਆਲ੍ਹਾ ਜੀ ਹੀ ਨਿਰਾਲਾ ਸੀ। ਇਸ ਧਰਮ ਪਰੰਪਰਾ ਨੇ ਆਪਣੇ ਸਮਾਜ ਨੂੰ ਹੀ ਵੰਡ-ਦਰ-ਵੰਡ ਟੁੱਕੜ ਵੰਡ ਵਿਚ ਤਬਦੀਲ ਕੀਤਾ ਹੋਇਆ ਸੀ, ਵਰਣ ਆਸ਼ਰਮ ਧਰਮ ਤੇ ਵਰਣ ਵੰਡ ਪਰੰਪਰਾ ਨੇ ਹਰ ਅਸੂਲ ਨੂੰ ਤਿਲਾਂਜਲੀ ਦਿੱਤੀ ਹੋਈ ਸੀ। ਫਲਸਰੂਪ ਸਿਧਾਂਤ ਹਾਸ਼ੀਏ 'ਤੇ ਚਲਾ ਗਿਆ ਸੀ, ਹਾਸ਼ੀਆ ਕੇਂਦਰ ਬਣ ਗਿਆ ਸੀ। ਜਦੋਂ ਜਦੋਂ ਤੇ ਜਿੱਥੇ ਜਿੱਥੇ ਵੀ ਅਜਿਹਾ ਵਾਪਰਿਆ, ਉਥੇ ਉਥੇ ਹੀ ਮਨੁੱਖਤਾ ਦੇ ਘਾਣ ਲਈ ਰਾਹ ਮੋਕਲੇ ਹੋਏ ਹਨ। ਨੈਤਿਕਤਾ ਨੂੰ ਤਿਲਾਂਜਲੀ ਮਿਲ ਜਾਂਦੀ ਹੈ ਤੇ ਅਨੈਤਿਕ ਸਰੋਕਾਰ ਨੂੰ ਪ੍ਰਮੁੱਖਤਾ। ਭਾਈ ਗੁਰਦਾਸ ਇਸੇ ਅਵਸਥਾ ਨੂੰ ਹੀ 'ਗਿਲਾਨਿ' ਕਹਿੰਦੇ ਹਨ। ਹਿੰਦੂ ਧਰਮ ਦੀ ਵਰਣ ਵੰਡ ਅਧਾਰਤ ਦਰਜਾ-ਬਦਰਜੀ ਨੇ ਮਨੁੱਖੀ ਹਕੂਕ ਦੀ ਅਹਿਮੀਅਤ ਨੂੰ ਮੂਲੋਂ ਹੀ ਰੱਦ ਕੀਤਾ ਹੋਇਆ ਸੀ। ਬ੍ਰਾਹਮਣ ਦੇ ਘਰ ਪੈਦਾ ਹੋਇਆ ਗਵਾਰ ਵੀ ਪੂਜਨੀਕ ਸੀ ਤੇ ਸ਼ੂਦਰ ਦੇ ਘਰ ਪੈਦਾ ਹੋਇਆ ਗਿਆਨੀ ਪੁਰਸ਼ ਵੀ ਚੰਡਾਲ। ਸਿਤਮ ਦੀ ਗੱਲ 'ਤੇ ਇਹ ਸੀ ਕਿ ਭੁੱਲ-ਭੁਲੇਖੇ ਹਿੰਦੂਕੁਸ਼ ਪਰਬਤ ਨੂੰ ਪਾਰ ਕਰ ਗਿਆ ਮਨੁੱਖ ਮਲੇਛ ਐਲਾਨਿਆ ਜਾਂਦਾ ਸੀ ਤੇ ਉਸਦੇ ਧਰਮ ਵਿਚ

ਵਾਪਸੀ ਦੇ ਰਸਤੇ ਹਮੇਸ਼ਾਂ-ਹਮੇਸ਼ਾਂ ਲਈ ਬੰਦ ਹੋ ਜਾਂਦੇ ਸਨ। ਹਿੰਦੂ ਮਜ਼੍ਹਬ ਨੇ ਆਪਣਾ ਰੂਪ ਐਨਾ ਕਠੋਰ ਤੇ ਜਟਿਲ ਕਰ ਲਿਆ ਸੀ ਕਿ ਮਨੁੱਖ ਨੂੰ ਕੇਵਲ ਉਨ੍ਹਾਂ ਦੇ ਮੌਲਿਕ ਅਧਿਕਾਰ ਤੋਂ ਹੀ ਵਿਰਵਾ ਨਹੀਂ ਸੀ ਕੀਤਾ ਸਗੋਂ ਉਨ੍ਹਾਂ ਦੁਆਰਾ ਲਿਆ ਪਰਮੇਸ਼ਵਰ ਦਾ ਨਾਮ ਵੀ ਉਨ੍ਹਾਂ ਲਈ ਵੱਡੇ ਪਾਪ ਦਾ ਕਾਰਜ ਗਿਣਿਆ ਜਾਂਦਾ ਸੀ ਤੇ ਹੋਈ ਬਜਰ ਕੁਤਾਹੀ ਲਈ ਸਖਤ ਸਜ਼ਾਵਾਂ ਨਿਰਧਾਰਿਤ ਸਨ, ਕੰਨਾਂ ਵਿਚ ਸਿੱਕਾ ਢਾਲਣਾ, ਜ਼ਬਾਨ ਕੱਟ ਦੇਣੀ, ਅੱਖਾਂ ਅੰਨ੍ਹੀਆਂ ਕਰ ਦੇਣੀਆਂ, ਕਿਉਂਕਿ ਉਨ੍ਹਾਂ ਨੇ ਰੱਬ ਦਾ ਨਾਮ ਸੁਣ ਲਿਆ ਸੀ, ਉਨ੍ਹਾਂ ਨੇ ਨਾਮ ਜਪ ਲਿਆ ਸੀ ਜਾਂ ਉਨ੍ਹਾਂ ਨੇ ਪਵਿੱਤਰ ਪ੍ਰਵਚਨਾਂ ਨੂੰ ਆਪਣੀਆਂ ਅੱਖਾਂ ਨਾਲ ਵਾਚ ਲਿਆ ਸੀ। ਜਾਤਪਾਤੀ ਪ੍ਰਬੰਧ ਦੇ ਇਹ ਕਠੋਰ ਨਿਯਮ ਉਸਦੇ ਜਨਮ ਤੋਂ ਲੈ ਕੇ ਮਰਨ ਤੱਕ ਉਸ 'ਤੇ ਪੂਰੀ ਤਰ੍ਹਾਂ ਕਾਬੂ ਰੱਖਦੇ ਸਨ। ਕਿਸਾਨ ਬੇਸ਼ਕ, ਅੰਨ ਦਾਤਾ ਹੈ, ਪਰ ਅੰਨ ਪੈਦਾ ਕਰਨ ਵੇਲੇ ਉਸਦੇ ਪੈਰਾਂ ਨਾਲ ਕੀੜੇ ਮਰਦੇ ਹਨ, ਇਸ ਲਈ ਉਹ ਅਪਵਿੱਤਰ ਹੈ ਤੇ ਅਪਵਿੱਤਰ ਮਨੁੱਖ ਜਦ ਸਮਾਜ ਵਿਚ ਆਵੇ, ਕਾਲੇ ਕੁੱਤੇ ਦੀ ਰੱਸੀ ਮੱਜੇ ਗੁੱਟ ਨਾਲ ਬੰਨ੍ਹ ਕੇ ਆਵੇ ਤੇ ਸ਼ੂਦਰ ਸਮਾਜ ਵਿਚ ਜਦ ਦਾਖਲ ਹੋਵੇ, ਉੱਚ ਵਰਗ ਨੂੰ ਆਪਣੀ ਸੂਚਨਾ ਡੰਡੇ ਵਜਾ ਕੇ ਦੇਵੇ ਕਿਉਂਕਿ ਜੇ ਉਨ੍ਹਾਂ ਤੇ ਉਸਦਾ ਪਰਛਾਂਵਾਂ ਪੈ ਗਿਆ ਤਾਂ ਘੋਰ ਅਨਰਥ ਹੋ ਜਾਵੇਗਾ, ਦੋਵਾਂ ਲਈ ਹੀ, ਉੱਚ ਵਰਗ ਭਿੱਟਿਆ ਜਾਵੇਗਾ ਤੇ ਸ਼ੂਦਰ ਪਾਪਾਂ ਦਾ ਭਾਗੀ ਬਣ ਜਾਵੇਗਾ। ਅਜਿਹੇ ਕਠੋਰ ਤੇ ਅਨੈਤਿਕ ਵਰਤਾਰੇ ਵਾਲੇ ਸਮਾਜ ਵਿਚ ਮਨੁੱਖ ਦੀ ਦਸ਼ਾ ਪਸ਼ੂਆਂ ਤੋਂ ਵੀ ਬਦਤਰ ਹੋ ਗਈ ਸੀ। ਹਿੰਦੁਸਤਾਨ ਦੀ ਧਰਤਿ ਲੋਕਾਈ ਅਜਿਹੇ ਅਨੈਤਿਕ ਵਰਤਾਰੇ ਦੇਖਦੀ ਦੇਖਦੀ ਕੇਵਲ ਬੰਜਰ ਹੀ ਨਹੀਂ ਸੀ ਹੋਈ, ਉਹ ਪਥਰਾ ਵੀ ਗਈ ਸੀ। ਅਜਿਹੇ ਸਮਿਆਂ ਵਿਚ ਸਿੱਖ ਧਰਮ ਦਾ ਜਨਮ ਦੈਵੀ ਚਮਤਕਾਰ ਹੀ ਪ੍ਰਵਾਨ ਕੀਤਾ ਜਾ ਸਕਦਾ ਹੈ। ਗੁਰੂ ਨਾਨਕ ਪਾਤਸ਼ਾਹ ਦੁਆਰਾ ਮਨੁੱਖੀ ਹਕੂਕ ਲਈ ਕੀਤੇ ੧ਓ ਦੇ ਪਹਿਲੇ ਦੈਵੀ ਐਲਾਨਨਾਮੇ ਨੇ ਸਦੀਆਂ ਤੋਂ ਦਬੀ ਕੁਚਲੀ ਲੋਕਾਈ ਦੇ ਅੰਦਰ ਇਕ ਨਵੀਂ ਰੌ ਪੈਦਾ ਕਰ ਦਿੱਤੀ ਸੀ, ਸਦੀਆਂ ਲੰਘ ਜਾਣ ਬਾਅਦ ਭਾਰਤ ਦੀ ਬਹੁ-ਗਿਣਤੀ ਨੂੰ ਅਹਿਸਾਸ ਹੋਇਆ ਸੀ ਕਿ ਉਹ ਵੀ ਮਨੁੱਖ ਹਨ, ਹੁਣ ਉਹ ਗੁਰੂ ਨਾਨਕ ਦੇ ਝੰਡੇ ਥੱਲੇ ਇਕੱਤਰ ਹੋਣ ਲੱਗੇ। ਗੁਰੂ ਨਾਨਕ ਪਾਤਸ਼ਾਹ ਉਨ੍ਹਾਂ ਦਾ ਰਹਿਬਰ ਸੀ ਤੇ ਉਹ ਉਸਦੇ ਸਿੱਖ।

ਗੁਰੂ ਨਾਨਕ ਪਾਤਸ਼ਾਹ ਨੇ ਸਮਕਾਲ ਦੇ ਪਰੰਪਰਾਗਤ ਧਾਰਮਿਕ ਸਿਧਾਂਤਾਂ ਨੂੰ ਮੰਨਣ ਤੋਂ ਇਨਕਾਰ ਕਰਦੇ ਹੋਏ ਰੱਬ ਇਕ, ਮਨੁੱਖ ਇਕ, ਸਮਾਜ ਇਕ ਦਾ ਸਿਧਾਂਤਕ ਪ੍ਰਕਾਸ਼ਨ ਵੀ ਕੀਤਾ ਤੇ ਇਸਨੂੰ ਅਮਲ ਵਿਚ ਵੀ ਢਾਲਿਆ, ਭਾਈ ਮਰਦਾਨੇ ਤੇ ਲਹਿਣੇ ਨਾਲ ਕੜਿੰਗੜੀ ਪਾ ਕੇ ਤੁਰਨਾ ਤੇ ਸੰਗਤ ਪੰਗਤ ਉਪਰੋਕਤ ਦੀ ਪੁਸ਼ਟੀ ਹਿਤ ਹੀ ਵੇਖੇ ਜਾ ਸਕਦੇ ਹਨ।

ਧਰਤਿ ਲੋਕਾਈ ਦੇ ਭਲੇ ਹਿਤ ਗੁਰੂ ਨਾਨਕ ਪਾਤਸ਼ਾਹ ਨੇ ਚਾਰ ਉਦਾਸੀਆਂ ਕੀਤੀਆਂ। ਇਨ੍ਹਾਂ ਉਦਾਸੀਆਂ ਦੇ ਦਰਮਿਆਨ ਕੁਲ ਹਿੰਦੁਸਤਾਨ ਵਿਚੋਂ 15 ਅਕਾਲ ਪੁਰਖੀ ਰੂਹਾਂ ਦੀ ਬਾਣੀ ਨੂੰ ਇਕੱਤਰ ਕੀਤਾ। ਇਹ ਭਗਤ ਜਨ ਸਮਕਾਲ ਦੇ ਧਰਮਾਂ ਦੇ ਕਿਸੇ ਵੀ ਉਸ ਸਿਧਾਂਤ ਨੂੰ ਮੰਨਣ ਤੋਂ ਇਨਕਾਰੀ ਸਨ, ਜੋ ਮਨੁੱਖਤਾ ਦੇ ਸ਼ੋਸ਼ਣ ਦਾ ਰਸਤਾ ਖੋਲ੍ਹਦਾ ਸੀ। ਅਖੌਤੀ ਮੁਕਤੀ ਦਾ ਸੰਕਲਪ ਉਨ੍ਹਾਂ ਦੇ ਸ਼ਬਦ ਕੋਸ਼ ਦਾ ਹਿੱਸਾ ਨਹੀਂ ਸੀ, ਉਹ ਮਨੁੱਖ ਦੇ ਸਵੈਮਾਣ ਦੀ ਗੱਲ ਕਰਦਿਆਂ ਹੋਇਆਂ ਵੀ ਨਾ ਹਿੰਦੂ ਵਿਰੋਧੀ ਸਨ ਤੇ ਨਾ ਹੀ ਇਸਲਾਮ ਵਿਰੋਧੀ। ਅਸਲ ਵਿਚ ਤਾਂ ਉਹ ਅਜਿਹੇ ਇਲਾਹੀ ਪੁਰਸ਼ ਸਨ, ਜੋ ਬਿਨਾਂ ਕਿਸੇ ਵਿਤਕਰੇ ਦੇ ਸਮੂਹ ਬ੍ਰਹਿਮੰਡ ਦੇ ਵਿਕਾਸ ਅਤੇ ਵਿਗਾਸ ਲਈ ਅਗਰਸਰ ਸਨ। ਇਨ੍ਹਾਂ ਭਗਤਾਂ ਵਿਚੋਂ ਹੀ ਇਕ ਭਗਤ ਰਵਿਦਾਸ ਜੀ ਮਹਾਰਾਜ ਸਨ, ਜਿਨ੍ਹਾਂ ਨੇ ਬਨਾਰਸ ਦੀ ਧਰਤੀ ਨੂੰ ਭਾਗ ਲਾਏ, ਉਨ੍ਹਾਂ ਨੇ ਹਰ ਤਰ੍ਹਾਂ ਦੀਆਂ ਸਮਾਜਿਕ ਮਨਾਹੀਆਂ ਨੂੰ ਤੋੜਦੇ ਹੋਏ ਅਕਾਲ ਪੁਰਖ ਦੀ ਆਰਾਧਨਾ ਤੇ ਸੱਚੀ ਸੁੱਚੀ ਕਿਰਤ ਨੂੰ ਆਪਣੀ ਜ਼ਿੰਦਗੀ ਦਾ ਮੁੱਖ ਆਧਾਰ ਬਣਾਇਆ। ਫਲਸਰੂਪ

'ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ' ਦਾ ਪ੍ਰਸੰਗ ਸਥਾਪਿਤ ਕਰਦੇ ਹੋਏ ਖੁਦ ਪਰਮਾਤਮ ਪੁੱਤਰ ਹੋ ਗਏ ਸਨ। ਸਿੱਖ ਧਰਮ ਦੇ ਪਵਿੱਤਰ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ 40 ਸ਼ਬਦ ਦਰਜ ਹਨ। ਭਗਤ ਰਵਿਦਾਸ ਸਾਡੀ ਸਰਬ-ਸਾਂਝੀ ਉੱਚ ਵਿਰਾਸਤ ਹਨ ਤੇ ਵਿਰਾਸਤ ਨੂੰ ਅੰਗੀਕਾਰ ਕਰਨਾ ਤੇ ਉਸ ਦੀਆਂ ਪੈੜਾਂ ਵਿਚ ਪੈਰ ਪਾ ਕੇ ਤੁਰਨ ਦਾ ਅਧਿਕਾਰ, ਆਉਣ ਵਾਲੀਆਂ ਪੀੜ੍ਹੀਆਂ ਦਾ ਹੈ। ਇਸੇ ਪ੍ਰਸੰਗ ਨੂੰ ਧਿਆਨ ਵਿਚ ਰੱਖਦੇ ਹੋਏ ਇਸ ਅਕਾਲ ਪੁਰਖੀ ਰੂਹ ਨੂੰ ਸਮਰਪਤ 'ਨਾਨਕ ਪ੍ਰਕਾਸ਼ ਪੱਤ੍ਰਿਕਾ' ਦਾ ਇਹ ਅੰਕ 'ਭਗਤ ਰਵਿਦਾਸ ਵਿਸ਼ੇਸ਼ ਅੰਕ' ਦੇ ਸਿਰਲੇਖ ਹੇਠ ਕੱਢੇ ਜਾਣ ਦੀ ਵਿਉਂਤ ਬਣਾਈ ਗਈ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰਬ-ਸਾਂਝੇ ਪਵਿੱਤਰ ਸੰਦੇਸ਼ ਨੂੰ ਵਿਸ਼ਵ ਦੇ ਸਨਮੁਖ ਪੇਸ਼ ਕਰਨ ਲਈ ਵਚਨਬੱਧ ਹੈ। ਆਸ ਕਰਦਾ ਹਾਂ ਕਿ ਇਹ ਅੰਕ ਅਕਾਦਮਿਕ ਜਗਤ ਵਿਚ ਹਵਾਲਾ ਪੁਸਤਕ ਵਾਂਗ ਪ੍ਰਵਾਨ ਕੀਤਾ ਜਾਵੇਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਡਾ. ਸਰਬਜਿੰਦਰ ਸਿੰਘ
ਸੰਪਾਦਕ

# ਤਤਕਰਾ

# ਬੇਗਮਪੁਰਾ ਸਹਰ ਕੋ ਨਾਉ

ਡਾ. ਗੁਲਜ਼ਾਰ ਸਿੰਘ ਕੰਗ*

'ਬੇਗਮ ਪੁਰਾ ਸਹਰ ਕੋ ਨਾਉ' ਸਿਰਲੇਖ ਅਧੀਨ ਜਿਸ ਸ਼ਹਿਰ ਬਾਰੇ ਵਿਚਾਰ ਕੀਤੀ ਜਾ ਰਹੀ ਹੈ, ਉਹ ਦੁਨੀਆਂ ਦੇ ਤਖ਼ਤੇ ਉੱਪਰ ਵਸੇ ਕਿਸੇ ਦੁਨਿਆਵੀ ਸ਼ਹਿਰ ਦੀ ਗੱਲ ਨਹੀਂ ਕਰਦੀ। ਵੇਲੇ ਦੇ ਹਾਕਮਾਂ ਵੱਲੋਂ ਆਹਲਾ ਕਾਰੀਗਰਾਂ ਰਾਹੀਂ ਤਾਮੀਰ ਕਰਵਾਏ ਅਨੇਕਾਂ ਲਾਮਿਸਾਲ ਸ਼ਹਿਰ ਮਿਲ ਜਾਂਦੇ ਹਨ, ਜੋ ਆਪਣੇ-ਆਪਣੇ ਸਮੇਂ ਦੇ ਅਜੂਬੇ ਵੀ ਅਖਵਾਉਂਦੇ ਹਨ, ਪਰ ਇਹ ਸਾਰੇ ਮਾਨਵੀ ਕਿਰਤ ਹਨ ਤੇ ਇਨ੍ਹਾਂ ਵਿਚੋਂ ਕਿਸੇ ਦੈਵੀ ਛੋਹ ਨੂੰ ਮਾਣਿਆ ਨਹੀਂ ਜਾ ਸਕਦਾ। ਭਗਤ ਰਵਿਦਾਸ ਜੀ ਜਿਸ ਬੇਗਮਪੁਰੇ ਸ਼ਹਿਰ ਦੀ ਗੱਲ ਕਰਦੇ ਹਨ, ਉਹ ਦੈਵੀ ਸ਼ਹਿਰ ਹੈ ਤੇ ਇਸ ਦੇ ਵਾਸੀ ਅਧਿਆਤਮਿਕ ਸੁਰਤੀ-ਬਿਰਤੀ ਵਾਲੇ ਜਗਿਆਸੂ ਜਾਂ ਭਗਤ-ਜਨ ਹਨ। ਤ੍ਰੈਗੁਣੀ ਰਚਨਾ ਦੇ ਫ਼ਿਕਰ ਅੰਦੇਸਿਆਂ ਤੋਂ ਉੱਪਰ ਉੱਠ ਕੇ ਜਦ ਜਗਿਆਸੂ ਰੂਹ ਰੂਹਾਨੀ ਮੰਡਲ ਵਿਚ ਵਿਚਰਦੀ ਹੈ ਤਾਂ ਉਹ ਅਲੌਕਿਕ ਅਹਿਸਾਸ ਨੂੰ ਹੰਢਾਉਂਦੀ ਹੈ। ਆਦਰਸ਼ਕਤਾ ਦੇ ਇਸ ਦੈਵੀ ਅਹਿਸਾਸ ਦਾ ਨਾਮ ਹੀ ਬੇਗਮਪੁਰੇ ਦਾ ਸ਼ਹਿਰ ਹੋਣਾ ਹੈ। ਗੁਰਬਾਣੀ ਵਿਚ ਇਸ ਨੂੰ 'ਸੱਚਖੰਡ', 'ਦਰ-ਘਰ', 'ਸੋਦਰ', 'ਸੋ-ਘਰ', 'ਅਬਚਲ ਨਗਰ' ਆਦਿ ਅਨੇਕਾਂ ਨਾਵਾਂ ਨਾਲ ਯਾਦ ਕੀਤਾ ਗਿਆ ਹੈ। ਬੇਗਮਪੁਰਾ ਸ਼ਹਿਰ ਦੀ ਪੂਰੀ ਨਕਸ਼-ਨੁਹਾਰ ਤੇ ਇਥੋਂ ਦੇ ਵਾਸੀਆਂ ਦੇ ਰਹਿਣ-ਸਹਿਣ ਨੂੰ ਇਸ ਪੂਰੇ ਸ਼ਬਦ ਨੂੰ ਪੜ੍ਹ ਕੇ ਹੀ ਜਾਣਿਆ ਜਾ ਸਕਦਾ ਹੈ। ਇਸ ਦਾ ਮੂਲ-ਪਾਠ ਇਸ ਪ੍ਰਕਾਰ ਹੈ :-

ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 345)

ਸਾਧਾਰਨ ਪੱਧਰ ਤੇ ਜੇਕਰ ਇਸ ਸ਼ਬਦ ਦੇ ਅਰਥ ਕਰੀਏ ਤਾਂ ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਮੈਂ ਜਿਸ ਆਤਮਿਕ ਮੰਡਲ ਵਿਚ ਵੱਸਦਾ ਹਾਂ, ਉਥੇ ਕੋਈ ਗ਼ਮ-ਫ਼ਿਕਰ ਨਹੀਂ ਹੈ ਤੇ ਇਸੇ ਕਰਕੇ ਇਸ ਸ਼ਹਿਰ ਦਾ ਨਾਂ ਬੇਗ਼ਮਪੁਰਾ ਹੈ। ਦੁੱਖ-ਚਿੰਤਾਵਾਂ ਇਥੇ ਪਹੁੰਚ ਹੀ ਨਹੀਂ ਸਕਦੀਆਂ। ਦੁਨੀਆਂ ਦੇ ਕਿਸੇ ਵੀ ਨਗਰ (ਸ਼ਹਿਰ) ਵਿਚ ਕੋਈ ਚੀਜ਼ ਲਿਜਾਣੀ ਹੋਵੇ ਤਾਂ ਹਰ ਵਸਤੂ ਉਪਰ ਮਸੂਲ (ਚੁੰਗੀ) ਲੱਗਦਾ ਹੈ। ਸ਼ਹਿਰ ਦੇ ਨਿਵਾਸੀਆਂ ਨੂੰ ਟੈਕਸ ਭਰਨਾ ਪੈਂਦਾ ਹੈ, ਪਰ ਇਥੇ ਅਜਿਹਾ ਨਾ ਕੋਈ ਫ਼ਿਕਰ ਹੈ ਤੇ ਨਾ ਹੀ ਝੰਜਟ ਹੈ। ਇਹ ਇਕ ਅਜਿਹੀ ਆਤਮਿਕ ਅਵਸਥਾ ਹੈ, ਜਿਥੇ ਕਿਸੇ ਪ੍ਰਕਾਰ ਦੇ ਘਾਟੇ-ਵਾਧੇ ਦਾ ਕੋਈ ਡਰ ਨਹੀਂ ਹੈ। ਸਦੀਵੀ ਅਨੰਦ ਦੇਣ ਵਾਲਾ ਸ਼ਹਿਰ ਮੈਨੂੰ ਵੱਸਣ ਲਈ ਸੋਹਣੀ ਜਗ੍ਹਾ

* ਸੈਂਟਰ ਆਨ ਸਟੱਡੀਜ਼ ਇਨ ਸ੍ਰੀ ਗੁਰੂ ਗ੍ਰੰਥ ਸਾਹਿਬ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਦੇ ਰੂਪ ਵਿਚ ਮਿਲ ਗਿਆ ਹੈ। ਇਥੋਂ ਦੀ ਪਾਤਸ਼ਾਹੀ ਤੇ ਰਾਜ ਪ੍ਰਬੰਧ ਵੀ ਸਦਾ ਕਾਇਮ ਰਹਿਣ ਵਾਲਾ ਹੈ। ਇਥੋਂ ਦਾ ਕੋਈ ਵੀ ਸ਼ਹਿਰੀ ਦੂਜੇ ਜਾਂ ਤੀਜੇ ਨੰਬਰ ਦਾ ਨਹੀਂ ਸਗੋਂ ਸਾਰੇ ਬਰਾਬਰ ਹਨ ਅਤੇ ਨਾ ਹੀ ਕੋਈ ਭਿੰਨ-ਭੇਦ ਜਾਂ ਵਿਤਕਰਾ ਹੈ। ਇਹ ਸ਼ਹਿਰ ਸਦਾ ਆਬਾਦ ਰਹਿਣ ਵਾਲਾ ਸਦੀਵੀ ਹੈ। ਅਨੰਦ ਤੇ ਖੁਸ਼ਹਾਲੀ ਇਥੋਂ ਦਾ ਵਾਤਾਵਰਨ ਹੈ। ਇਥੋਂ ਦੇ ਵਾਸੀਆਂ ਵਿਚ ਸਦੀਵੀ ਏਕਤਾ ਹੈ। ਇਥੇ ਕਿਸੇ ਵੀ ਪ੍ਰਕਾਰ ਦੀ ਕੋਈ ਪਾਬੰਦੀ ਨਹੀਂ ਹੈ। ਘੁੰਮਣ ਫਿਰਨ ਦੀ ਪੂਰਨ ਆਜ਼ਾਦੀ ਹੈ ਤੇ ਨਿਸ਼ਚਿੰਤਤਾ ਹੈ। ਸਾਰੇ ਇਕ ਦੂਜੇ ਦੇ ਜਾਣੂ ਤੇ ਦਿਲਾਂ ਦੇ ਭੇਤੀ ਹੋਣ ਕਰਕੇ ਕੋਈ ਵੀ ਕਿਸੇ ਨੂੰ ਕਿਧਰੇ ਆਉਣ-ਜਾਣ ਤੋਂ ਰੋਕਦਾ-ਟੋਕਦਾ ਨਹੀਂ ਹੈ। ਭਗਤ ਜੀ ਕਹਿੰਦੇ ਹਨ ਕਿ ਇਥੇ ਜਾਤੀ-ਜਮਾਤੀ ਵਿਤਕਰੇ ਵੀ ਨਹੀਂ ਹਨ। ਮੈਂ ਜਾਤ ਦਾ ਚਮਿਆਰ ਹੋਣ ਦੇ ਬਾਵਜੂਦ ਵੀ ਆਜ਼ਾਦ ਤੇ ਮੁਕਤ ਭਾਵ ਨਾਲ ਰਹਿ ਰਿਹਾ ਹਾਂ। ਜੋ ਵੀ ਮੇਰੇ ਇਸ ਸ਼ਹਿਰ ਦਾ ਵਸਨੀਕ ਹੈ, ਉਹ ਮੇਰਾ ਮਿੱਤਰ, ਦੋਸਤ ਤੇ ਸੰਗੀ-ਸਾਥੀ ਹੈ।

ਵਿਚਾਰਾਤਮਕ ਪੱਖੋਂ ਵੇਖਿਆ ਜਾਵੇ ਤਾਂ ਇਸ ਸ਼ਬਦ ਵਿਚ ਦੋ ਬਿੰਬ ਵਿਧਮਾਨ ਹੋਏ ਹਨ। ਇਕ ਪਰਾਭੌਤਿਕ ਦਾ ਅਧਿਆਤਮਿਕ ਬਿੰਬ ਤੇ ਦੂਜਾ ਭੌਤਿਕ ਜਗਤ ਦਾ ਸਮਾਜੀ ਬਿੰਬ। ਧਰਤੀ ਉਪਰ ਸਵਰਗ, ਹਲੇਮੀ ਰਾਜ ਜਾਂ ਰਾਮਰਾਜ ਉਦੋਂ ਹੀ ਸਥਾਪਿਤ ਹੁੰਦਾ ਹੈ, ਜਦੋਂ ਸਾਡਾ ਭੌਤਿਕ ਵਰਤਾਰਾ ਪਰਾਭੌਤਿਕ ਦੇ ਆਲਮ ਵਿਚ ਵਿਚਰਦਾ ਦੈਵੀ ਸਰੋਕਾਰਾਂ ਦੀ ਸਥਾਪਤੀ ਕਰਦਾ ਹੈ। ਉੱਚੀ ਸੁਰਤਿ ਦਾ ਅਲੌਕਿਕ ਨਿਸ਼ਾਨਾ ਹੀ ਇਹੀ ਹੁੰਦਾ ਹੈ ਕਿ ਜੋ ਵਿਸਮਾਦੀ ਰੂਪ ਵਿਚ ਉਨ੍ਹਾਂ ਦੀ ਚੇਤਨਾ ਵਿਚ ਵਸਿਆ ਹੁੰਦਾ ਹੈ, ਉਸ ਦੇ ਅਨੁਸਾਰ ਉਹ ਆਦਰਸ਼ਕ ਸਮਾਜ ਦੀ ਸਥਾਪਨਾ ਕਰਨ ਵੱਲ ਰੁਚਿਤ ਹੁੰਦੇ ਹਨ। ਇਹ ਦੋਵੇਂ ਸਰੋਕਾਰ ਹੀ ਇਸ ਸ਼ਬਦ ਦਾ ਕੇਂਦਰੀ ਨੁਕਤਾ ਹਨ।

ਭਗਤ ਰਵਿਦਾਸ ਜੀ ਦੇ ਸਮੇਂ ਸਮਕਾਲੀ ਸਮਾਜ ਬਹੁਤ ਦੂਸ਼ਿਤ ਹੋ ਚੁੱਕਾ ਸੀ। ਇਕ ਪਾਸੇ ਹਿੰਦੂ ਸਮਾਜ ਜਾਤ-ਪਾਤ, ਕਰਮ-ਕਾਂਡ, ਰੂੜੀਵਾਦੀ ਵਿਚਾਰਾਂ ਵਿਚ ਗ੍ਰਸਿਆ ਹੋਇਆ ਸੀ, ਉਪਰੋਂ ਪੁਜਾਰੀ ਵਰਗ ਵਲੋਂ ਬਹੁਦੇਵ ਪੂਜਾ ਦੇ ਜੰਜਾਲ ਕਰਕੇ ਇਨ੍ਹਾਂ ਲੋਕਾਂ ਨੂੰ ਫੋਕਟ ਰਸਮਾਂ, ਰੀਤਾਂ ਤੇ ਕਰਮ-ਜਾਲ ਵਿਚ ਉਲਝਾਇਆ ਹੋਇਆ ਸੀ। ਦੂਜੇ ਪਾਸੇ ਇਸਲਾਮ ਦੀ ਕੱਟੜ ਤੇ ਸਾਮਰਾਜੀ ਨੀਤੀ ਭਾਰਤੀ ਆਵਾਮ ਦੀ ਇੱਜ਼ਤ-ਪੱਤ, ਮਾਣ-ਮਰਯਾਦਾ, ਜਾਇਜ਼-ਨਜਾਇਜ਼ ਢੰਗ ਤਰੀਕਿਆਂ ਨਾਲ ਮਿੱਟੀ ਵਿਚ ਰੋਲ ਰਹੀ ਸੀ। ਇਕ ਪਾਸੇ ਬਾਦਸ਼ਾਹਾਂ ਦੇ ਜ਼ੁਲਮ-ਜ਼ਬਰ ਤੇ ਦੂਜੇ ਪਾਸੇ ਬ੍ਰਾਹਮਣਾਂ-ਮੁਲਾਣਿਆਂ ਦੇ ਫਤਵਿਆਂ ਦਾ ਆਮ ਜਨਤਾ ਨੂੰ ਸਾਹਮਣਾ ਕਰਨਾ ਪੈ ਰਿਹਾ ਸੀ। ਅਜਿਹੇ ਹਲਾਤਾਂ ਦਾ ਸਾਹਮਣਾ ਭਗਤ ਰਵਿਦਾਸ ਜੀ ਨੂੰ ਵੀ ਕਰਨਾ ਪਿਆ। ਪ੍ਰਭੂ ਨਾਮ ਦੇ ਸਿਮਰਨ ਰਾਹੀਂ ਪ੍ਰਚੰਡ ਹੋਈ ਆਪ ਦੀ ਅਧਿਆਤਮਿਕ ਚੇਤਨਾ ਏਨੀ ਬਲਵਾਨ ਸੀ ਕਿ ਆਪ ਦੇ ਸਾਹਮਣੇ ਦੁਨੀਆਂਦਾਰੀ ਦੀ ਕੋਈ ਰੋਕ-ਟੋਕ ਟਿਕ ਨਾ ਸਕੀ। ਧਾਰਮਿਕ, ਸਮਾਜਿਕ ਤੇ ਰਾਜਨੀਤਕ ਪੱਧਰ 'ਤੇ ਆਈ ਗਿਰਾਵਟ ਕਰਕੇ ਸਮਕਾਲੀ ਸਮਾਜ ਪੂਰੀ ਤਰ੍ਹਾਂ ਦੂਸ਼ਿਤ ਹੋ ਚੁੱਕਾ ਸੀ। ਆਪ ਨੇ ਇਸ ਸਾਰੇ ਕੁਝ ਦੇ ਵਿਰੁੱਧ ਆਪਣੀ ਬਾਣੀ ਰਾਹੀਂ ਬੁਲੰਦ ਆਵਾਜ਼ ਉਠਾਈ, ਜਿਸ ਨਾਲ ਇਕ ਨਵੀਂ ਵਿਚਾਰਧਾਰਾ ਦਾ ਨਵਾਂ ਮਾਡਲ ਜਨਤਾ ਦੇ ਸਾਹਮਣੇ ਆ ਗਿਆ। ਇਹ ਮਾਡਲ ਸੀ ਫੋਕਟ ਕਰਮ-ਕਾਂਡਾਂ, ਵਹਿਮਾਂ-ਭਰਮਾਂ ਤੇ ਊਚ-ਨੀਚ ਦੇ ਵਿਤਕਰਿਆਂ ਤੋਂ ਉਪਰ ਉੱਠ ਕੇ ਸਤਿ ਸੰਗਤ ਰਾਹੀਂ ਪ੍ਰਭੂ ਪ੍ਰੇਮ ਭਗਤੀ ਦਾ ਅਨੰਦ ਮਾਨਣਾ। ਭਗਤੀ ਦਾ ਇਹ ਰੰਗ ਜਦ ਅੰਦਰ ਸੰਚਿਤ ਹੋ ਜਾਂਦਾ ਹੈ ਤਾਂ ਇਹ ਸ਼ਕਤੀ ਦਾ ਰੂਪ ਧਾਰਨ ਕਰਦਾ ਹੈ, ਜਿਸ ਦਾ ਵੇਗ ਕ੍ਰਾਂਤੀਕਾਰੀ ਹੁੰਦਾ ਹੈ। ਜਿਸ ਸਮਾਜ ਵਿਚ ਹਰ ਪਾਸੇ ਗ਼ਮ, ਫਿਕਰ, ਅੰਦੇਸ਼ੇ, ਡਰ, ਭੈਅ, ਗ਼ੁਲਾਮੀ, ਅਸਮਾਨਤਾ ਦਾ ਪ੍ਰਦੂਸ਼ਣ ਫੈਲਿਆ ਹੋਵੇ, ਉਥੇ ਜੀਵਨ, ਜੀਵਨ ਨਹੀਂ ਰਹਿ ਜਾਂਦਾ, ਦਿਨ ਕਟੀ ਹੋ ਨਿਬੜਦਾ ਹੈ। ਭਗਤ ਰਵਿਦਾਸ ਜੀ ਇਸ ਸਥਾਪਿਤ ਨਿਜ਼ਾਮ ਦਾ ਜਿਥੇ ਸਮਾਜਿਕ ਰੂਪ ਵਿਚ ਵਿਰੋਧ ਕਰਦੇ ਹਨ, ਉਥੇ ਅਧਿਆਤਮਿਕ ਪੱਖ ਤੋਂ ਅਨੰਦ, ਖੁਸ਼ੀਆਂ-ਖੇੜਿਆਂ ਭਰਪੂਰ ਸ਼ਾਂਤ ਜੀਵਨ ਦਾ ਮਾਡਲ ਵੀ ਸਥਾਪਿਤ ਕਰਦੇ ਹਨ। ਆਪ ਨੇ ਵਿਆਪਕ ਸਮਕਾਲੀ ਸਰੋਕਾਰਾਂ ਨੂੰ ਮਨਫ਼ੀ ਕਰਕੇ ਇਕ ਨਵੇਂ ਸਮਾਜ ਦੀ ਨਕਸ਼-ਨਿਗਾਰੀ ਕੀਤੀ ਜੋ ਕੂੜ ਦੇ ਸਰੋਕਾਰਾਂ ਵਿਚ ਸੱਚ ਦੀ ਬਸਤੀ ਵਜੋਂ ਸਾਹਮਣੇ ਆਇਆ ਤੇ

ਇਸੇ ਨੂੰ ਆਪ ਨੇ ਬੇਗਮਪੁਰੇ ਦਾ ਨਾਂ ਦਿੱਤਾ।

ਭਗਤ ਰਵਿਦਾਸ ਜੀ ਦੁਆਰਾ ਪ੍ਰਸਤੁਤ ਬੇਗਮਪੁਰਾ ਪਰਮਾਰਥਿਕ ਜਗਤ ਦੀ ਸਮੁੱਚੀ ਤਸਵੀਰ ਪੇਸ਼ ਕਰਦਾ ਹੈ। ਜਿਹੜਾ ਜਗਿਆਸੂ ਪ੍ਰਭੂ ਭਗਤੀ ਦੇ ਮਾਰਗ ਉੱਪਰ ਅੱਗੇ ਵਧਦਾ ਹੋਇਆ ਨਾਮ-ਅਭਿਆਸ ਦੀ ਕਮਾਈ ਰਾਹੀਂ ਗੁਰਮਤਿ ਦੇ ਰੰਗ ਵਿਚ ਰੰਗਿਆ ਜਾਂਦਾ ਹੈ, ਉਸ ਦੀ ਸਮਦ੍ਰਿਸ਼ਟੀ ਵਿਚ ਜਾਤਾਂ-ਪਾਤਾਂ, ਰੰਗਾਂ-ਨਸਲਾਂ, ਕੌਮਾਂ-ਮਜ਼ਹਬਾਂ, ਦੇਸ਼ਾਂ-ਵਿਦੇਸ਼ਾਂ ਤੇ ਊਚ-ਨੀਚ ਦੇ ਸਭ ਵਿਤਕਰੇ ਮਿਟ ਜਾਂਦੇ ਹਨ ਤੇ ਉਸ ਨੂੰ ਸਭ ਵਿਚੋਂ ਪਰਮਾਤਮਾ ਹੀ ਨਜ਼ਰ ਆਉਂਦਾ ਹੈ। ਹਿਰਦੇ ਦੀ ਮੈਲ ਉਤਰ ਜਾਣ ਕਰਕੇ ਆਤਮਾ ਸ਼ੁੱਧ ਤੇ ਨਿਰਮਲ ਹੋ ਜਾਂਦੀ ਹੈ। ਅਜਿਹੇ ਵਿਅਕਤਿਤਵ ਲਈ ਵਿਸ਼ੇ-ਵਿਕਾਰਾਂ ਦਾ ਕੋਈ ਅੰਦੇਸ਼ਾ ਨਹੀਂ ਰਹਿੰਦਾ। ਨਿਰਮਲ ਗਿਆਨ ਦੀ ਧਾਰਾ ਵਿਚ ਉਹ ਸਦਗੁਣਾਂ ਨੂੰ ਧਾਰਨ ਕਰਦਾ ਹੈ। ਉਸ ਦਾ ਅੰਦਰ ਪਰਮ-ਅਨੰਦ, ਪਰਮ-ਰਸ, ਪਰਮ-ਪ੍ਰਕਾਸ਼, ਪਰਮ-ਪਦ ਨਾਲ ਭਰ ਜਾਂਦਾ ਹੈ ਤੇ ਫਿਰ ਉਹ ਅਡੋਲਤਾ, ਨਿਰਭੈਤਾ, ਨਿਰਵੈਰਤਾ ਤੇ ਸਦੀਵਤਾ ਦੇ ਆਲਮ ਵਿਚ ਵਿਚਰਦਾ ਹੈ। ਇਹੀ ਬੇਗਮਪੁਰੇ ਦੇ ਵਾਸੀ ਹੋਣ ਦੀਆਂ ਨਿਸ਼ਾਨੀਆਂ ਹਨ। ਇਹੀ ਸਰਬ-ਸ਼ਕਤੀਮਾਨ, ਕ੍ਰਿਪਾਲੂ, ਦਿਆਲੂ, ਨਿਰਵੈਰ, ਨਿਰਭਉ, ਨਿਰੰਕਾਰ, ਅਕਾਲ-ਪੁਰਖ ਦਾ ਨਿਜ-ਧਾਮ ਹੈ। ਬੇਗਮਪੁਰੇ ਦੀ ਨਾਗਰਿਕਤਾ (ਸ਼ਹਿਰੀ ਹੋਣਾ) ਪ੍ਰਾਪਤ ਕਰਨੀ ਜਗਿਆਸੂ ਦੇ ਇਖਲਾਕੀ ਰੂਹਾਨੀ ਤਰੱਕੀ ਦਾ ਸਿਖਰ ਹੈ। ਇਹ ਮਨੁੱਖੀ ਜੀਵਨ ਦਾ ਅੰਤਿਮ ਮੁਕਾਮ ਹੈ, ਕਿਉਂਕਿ ਇਸ ਮੁਕਾਮ ਤੇ ਪਹੁੰਚ ਕੇ ਅਨੰਦ, ਸ਼ਾਂਤੀ, ਅਡੋਲਤਾ, ਭਰਪੂਰਤਾ ਦਾ ਅਹਿਸਾਸ ਹੋ ਜਾਂਦਾ ਹੈ। ਇਸ ਨੂੰ ਜੀਵਨ-ਮੁਕਤ ਹੋ ਜਾਣਾ ਵੀ ਕਿਹਾ ਜਾਂਦਾ ਹੈ ਕਿਉਂਕਿ ਇਸ ਅਵਸਥਾ ਵਿਚ ਜਗਿਆਸੂ ਰੂਹਾਨੀ ਤੌਰ 'ਤੇ ਪਰਮਾਤਮਾ ਦੇ ਦੇਸ਼ ਵਿਚ ਆਪਣੀ ਇੱਛਾ ਅਨੁਸਾਰ ਭੋਗ-ਭੋਗਦਾ ਹੈ। ਇਥੇ ਨਾ ਮੌਤ ਦਾ ਭੈਅ ਹੈ, ਨਾ ਮਾਇਆ ਤੋਂ ਠੱਗੇ ਜਾਣ ਦਾ ਡਰ-ਅੰਦੇਸ਼ਾ ਹੈ। ਇਥੇ ਪਹੁੰਚ ਕੇ ਕਿਸੇ ਪ੍ਰਕਾਰ ਦਾ ਕੋਈ ਸਹਿੰਸਾ ਬਾਕੀ ਬਚਦਾ ਹੀ ਨਹੀਂ। ਪੰਚਮ ਪਾਤਸ਼ਾਹ ਇਸ ਅਵਸਥਾ ਨੂੰ ਬਿਆਨ ਕਰਦੇ ਕਹਿੰਦੇ ਹਨ ਕਿ ਇਸ ਮੁਕਾਮ ਤੇ ਭਗਤ 'ਦਰਬਾਰੀ' ਬਣ ਜਾਂਦੇ ਹਨ। ਸਭ ਪ੍ਰਕਾਰ ਦੇ ਬੰਧਨਾਂ ਤੋਂ ਮੁਕਤ ਹੋਣਾ ਹੀ ਜੀਵਨ-ਮੁਕਤੀ ਹੈ। ਇਹ ਅਵਸਥਾ ਪ੍ਰਭੂ ਨਾਮ ਵਿਚ ਰੰਗੇ ਜਾਣ ਦੀ ਮਸਤੀ ਤੇ ਖੇੜੇ ਦੀ ਅਵਸਥਾ ਹੈ। ਬੇਗਮਪੁਰਾ ਆਤਮਿਕ ਮੰਡਲ ਦੇ ਵਿਸ਼ੇਸ਼ ਦੇਸ਼ ਦੀ ਉਡਾਰੀ ਤੇ ਖ਼ੁਮਾਰੀ ਹੈ। ਇਸ ਦਾ ਅਨੁਭਵ ਸੰਤ ਰੂਹਾਂ ਨੂੰ ਅਨੁਭਵ ਦੀ ਪੱਧਰ 'ਤੇ ਹੁੰਦਾ ਹੈ। ਤ੍ਰੈਗੁਣੀ ਰਚਨਾ ਤੋਂ ਉੱਪਰ ਉਠ ਕੇ ਹੀ ਇਸ ਦਾ ਅਨੁਭਵ ਹੁੰਦਾ ਹੈ। ਭਗਤਾਂ, ਸੰਤਾਂ ਨੇ ਇਸ ਨੂੰ ਨਿਜ-ਘਰ ਜਾਂ ਨਿਜਧਾਮ ਕਹਿ ਕੇ ਵੀ ਯਾਦ ਕੀਤਾ ਹੈ। ਇਸੇ ਨੂੰ 'ਬੈਕੁੰਠ ਨਗਰ' ਵੀ ਕਿਹਾ ਗਿਆ ਹੈ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ :-

ਬੈਕੁੰਠ ਨਗਰੁ ਜਹਾ ਸੰਤ ਵਾਸਾ ॥
ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥੧॥ (ਗੁਰੂ ਗ੍ਰੰਥ ਸਾਹਿਬ, ਪੰਨਾ 742)
ਤਹ ਬੈਕੁੰਠੁ ਜਹ ਨਾਮੁ ਉਚਰਹਿ ॥ (ਗੁਰੂ ਗ੍ਰੰਥ ਸਾਹਿਬ, ਪੰਨਾ 890)

ਸੋ ਅਧਿਆਤਮਿਕ ਪੱਧਰ 'ਤੇ ਬੇਗਮਪੁਰਾ ਅਜਿਹਾ ਦੇਸ/ਸ਼ਹਿਰ ਹੈ ਜੋ ਸਮੁੱਚੇ ਬ੍ਰਹਿਮੰਡ ਦੇ ਪਸਾਰੇ ਵਿਚ ਸਮਾਇਆ ਹੋਇਆ ਹੈ।

'ਬੇਗਮ ਪੁਰਾ ਸਹਰ ਕੋ ਨਾਉ' ਨੂੰ ਜੇਕਰ ਭੌਤਿਕ ਪੱਧਰ 'ਤੇ ਵਿਚਾਰੀਏ ਤਾਂ ਭਗਤ ਰਵਿਦਾਸ ਜੀ ਇਸ ਸ਼ਬਦ ਰਾਹੀਂ ਇਕ ਅਜਿਹੀ ਆਤਮਿਕ ਆਧਾਰ ਵਾਲੀ ਆਦਰਸ਼ਕ ਰਾਜ-ਬਣਤਰ ਵਲ ਇਸ਼ਾਰਾ ਕਰਦੇ ਹਨ ਜੋ ਮੱਧ-ਕਾਲ ਵਿਚਲੇ ਰਾਜਸੀ ਪ੍ਰਬੰਧ ਅਧੀਨ ਕਿਧਰੇ ਨਜ਼ਰ ਨਹੀਂ ਪੈਂਦੀ। ਵੇਲੇ ਦੇ ਹਾਕਮਾਂ ਵੱਲੋਂ ਵਸਾਏ ਨਗਰਾਂ/ਸ਼ਹਿਰਾਂ ਵਿਚ ਜ਼ੁਲਮ-ਜਬਰ ਦੀ ਹਕੂਮਤ ਦਾ ਹੀ ਬੋਲਬਾਲਾ ਸੀ। ਇਸ ਸਮਕਾਲੀ ਵਿਵਸਥਾ ਵਿਚ ਜਿਥੇ ਭਗਤੀ ਲਹਿਰ ਦੇ ਭਗਤਾਂ ਅਤੇ ਸਿੱਖ ਗੁਰੂ ਸਾਹਿਬਾਨ ਨੇ ਰੂਹਾਨੀ ਪਾਤਸ਼ਾਹੀ ਸਥਾਪਿਤ ਕਰਨ ਲਈ ਰੂਹਾਨੀ ਵਾਤਾਵਰਨ ਵਾਲੇ ਨਗਰ ਤੇ ਸ਼ਹਿਰ ਵਸਾਏ, ਉਥੇ ਬਾਦਸ਼ਾਹੀਆਂ

ਦੇ ਨਗਰਾਂ ਨੂੰ ਤਸ਼ੱਦਦ ਦੇ ਵਾੜੇ ਕਹਿ ਕੇ ਨਿੰਦਿਆ ਵੀ। ਜਿਵੇਂ 'ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥' ਤੇ 'ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥' (ਪੰਨਾ 1412) ਗੁਰੂ ਸਾਹਿਬਾਨ ਨੇ ਜਿਹੜੇ ਨਗਰ ਵਸਾਏ ਉਨ੍ਹਾਂ ਦੇ ਨਾਂ ਰੂਹਾਨੀ ਪੱਧਰ 'ਤੇ ਰੱਖੇ ਤੇ ਉੱਥੇ ਰੂਹਾਨੀ ਮਾਹੌਲ ਵੀ ਸਿਰਜਿਆ, ਜਿਵੇਂ ਕਰਤਾਰਪੁਰ, ਅਨੰਦਪੁਰ, ਅੰਮ੍ਰਿਤਸਰ, ਅਬਚਲ ਨਗਰ ਆਦਿ। 'ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋਈ ਥਾਨੁ ਸੁਹਾਵਾ ਰਾਮ ਰਾਜੇ' ਦੇ ਮਹਾਂਵਾਕ ਅਨੁਸਾਰ ਇਹ ਸਾਰੇ ਨਗਰ ਇਹ ਦ੍ਰਿੜ ਕਰਵਾਉਂਦੇ ਹਨ ਕਿ 'ਸਤਿਗੁਰੂ' ਜਾਂ 'ਭਗਤ ਜਨ' ਜਿਥੇ ਵੀ ਜਾ ਕੇ ਬੈਠ ਜਾਂਦੇ ਹਨ, ਉਹ ਤਪਦਿਆਂ ਹਿਰਦਿਆਂ ਨੂੰ ਠੰਡ ਵਰਤਾ ਕੇ ਰੂਹਾਨੀ ਖੇੜਿਆਂ ਦੀ ਬਖਸ਼ਿਸ਼ ਕਰਦੇ ਹਨ। ਦੈਵੀ ਪ੍ਰਭੁਸਤਾ ਭਾਵੇਂ ਹਲਤਮੁਖੀ ਹੋਵੇ ਜਾਂ ਪਲਤਮੁਖੀ ਇਹ ਰੂਹਾਨੀਅਤ ਨਾਲ ਸਰਸ਼ਾਰ ਹੁੰਦੀ ਹੈ। ਜਿਸ ਬੇਗਮਪੁਰੇ ਦੀ ਗੱਲ ਭਗਤ ਰਵਿਦਾਸ ਜੀ ਕਰਦੇ ਹਨ, ਉਹ ਪਰਾਲੌਕਿਕ ਹੈ। ਦੁਨੀਆਂਦਾਰ ਇਸ ਦੀ ਥਾਹ ਨਹੀਂ ਪਾ ਸਕਦੇ ਕਿਉਂਕਿ ਉਹ ਆਪਣੀਆਂ ਗਿਣਤੀਆਂ ਮਿਣਤੀਆਂ ਵਿਚ ਪਏ ਰਹਿੰਦੇ ਹਨ। ਇਕ ਵਾਰ ਸੂਫੀ ਸੰਤ ਸਰਮਦ ਨੇ ਇਹ ਐਲਾਨ ਕਰ ਦਿੱਤਾ ਕਿ ਦਾਰਾ-ਸ਼ਿਕੋਹ ਨੂੰ ਪਾਤਸ਼ਾਹੀ ਮਿਲੇਗੀ। ਇਸ ਤੋਂ ਵੇਲੇ ਦਾ ਹਾਕਮ ਔਰੰਗਜ਼ੇਬ ਏਨਾ ਭੈਅ-ਭੀਤ ਹੋ ਗਿਆ ਕਿ ਉਸ ਨੇ ਦਾਰਾ-ਸ਼ਿਕੋਹ ਤੇ ਸਰਮਦ ਦੋਹਾਂ ਨੂੰ ਹੀ ਮਰਵਾ ਦਿੱਤਾ। ਬਾਦਸ਼ਾਹਾਂ ਨੂੰ ਕੀ ਪਤਾ ਕਿ ਰੂਹਾਨੀ ਪਾਤਸ਼ਾਹੀ ਕੀ ਹੁੰਦੀ ਹੈ। ਭਗਤ ਰਵਿਦਾਸ ਜੀ ਨੇ ਵੀ ਸਮਕਾਲੀ ਸਮਾਜ ਦੀ ਨਿਘਰੀ ਹੋਈ ਹਾਲਤ ਵੇਖ ਕੇ ਤੇ ਵੇਲੇ ਦੀ ਹਕੂਮਤ ਵੱਲੋਂ ਆਮ ਸ਼ਹਿਰੀਆਂ 'ਤੇ ਲਾਏ ਜਾਂਦੇ ਟੈਕਸ ਤੇ ਮਾਮੂਲ ਚੁੰਗੀ ਦੇ ਵਿਰੋਧ ਵਿਚ ਇਕ ਅਜਿਹੇ ਸ਼ਹਿਰ ਦਾ ਨਕਸ਼ਾ ਸਾਹਮਣੇ ਲਿਆਂਦਾ, ਜਿਸ ਵਿਚ ਆਤਮਿਕ ਪੱਧਰ ਦੀ ਰੂਹਾਨੀ ਤੇ ਆਦਰਸ਼ਕ ਰਾਜ-ਬਣਤਰ ਸਾਹਮਣੇ ਆਉਂਦੀ ਸੀ। 'ਬੇਗਮਪੁਰਾ' ਰੂਹਾਨੀ ਪੱਧਰ ਤੇ ਸਿਰਜੀ ਗਈ ਪ੍ਰਭੁਸੱਤਾ ਨੂੰ ਦੁਨਿਆਵੀ ਪੱਧਰ ਉਪਰ ਸਥਾਪਿਤ ਕਰਨ ਦਾ ਬੇਜੋੜ ਤੇ ਵਿਲੱਖਣ ਯਤਨ ਹੈ। ਜੇਕਰ ਦੁਨੀਆਂ ਉੱਪਰ ਰੂਹਾਨੀਅਤ ਦਾ ਰਾਜ ਸਥਾਪਿਤ ਹੋ ਜਾਵੇ ਤਾਂ ਸਾਡੇ ਨਗਰ, ਪਿੰਡ ਤੇ ਮਹਾਂਨਗਰ 'ਬੇਗਮਪੁਰੇ' ਬਣ ਜਾਣ। ਇਹ ਸ਼ਬਦ ਹਰ ਜਗਿਆਸੂ ਨੂੰ ਸਦੀਵੀ ਰੂਪ ਵਿਚ ਇਹ ਸੰਦੇਸ਼ ਦਿੰਦਾ ਹੈ ਕਿ ਜੇਕਰ ਭੌਤਿਕ ਜਗਤ ਵਿਚ ਅਸੀਂ 'ਬੇਗਮਪੁਰੇ' ਨਹੀਂ ਵਸਾ ਸਕਦੇ ਤਾਂ ਵਿਅਕਤੀਗਤ ਪੱਧਰ ਉੱਪਰ ਆਪਣੇ ਅੰਤਰਿ-ਆਤਮੇ ਵਿਚ 'ਬੇਗਮਪੁਰੇ' ਦੇ ਨਿਵਾਸੀ ਹੋਣ ਦਾ ਅਹਿਸਾਸ ਪੈਦਾ ਕਰ ਸਕੀਏ, ਜਿਸ ਨਾਲ ਇਹ ਜੀਵਨ 'ਲੋਕ ਸੁਖੀਏ ਪ੍ਰਲੋਕ ਸੁਹੇਲੇ' ਹੋਣ ਦਾ ਅਨੰਦ ਮਾਣ ਸਕੇ। ਬੇਗਮਪੁਰਾ ਆਤਮਿਕ ਪ੍ਰਾਪਤੀ ਦੀ ਚਰਮ ਸੀਮਾ ਹੈ। ਇਸ ਆਲਮ ਵਿਚ ਵਿਚਰਨਾ ਰੂਹਾਂ ਦੀ ਪਾਤਸ਼ਾਹੀ ਹੈ।

# ਜੋ ਹਮ ਸਹਰੀ ਸੁ ਮੀਤੁ ਹਮਾਰਾ॥

## (ਭਗਤ ਜੀ ਦੇ ਇਕ ਸ਼ਬਦ ਦੀ ਸੰਥਿਆ, ਸ਼ਬਦਾਰਥ, ਭਾਵਾਰਥ ਤੇ ਸੰਖੇਪ ਸਿਧਾਂਤਕ ਵਿਆਖਿਆ)

ਗਿਆਨੀ ਜਗਤਾਰ ਸਿੰਘ ਜਾਚਕ*

**ਮੂਲ ਪਾਠ (ਵਿਆਕਰਣਿਕ ਰੂਪ) :** ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥ ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥ ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥ ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥ ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥ ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥ ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥ — ਗਉੜੀ (ਭ. ਰਵਿਦਾਸ) ਗੁਰੂ ਗ੍ਰੰਥ ਸਾਹਿਬ - ਅੰਗ 345

**ਸੰਥਿਆ ਪਾਠ (ਉਚਾਰਨਾਤਮਿਕ ਰੂਪ) :** ਬੇਗਮਪੁਰਾ, ਸਹਰ ਕੋ ਨਾਉ ॥ ਦੂਖ ਅੰਦੋਹ, ਨਹੀ ਤਿਹਿ ਠਾਉਂ ॥ ਨਾ ਤਸਵੀਸ, ਖਿਰਾਜ ਨ ਮਾਲੁ ॥ ਖਉਫ ਨ ਖਤਾ ਨ ਤਰਸ ਜ਼ਵਾਲ ॥੧॥ ਅਬ ਮੋਹਿ ਖ਼ੂਬ ਵਤਨਗਹ ਪਾਈ ॥ ਊਹਾਂ ਖ਼ੈਰ ਸਦਾ, ਮੇਰੇ ਭਾਈ ! ॥੧॥ ਰਹਾਉ ॥ ਕਾਇਮ ਦਾਇਮ ਸਦਾ, ਪਾਤਿਸਾਹੀ ॥ ਦੋਮ ਨ ਸੇਮ, ਏਕ ਸੋ ਆਹੀ ॥ ਆਬਾਦਾਨੁ ਸਦਾ ਮਸ਼ਹੂਰ ॥ ਊਹਾਂ, ਗਨੀ ਬਸਹਿਂ ਮਾਮੂਰ ॥੨॥ ਤਿਉ ਤਿਉ ਸੈਲ ਕਰਹਿਂ, ਜਿਉਂ ਭਾਵੈ ॥ ਮਹਰਮ ਮਹਲ, ਨ ਕੋ ਅਟਕਾਵੈ ॥ ਕਹਿ ਰਵਿਦਾਸ ਖ਼ਲਾਸ ਚਮਾਰਾ ॥ ਜੋ ਹਮ-ਸ਼ਹਰੀ, ਸੁ ਮੀਤ ਹਮਾਰਾ ॥੩॥੨॥

**ਪ੍ਰਵੇਸ਼ਕਾ :** ਪੂਰਬੀ ਤੇ ਪੱਛਮੀ ਮੱਤ-ਮਤਾਂਤਰਾਂ ਦੇ ਆਗੂ ਲੋਕਾਂ ਨੂੰ ਆਪਣੇ ਦੱਸੇ ਮਜ਼ਹਬੀ ਮਾਰਗ 'ਤੇ ਤੋਰਨ ਲਈ ਸਦੀਆਂ ਤੋਂ ਕਈ ਕਿਸਮ ਦੇ ਪ੍ਰਾਲੌਕਿਕ ਮਨ-ਲੁਭਾਊ ਲਾਰੇ ਲਾਉਂਦੇ ਤੇ ਡਰਾਵੇ ਦਿੰਦੇ ਆ ਰਹੇ ਹਨ। ਇਹੀ ਕਾਰਣ ਸੀ ਗੁਰੂ ਨਾਨਕ ਆਗਮਨ ਤੇ ਭਗਤੀ ਲਹਿਰ ਵੇਲੇ ਜੇ ਇਕ ਪਾਸੇ ਬ੍ਰਾਹਮਣ, ਮਰਣ ਉਪਰੰਤ ਨਰਕ ਅੰਦਰ ਕੋਹਲੂ ਵਿਚ ਪੀੜੇ ਜਾਣ ਵਰਗੇ ਦਿਲ-ਕੰਬਾਊ ਦੁੱਖਾਂ ਦਾ ਵਰਨਣ ਕਰਕੇ ਲੋਕਾਂ ਅੰਦਰ ਸੁਰਗ ਦੀ ਲਾਲਸਾ ਵਧਾ ਰਿਹਾ ਸੀ ਤਾਂ ਦੂਜੇ ਪਾਸੇ ਮੁੱਲਾਂ, ਦੋਜ਼ਖ ਅੰਦਰਲੀ ਅੱਗ ਦੇ ਭਿਆਨਕ ਭਾਂਬੜ ਦਿਖਾ ਕੇ ਬਹਿਸ਼ਤ ਪ੍ਰਾਪਤ ਕਰਨ ਦਾ ਲਾਲਚ ਪੈਦਾ ਕਰ ਰਿਹਾ ਸੀ। ਸਿੱਟੇ ਵਜੋਂ ਬ੍ਰਾਹਮਣੀ ਸਵਰਗ ਵਿਚ ਲੋਕਾਂ ਨੂੰ ਮਨਇੱਛਤ ਫਲ ਭੋਗਣ ਲਈ ਕਾਮਧੇਨ ਗਊ ਤੇ ਪਾਰਜਾਤ ਵਰਗੇ ਰੁੱਖ ਦਿਸਣ ਲੱਗੇ ਤੇ ਮਨੋਰੰਜਨ ਲਈ ਰਾਗਾਂ ਦੀਆਂ ਧੁਨਾਂ ਤੇ ਪਰੀਆਂ ਦੇ ਪੈਰਾਂ ਦੀਆਂ ਝਾਂਜਰਾਂ ਦੀ ਛਣਕਾਰ ਸੁਣਾਈ ਦੇਣ ਲੱਗੀ। ਮੁੱਲਾਂ ਦੀ ਭਿਸ਼ਤ ਵਿਚ ਭੋਗਣ ਲਈ ਲੌਂਡੇ ਤੇ ਹੂਰਾਂ ਦੀ ਸੁੰਦਰਤਾ ਅਤੇ ਤਰ੍ਹਾਂ-ਤਰ੍ਹਾਂ ਦੇ ਮੇਵੇ ਖਵਾਉਣ ਵਾਲੇ ਤੂਬਾ ਬ੍ਰਿਛ ਦੀ ਮਹਿਕ ਮਨੁੱਖੀ ਮਨਾਂ ਨੂੰ ਲੋਭਾਇਮਾਨ ਕਰਨ ਲੱਗੀ। ਇਸ ਕਾਰਨ ਮਨੁੱਖ ਅੰਦਰ ਸਹਿਜ ਤੇ ਸ਼ਾਂਤੀ ਦੀ ਥਾਂ ਭਟਕਣਾ ਵਧੀ ਤੇ ਉਹ ਆਪਣਾ ਖੇੜਾ ਗੁਆ ਕੇ ਸੋਚੀਂ ਡੁੱਬਣ ਲੱਗਾ।

20ਵੀਂ ਸਦੀ ਤਕ ਪਹੁੰਚਦਿਆਂ ਤਾਂ ਸ਼ਾਇਰ ਮੌਲਾਨਾ ਇਕਬਾਲ ਵਰਗੇ ਭਾਵੇਂ ਕਈ ਲੋਕ ਪੈਦਾ ਹੋ ਗਏ, ਜਿਨ੍ਹਾਂ ਨੇ ਇਸ ਵਿਚਾਰਧਾਰਾ ਨੂੰ ਮਨੁੱਖਤਾ ਲਈ ਹਾਨੀਕਾਰਕ ਦਸਦਿਆਂ ਮੰਨਣ ਤੋਂ

* 829-ਆਈ, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ-4

ਇਨਕਾਰ ਕਰ ਦਿੱਤਾ। ਇਕਬਾਲ ਆਖਦਾ ਹੈ ਕਿ ਮਜ਼ਬ ਦੇ ਬਦਲੇ ਭਿਸ਼ਤ ਵਿਚ ਹੂਰਾਂ ਤੇ ਲੌਂਡੇ ਭੋਗਣ ਦੀ ਮਲੀਨ ਲਾਲਸਾ, ਮਨੁੱਖ ਦੇ ਈਮਾਨ ਨੂੰ ਕਮਜ਼ੋਰ ਕਰਨ ਵਾਲੀ ਹੈ। ਇਸ ਲਈ ਮੈਂ ਨਹੀਂ ਮੰਨਦਾ। ਉਸ ਦਾ ਸ਼ੇਅਰ ਹੈ, "ਬਹਿਸ਼ਤੋ, ਹੂਰੋ, ਗ਼ਿਲਮਾ; ਇਵਜ਼ਿ ਤ੍ਵਾਇਤ, ਮੈ ਨਾ ਮਾਨੂੰਗਾ। ਇਨਹੀ ਬਾਤੋਂ ਸੇ ਐ ਜ਼ਾਹਿਦ! ਜ਼ਾਈਫ਼ ਇਮਾਂ ਹੋਤਾ ਹੈ।" ਪਰ, ਇਸ ਤੋਂ ਪੰਜ ਸੌ ਸਾਲ ਪਹਿਲਾਂ ਪੰਦਰਵੀਂ ਸਦੀ ਵਿਚ ਭਾਰਤੀ ਭਾਈਚਾਰੇ ਵਿਚੋਂ ਜਿਹੜੇ ਮਰਜੀਵੜੇ ਮਹਾਂਪੁਰਖਾਂ ਨੇ ਸੁਰਗ ਭਿਸ਼ਤ ਤੇ ਨਰਕ ਦੋਜ਼ਖ਼ ਦੇ ਕਲਪਨਿਕ ਖ਼ਿਆਲਾਂ ਨੂੰ ਸਪਸ਼ਟ ਸ਼ਬਦਾਂ ਵਿਚ ਰੱਦ ਕਰਨ ਦੀ ਦਲੇਰੀ ਦਿਖਾਈ, ਉਨ੍ਹਾਂ ਵਿਚੋਂ ਸਭ ਤੋਂ ਸਿਰਮੌਰ ਸਨ ਰੱਬੀ ਪਿਆਰ ਵਿਚ ਗੜੂੰਦ ਭਗਤ ਕਬੀਰ ਸਾਹਿਬ, ਦੂਜੇ ਸਨ ਭਗਤ ਰਵਿਦਾਸ ਜੀ ਅਤੇ ਤੀਜੇ ਸਨ ਮਾਨਵ ਹਿੱਤਕਾਰੀ ਗੁਰੂ ਨਾਨਕ ਸਾਹਿਬ ਜੀ ਮਹਾਰਾਜ, ਜਿਨ੍ਹਾਂ ਨੇ ਭਗਤ ਕਬੀਰ ਤੇ ਰਵਿਦਾਸ ਜੀ ਵਰਗੇ 15 ਗੁਰਮੁਖਾਂ ਨੂੰ ਭਾਲ ਕੇ ਉਨ੍ਹਾਂ ਦੀ ਬਾਣੀ ਸੰਗ੍ਰਹਿ ਕੀਤੀ ਅਤੇ ਇਸ ਪ੍ਰਕਾਰ ਉਨ੍ਹਾਂ ਦੇ ਸਹਿਯੋਗ ਨਾਲ ਬਿਪਰਵਾਦ ਵਿਰੁੱਧ ਇਨਕਲਾਬ ਲਿਆਉਣ ਲਈ ਜ਼ੋਰਦਾਰ ਹੰਭਲਾ ਮਾਰਿਆ।

ਸਤਿਗੁਰਾਂ ਨੇ ਪ੍ਰਚਾਰਿਆ ਕਿ ਸਿਮਰਨ ਦੁਆਰਾ ਰੱਬ ਦੇ ਨਿਕਟ ਰਹਿਣਾ ਸੁਰਗ ਅਥਵਾ ਭਿਸ਼ਤ ਹੈ ਅਤੇ ਰੱਬ ਨੂੰ ਭੁੱਲ ਕੇ ਉਸ ਤੋਂ ਦੂਰ ਹੋਣਾ ਨਰਕ ਅਥਵਾ ਦੋਜ਼ਕ ਹੈ। "ਹਰਿ ਬਿਨੁ ਜੋ ਰਹਣਾ, ਨਰਕੁ ਸੋ ਸਹਣਾ; ਚਰਨ ਕਮਲ ਮਨੁ ਬੇਧਿਆ ॥" (ਅੰਗ 1122) ਗੁਰਵਾਕ, ਗੁਰੂ ਨਾਨਕ ਦ੍ਰਿਸ਼ਟੀਕੋਣ ਨੂੰ ਬਿਲਕੁਲ ਸਪਸ਼ਟ ਕਰਦਾ ਹੈ। ਭਗਤ ਕਬੀਰ ਸਾਹਿਬ ਜੀ ਨੇ ਤਾਂ ਬ੍ਰਾਹਮਣੀ ਵਿਚਾਰਧਾਰਾ ਦੇ ਕੇਂਦਰੀ ਅਸਥਾਨ ਬਨਾਰਸ (ਕਾਂਸ਼ੀ) ਵਿਚ ਖੜੋ ਕੇ ਐਲਾਨ ਕੀਤਾ :

ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥
ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 969)

ਉਨ੍ਹਾਂ ਨੇ ਲੋਕਾਂ ਨੂੰ ਜਾਗਰੂਕ ਕਰਦਿਆਂ ਇਹ ਵੀ ਸਮਝਾਇਆ ਕਿ ਸੁਰਗ ਦੀ ਇੱਛਾ ਨਾ ਰੱਖੋ ਅਤੇ ਨਰਕ ਨਿਵਾਸ ਤੋਂ ਡਰੋ ਨਾ, ਬੱਸ ਇਕ ਰੱਬੀ ਰਜ਼ਾ ਵਿਚ ਰਾਜ਼ੀ ਰਹੋ। ਕਿਉਂਕਿ, ਇਹ ਸਭ ਮਨੋਕਲਪਿਤ ਖ਼ਿਆਲ ਹਨ, ਜਿਨ੍ਹਾਂ ਨੂੰ ਕਥਿਤ ਧਾਰਮਿਕ ਆਗੂਆਂ ਨੇ ਆਪਣੇ ਅਨੁਆਈਆਂ ਦੀ ਗਿਣਤੀ ਵਧਾਉਣ ਲਈ ਅਤੇ ਪੁਜਾਰੀਆਂ ਨੇ ਆਪਣੇ ਸੁਆਰਥਾਂ ਦੀ ਪੂਰਤੀ ਲਈ ਪ੍ਰਚਾਰਿਆ ਹੈ; ਜਿਹੜੇ ਆਪ ਚਲਾਕੀ ਨਾਲ ਮਰਣ ਪਿੱਛੋਂ ਨਰਕ ਤੋਂ ਬਚਾਉਣ ਤੇ ਸੁਰਗ ਵਿਚ ਪਹੁੰਚਾਉਣ ਲਈ ਲੋਕਾਂ ਦੇ ਵਿਚੋਲੇ ਬਣ ਬੈਠੇ ਹਨ। ਉਨ੍ਹਾਂ ਦੇ ਬੇਬਾਕ ਬੋਲ ਹਨ :

ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ॥
ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥

(ਗੁਰੂ ਗ੍ਰੰਥ ਸਾਹਿਬ, ਪੰਨਾ 337)

ਭਗਤ ਰਵਿਦਾਸ ਜੀ ਮਹਾਰਾਜ ਵੀ ਲੋਕਾਂ ਨੂੰ ਸੁਰਗ-ਭਿਸ਼ਤ ਦੇ ਮੁਕਾਬਲੇ ਵਿਚ ਆਤਮਿਕ ਅਵਸਥਾ ਰੂਪ ਬੇਗਮਪੁਰੇ ਸ਼ਹਿਰ ਦੇ ਵਾਸੀ ਬਣਨ ਦੀ ਪ੍ਰੇਰਨਾ ਕਰਦੇ ਸਨ। 'ਜੋ ਹਮ ਸਹਰੀ ਸੁ ਮੀਤੁ ਹਮਾਰਾ' ਦੇ ਸਿਰਲੇਖ ਹੇਠ ਜਿਸ ਸ਼ਬਦ ਨੂੰ ਵਿਚਾਰਨ ਲਈ ਉਪਰੋਕਤ ਭੂਮਿਕਾ ਲਿਖੀ ਗਈ ਹੈ, ਉਸ ਵਿਚੋਂ ਵਿਸ਼ੇਸ਼ ਤੌਰ 'ਤੇ ਇਹੀ ਭਾਵ ਪ੍ਰਗਟ ਹੋ ਰਹੇ ਹਨ। ਇਸ ਸ਼ਬਦ ਅੰਦਰਲੀ ਅਰਬੀ, ਫ਼ਾਰਸੀ ਤੇ ਸਿੰਧੀ ਦੀ ਸ਼ਬਦਾਵਲੀ ਅਤੇ ਅਰਥ-ਭਾਵਾਂ ਨੂੰ ਸਮਝਦਿਆਂ ਨਿਰਣੈ ਹੁੰਦਾ ਹੈ ਕਿ ਕਿਸੇ ਸਿੰਧੀ ਮੁਸਲਮਾਨ ਨੇ ਭਗਤ ਰਵਿਦਾਸ ਜੀ ਮਹਾਰਾਜ ਨੂੰ ਮੋਮਨ ਬਣ ਕੇ ਭਿਸ਼ਤ ਦਾ ਅਨੰਦ ਮਾਨਣ ਲਈ ਪ੍ਰੇਰਿਆ ਹੋਵੇਗਾ; ਜਿਸ ਦੇ ਉੱਤਰ ਵਿਚ ਉਨ੍ਹਾਂ ਨੇ ਉਪਰੋਕਤ ਸ਼ਬਦ ਉਚਾਰਨ ਕੀਤਾ, ਜੋ ਵਿਚਾਰਧਾਰਕ ਪੱਖੋਂ ਭਗਤ ਜੀ ਦਾ ਐਲਾਨਨਾਮਾ ਵੀ ਕਿਹਾ ਜਾ ਸਕਦਾ ਹੈ ਕਿਉਂਕਿ, ਇਸ ਵਿਚ ਧਾਰਮਿਕ ਜਗਤ ਦੇ ਕਲਪੇ ਹੋਏ ਸੁਰਗ-ਭਿਸ਼ਤ ਦੇ ਮੁਕਾਬਲੇ 'ਤੇ ਸੋਂਚ-ਸੂੱਚ ਦੀ ਉਸ ਆਤਮਿਕ ਅਵਸਥਾ ਦਾ ਵਰਨਣ ਕੀਤਾ ਹੈ, ਜਿਸ

ਦਾ ਉਹ ਆਪ ਅਨੰਦ ਮਾਣ ਰਹੇ ਸਨ।

ਅਸਲ ਵਿਚ ਉਹ ਕਹਿਣਾ ਚਾਹੁੰਦੇ ਹਨ ਕਿ ਦੁਨੀਆਂ ਦੇ ਮਿੱਥੇ ਹੋਏ ਸੁਰਗ-ਭਿਸ਼ਤ ਤਾਂ ਬ੍ਰਾਹਮਣ ਤੇ ਮੁਲਾਂ ਦੇ ਇਕਰਾਰ ਹੀ ਹਨ, ਮਨੁੱਖ ਸਿਰਫ ਆਸਾਂ ਹੀ ਕਰ ਸਕਦਾ ਹੈ ਕਿ ਇਹ ਸਭ ਕੁਝ ਮਰਨ ਪਿਛੋਂ ਮਿਲੇਗਾ ਪਰ, ਜਿਸ ਆਤਮਿਕ ਅਵਸਥਾ ਦਾ ਮੈਂ ਜ਼ਿਕਰ ਕਰ ਰਿਹਾ ਹਾਂ, ਉਸ ਨੂੰ ਹਰੇਕ ਮਨੁੱਖ ਆਪਣੀ ਜ਼ਿੰਦਗੀ ਵਿਚ ਸੱਚਮੁੱਚ ਹੀ ਅਨੁਭਵ ਕਰ ਸਕਦਾ ਹੈ; ਜੇ ਉਹ ਜੀਵਨ ਦੇ ਸਹੀ ਰਾਹ 'ਤੇ ਤੁਰਦਾ ਹੈ। ਬ੍ਰਾਹਮਣਾਂ ਦੇ ਸੁਰਗ ਵਿਚ ਸ਼ੂਦਰ ਨੂੰ ਅਤੇ ਮੁਲਾਣਿਆਂ ਦੀ ਭਿਸ਼ਤ ਵਿਚ ਕਾਫ਼ਰਾਂ ਨੂੰ ਪ੍ਰਵੇਸ਼ ਨਹੀਂ ਮਿਲ ਸਕਦਾ। ਪਰ, ਜਿਸ ਸ਼ਹਰ ਨੂੰ ਮੈਂ ਆਪਣੀ ਵਤਨਗਾਹ ਬਣਾ ਕੇ ਅਨੰਦ ਮਾਣ ਰਿਹਾਂ ਤੇ ਤੁਹਾਨੂੰ ਉਹ ਅਨੰਦ ਮਾਨਣ ਦੀ ਸਲਾਹ ਦੇ ਰਿਹਾਂ, ਉਥੇ ਨਾ ਹੀ ਕੋਈ ਗ਼ਮ ਹੈ ਅਤੇ ਨਾ ਹੀ ਕੋਈ ਸ਼ੂਦਰ ਤੇ ਕਾਫ਼ਰ ਵਰਗੀ ਦਵੈਤ ਤੇ ਵਿਤਕਰਾ। ਕਮਾਲ ਦੀ ਗੱਲ ਇਹ ਹੈ ਕਿ ਭਗਤ ਜੀ ਅਜਿਹੇ ਮੁਸਲਮਾਨ ਪ੍ਰਚਾਰਕ ਨੂੰ ਵੀ 'ਮੇਰੇ ਭਾਈ' ਕਹਿ ਕੇ ਸੰਬੋਧਨ ਕਰਦੇ ਹਨ। ਸ਼ਬਦ ਵੀਚਾਰ ਲਈ ਰਹਾਉ ਦਾ ਅਧਾਰ ਰੂਪ ਵਿਸ਼ੇਸ਼ ਪਦਾ ਹੈ :

ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥

**ਸ਼ਬਦਾਰਥ, ਸ਼ੁੱਧ ਉਚਾਰਨ, ਭਾਸ਼ਾਈ ਤੇ ਵਿਆਕਰਣਿਕ ਰੂਪ :** ਖੂਬ (ਖ਼ੂਬ, ਫ਼ਾਰਸੀ, ਵਿਸ਼ੇਸ਼ਣ) = ਸੁੰਦਰ, ਸ੍ਰੇਸ਼ਟ, ਭਲੀ। ਵਤਨਗਹ (ਵਤਨਗਾਹ, ਫ਼ਾਰਸੀ, ਨਾਂਵ) = ਵਤਨ ਦੀ ਥਾਂ, ਰਹਿਣ ਦੀ ਥਾਂ। ਖੈਰਿ (ਖ਼ੈਰ, ਅਰਬੀ, ਇਸਤ੍ਰੀ ਲਿੰਗ ਨਾਂਵ) = ਖ਼ੈਰੀਅਤ, ਸੁਖ।

**ਤੁਕ ਅਰਥ ਤੇ ਭਾਵਾਰਥ :** ਹੇ ਮੇਰੇ ਵੀਰ ! ਹੁਣ ਮੈਂ ਵੱਸਣ ਲਈ ਸੋਹਣੀ ਥਾਂ ਲੱਭ ਲਈ ਹੈ, ਉਥੇ ਸਦਾ ਸੁੱਖ ਹੀ ਸੁੱਖ ਹੈ ॥੧॥ ਰਹਾਉ ॥ ਭਗਤ ਜੀ ਦੇ ਕਹਿਣ ਤੋਂ ਭਾਵ ਹੈ ਕਿ ਮੈਨੂੰ ਮੁਸਲਮਾਨ ਬਣ ਕੇ ਮਰਨ ਪਿਛੋਂ ਭਿਸ਼ਤ ਪ੍ਰਾਪਤ ਕਰਨ ਦੀ ਲੋੜ ਨਹੀਂ ਰਹਿ ਗਈ। ਕਿਉਂਕਿ, ਮੈਨੂੰ ਜੀਊਂਦਿਆਂ ਹੀ ਉਹ ਉੱਚ ਆਤਮਿਕ ਅਵਸਥਾ ਪ੍ਰਾਪਤ ਹੋ ਗਈ ਹੈ, ਜਿਥੇ ਸਦਾ ਹੀ ਸੁੱਖ-ਅਨੰਦ ਬਣਿਆ ਰਹਿੰਦਾ ਹੈ।

ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥

**ਸ਼ਬਦਾਰਥ, ਸ਼ੁਧ ਉਚਾਰਨ, ਭਾਸ਼ਾਈ ਤੇ ਵਿਆਕਰਣਿਕ ਰੂਪ :** ਬੇਗਮਪੁਰਾ (ਬੇਗ਼ਮ+ਪੁਰਾ, ਤੁਰਕੀ ਮੂਲ ਨਾਂਵ) = ਉਹ ਨਗਰ, ਜਿਥੇ ਕੋਈ ਗ਼ਮ ਨਹੀਂ। ਅੰਦੋਹੁ (ਅੰਦੋਹ, ਫ਼ਾਰਸੀ, ਨਾਂਵ) = ਚਿੰਤਾ। ਤਿਹਿ ਠਾਉ = (ਸਿੰਧੀ) ਉਸ ਥਾਂ ਤੇ, ਉਸ ਆਤਮਕ ਟਿਕਾਣੇ ਤੇ, ਉਸ ਅਵਸਥਾ ਵਿਚ। ਨਾਂ (ਨਾ, ਫ਼ਾਰਸੀ ਤੇ ਸੰਸਕ੍ਰਿਤ ਦਾ ਨਿਸ਼ੇਸ਼ ਬੋਧਕ ਲਫ਼ਜ਼) = ਨਹੀਂ। ਨੋਟ : ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਕੇਵਲ ਇਕ ਵਾਰ ਇਥੇ ਹੀ 'ਨਾਂ' ਲਫ਼ਜ਼ ਕੰਨੇ ਬਿੰਦੀ ਲਗਾ ਕੇ ਲਿਖਿਆ ਗਿਆ ਹੈ। ਵੈਸੇ ਇਥੇ ਬਿੰਦੀ ਦੀ ਲੋੜ ਨਹੀਂ। ਵਿਦਵਾਨ ਸਜਣਾਂ ਨੂੰ ਵਿਚਾਰਨ ਦੀ ਲੋੜ ਹੈ। ਤਸਵੀਸ (ਤਸ਼ਵੀਸ਼, ਅਰਬੀ) = ਸੋਚ, ਘਬਰਾਹਟ, ਪ੍ਰੇਸ਼ਾਨੀ। ਖਿਰਾਜ (ਖ਼ਿਰਾਜ, ਅਰਬੀ, ਨਾਂਵ) = ਖ਼ਰਾਜ, ਕਰ, ਮਸੂਲ, ਟੈਕਸ। ਮਾਲ (ਅਰਬੀ) = ਧਨ, ਦੌਲਤ, ਸੰਪਤੀ। ਖਉਫੁ (ਖ਼ੌਫ, ਅਰਬੀ, ਨਾਂਵ) = ਡਰ। ਖਤਾ (ਖ਼ਤਾ, ਅਰਬੀ)—ਦੋਸ਼, ਪਾਪ। ਤਰਸੁ (ਤਰਸ, ਫ਼ਾਰਸੀ, ਨਾਂਵ) = ਡਰ। ਜਵਾਲ (ਜ਼ਵਾਲ, ਅਰਬੀ, ਨਾਂਵ) = ਘਾਟਾ ॥੧॥

**ਤੁਕ-ਅਰਥ ਤੇ ਭਾਵਾਰਥ :** (ਜਿਸ ਆਤਮਿਕ ਅਵਸਥਾ-ਰੂਪ ਸ਼ਹਿਰ ਵਿਚ ਮੈਂ ਵੱਸਦਾ ਹਾਂ), ਉਸ ਸ਼ਹਿਰ ਦਾ ਨਾਂ ਹੈ ਬੇਗ਼ਮਪੁਰਾ (ਭਾਵ, ਉਸ ਅਵਸਥਾ ਵਿਚ ਕੋਈ ਗ਼ਮ ਨਹੀਂ ਪੋਹ ਸਕਦਾ); ਉਸ ਥਾਂ ਨਾ ਕੋਈ ਦੁੱਖ ਹੈ, ਨਾ ਚਿੰਤਾ ਅਤੇ ਨਾ ਕੋਈ ਘਬਰਾਹਟ, ਉਥੇ ਦੁਨੀਆਂ ਵਾਲੀ ਜਾਇਦਾਦ ਨਹੀਂ ਅਤੇ ਨਾ ਹੀ ਉਸ ਜਾਇਦਾਦ ਨੂੰ ਮਸੂਲ ਹੈ; ਉਸ ਅਵਸਥਾ ਵਿਚ ਕਿਸੇ ਪਾਪ ਕਰਮ ਕਰਨ ਦਾ

ਖ਼ਤਰਾ ਨਹੀਂ; ਕੋਈ ਡਰ ਨਹੀਂ; ਕੋਈ ਗਿਰਾਵਟ ਨਹੀਂ । ਭਗਤ ਜੀ ਦੇ ਕਹਿਣ ਤੋਂ ਭਾਵ ਹੈ ਕਿ ਕਲਪਤ ਬਹਿਸ਼ਤ ਵਿਚੋਂ ਤਾਂ ਬਾਬੇ ਆਦਮ ਵਾਂਗ ਕੱਢੇ ਜਾਣ ਦਾ ਡਰ ਅਥਵਾ ਗ਼ਮ ਬਣਿਆ ਰਹਿੰਦਾ ਹੈ । ਪਰ, ਜਿਸ ਬੇਗ਼ਮਪੁਰੇ ਦੀ ਮੈਂ ਗੱਲ ਕਰ ਰਿਹਾ ਹਾਂ, ਉਥੇ ਤਾਂ ਬਿਬੇਕ ਬੁੱਧ ਦੀ ਬਦੌਲਤ ਰੱਬੀ ਰਜ਼ਾ ਵਿਚ ਚੱਲਣ ਕਰਕੇ ਮਨੁੱਖ ਪਾਸੋਂ ਕੋਈ ਅਜਿਹਾ ਪਾਪ ਕਰਮ ਹੋਣ ਦੀ ਸੰਭਾਵਨਾ ਹੀ ਨਹੀਂ ਹੁੰਦੀ। 'ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ' ਵਾਲੀ ਸਮਰਪਣ ਭਾਵਨਾ ਹੋਣ ਕਾਰਨ ਸੰਪਤੀ ਟੈਕਸ ਦੇਣ ਦੀ ਚਿੰਤਾ ਵੀ ਨਹੀਂ ਸਤਾਉਂਦੀ । ਅਸਲ ਵਿਚ ਇਹੀ ਕਾਰਨ ਹੈ ਕਿ ਬੇਗ਼ਮਪੁਰੇ ਦੇ ਵਾਸੀ ਦੀ ਆਚਰਣਿਕ ਉੱਚਤਾ ਤੇ ਆਤਮਿਕ ਅਨੰਦ ਵਿਚ ਕੋਈ ਗਿਰਾਵਟ ਨਹੀਂ ਆਉਂਦੀ ਅਤੇ ਉਸ ਅੰਦਰ ਸਦਾ ਖੇੜਾ ਪਸਰਿਆ ਰਹਿੰਦਾ ਹੈ ।

ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥

**ਸ਼ਬਦਾਰਥ, ਸ਼ੁਧ ਉਚਾਰਨ, ਭਾਸ਼ਾਈ ਤੇ ਵਿਆਕਰਣਿਕ ਰੂਪ** : ਕਾਇਮੁ (ਕਾਇਮ, ਅਰਬੀ) = ਥਿਰ ਰਹਿਣ ਵਾਲੀ । ਦਾਇਮੁ (ਦਾਇਮ, ਅਰਬੀ) = ਸਦਾ । ਦੋਮ ਸੇਮ (ਫ਼ਾਰਸੀ) = ਦੂਜਾ ਤੀਜਾ (ਦਰਜਾ) । ਏਕ ਸੋ = ਇਕੋ ਜੈਸੇ । ਆਹੀ (ਸਿੰਧੀ) = ਹਨ । ਆਬਾਦਾਨੁ (ਆਬਦਾਨ, ਫ਼ਾਰਸੀ ਮੂਲ ਨਾਂਵ) = ਆਬਾਦ, ਵੱਸਦਾ । ਗਨੀ (ਗ਼ਨੀ, ਅਰਬੀ, ਬਹੁਵਚਨ ਨਾਂਵ) = ਧਨੀ, ਧਨਾਢ । ਮਾਮੂਰ (ਅਰਬੀ, ਬਹੁਵਚਨ ਨਾਂਵ) = ਰੱਜੇ ਹੋਏ, ਖੁਸ਼ਹਾਲ ॥੨॥

**ਤੁਕ-ਅਰਥ ਤੇ ਭਾਵਾਰਥ** : ਉਹ (ਆਤਮਿਕ ਅਵਸਥਾ ਇਕ ਐਸੀ) ਪਾਤਸ਼ਾਹੀ (ਹੈ ਜੋ) ਸਦਾ ਹੀ ਟਿਕੀ ਰਹਿਣ ਵਾਲੀ ਹੈ, ਉਥੇ ਕਿਸੇ ਦਾ ਦੂਜਾ ਤੀਜਾ ਦਰਜਾ ਨਹੀਂ, ਸਭ ਇਕੋ ਜਿਹੇ ਸ਼ਹਿਰੀ ਹਨ । ਉਹ ਸ਼ਹਿਰ ਸਦਾ ਵੱਸਿਆ ਰਹਿੰਦਾ ਹੈ ਤੇ ਸਦਾ ਹੀ ਮਸ਼ਹੂਰ ਰਹਿੰਦਾ ਹੈ; ਕਿਉਂਕਿ, ਉਥੇ ਰੱਬੀ ਗੁਣਾਂ ਦੇ ਧਨੀ ਤੇ ਮਨ ਕਰਕੇ ਰੱਜੇ ਹੋਏ ਖੁਸ਼ਹਾਲ ਲੋਕ ਵੱਸਦੇ ਹਨ । ਭਾਵ, ਉਸ ਆਤਮਿਕ ਦਰਜੇ 'ਤੇ ਜੋ ਜੋ ਅੱਪੜਦੇ ਹਨ, ਉਹਨਾਂ ਦੇ ਅੰਦਰ ਕੋਈ ਵਿਤਕਰਾ ਨਹੀਂ ਰਹਿੰਦਾ ਤੇ ਉਹਨਾਂ ਨੂੰ ਕਿਸੇ ਪਦ-ਪਦਵੀ ਤੇ ਮਾਨ-ਸਨਮਾਨ ਦੀ ਦੁਨਿਆਵੀ ਭੁੱਖ ਨਹੀਂ ਰਹਿੰਦੀ ।

ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

**ਸ਼ਬਦਾਰਥ, ਸ਼ੁਧ ਉਚਾਰਨ, ਭਾਸ਼ਾਈ ਤੇ ਵਿਆਕਰਣਿਕ ਰੂਪ** : ਸੈਲ (ਅਰਬੀ ਲਫ਼ਜ਼ ਸੈਰ ਦਾ ਪ੍ਰਾਕ੍ਰਿਤ ਰੂਪ, ਕ੍ਰਿਆ) = ਟਹਿਲਣਾ । ਸੈਲ ਕਰਹਿ = ਮਨ-ਮਰਜ਼ੀ ਨਾਲ ਤੁਰਦੇ ਫਿਰਦੇ ਹਨ । ਮਹਰਮ (ਅਰਬੀ, ਨਾਂਵ) = ਵਾਕਿਫ਼, ਭੇਤੀ । ਮਹਰਮ ਮਹਲ–ਮਹਿਲ ਦੇ ਵਾਕਿਫ਼ । ਖਲਾਸ (ਖ਼ਲਾਸ, ਅਰਬੀ, ਵਿਸ਼ੇਸ਼ਣ) = ਅਜ਼ਾਦ, ਬੰਧਨ ਮੁਕਤ । ਹਮ ਸਹਰੀ (ਹਮ-ਸ਼ਹਰੀ, ਮੁਹਾਵਰਾ) = ਇੱਕੋ ਸ਼ਹਿਰ ਦੇ ਵੱਸਣ ਵਾਲਾ, ਹਮ-ਵਤਨ ।੩।

**ਤੁਕ-ਅਰਥ ਤੇ ਭਾਵਾਰਥ** : (ਉਸ ਆਤਮਿਕ ਸ਼ਹਿਰ ਵਿਚ ਅੱਪੜੇ ਹੋਏ ਬੰਦੇ ਉਸ ਅਵਸਥਾ ਵਿਚ) ਅਨੰਦ ਨਾਲ ਵਿਚਰਦੇ ਹਨ; ਉਹ ਉਸ (ਰੱਬੀ) ਮਹਲ ਦੇ ਭੇਤੀ ਹੁੰਦੇ ਹਨ; (ਇਸ ਵਾਸਤੇ) ਕੋਈ (ਉਹਨਾਂ ਦੇ ਰਾਹ ਵਿਚ) ਰੋਕ ਨਹੀਂ ਪਾ ਸਕਦਾ । ਹੇ ਚਮਿਆਰ ਵਾਲੀ ਹੀਣ ਭਾਵਨਾ ਤੋਂ ਮੁਕਤ ਹੋਏ ਰਵਿਦਾਸ ਆਖ, (ਹੇ ਭਾਈ) ਸਾਡਾ ਮਿੱਤਰ ਉਹੀ ਹੈ, ਜੋ ਸਾਡੇ ਸ਼ਹਿਰ ਦਾ ਵਾਸੀ ਹੈ । ਭਾਵ, ਸੁਰਗ ਭਿਸ਼ਤ ਤੇ ਨਰਕ ਦੋਜ਼ਖ਼ ਵਾਲੀ ਵਿਚਾਰਧਾਰਾ ਨੂੰ ਛੱਡ ਕੇ ਸਤਿਸੰਗ ਰਾਹੀਂ ਪ੍ਰਭੂ ਮਿਲਾਪ ਵਾਲੀ ਸਹਿਜਮਈ ਆਤਮਿਕ ਅਵਸਥਾ ਦਾ ਆਨੰਦ ਮਾਨਣ ਵਿਚ ਯਕੀਨ ਰੱਖਦਾ ਹੈ । ਕਿਉਂਕਿ, ਉਨ੍ਹਾਂ ਲੋਕਾਂ ਨਾਲ ਮਿੱਤਰਤਾ ਕਾਇਮ ਰਹਿ ਸਕਦੀ ਹੈ, ਜਿਨ੍ਹਾਂ ਨਾਲ ਵਿਚਾਰ ਮਿਲਦੇ ਹੋਣ । ਭਗਤਾਂ ਤੇ ਸੈਸਾਰੀਆ ਜੋੜੁ ਕਦੇ ਨ ਆਇਆ ॥ (ਅੰਗ 145), ਗੁਰਵਾਕ ਵੀ ਹੈ ।੩।੨।

**ਸਾਰੰਸ਼ ਤੇ ਸਿਧਾਂਤਕ ਵਿਆਖਿਆ** : ਸ਼ਬਦ ਦੀ ਸਾਰੀ ਵਿਚਾਰ ਦਾ ਸਾਰੰਸ਼ ਇਹ ਹੈ ਕਿ

ਗੁਰੂ ਸਾਹਿਬਾਨ ਤੇ ਭਗਤਜਨਾਂ ਦੀ ਦ੍ਰਿਸ਼ਟੀ ਵਿਚ ਸੁਰਗ ਨਰਕ ਅਥਵਾ ਭਿਸ਼ਤ ਦੋਜ਼ਕ ਦਾ ਖਿਆਲ ਮਨੋਕਲਪਿਤ ਹੈ। ਮਨੁੱਖ ਨੂੰ ਸੁਰਗ ਦੀ ਆਸ ਤੇ ਨਰਕ ਦਾ ਡਰ ਛੱਡ ਕੇ ਅਕਾਲ ਪੁਰਖ ਦੇ ਨਿਰਮਲ ਭਉ ਵਿਚ ਵਿਚਰਦਿਆਂ ਰੱਬੀ ਮਿਲਾਪ ਵਾਲੀ ਸਹਜਮਈ ਅਵਸਥਾ ਪ੍ਰਾਪਤ ਕਰਨ ਲਈ ਯਤਨਸ਼ੀਲ ਰਹਿਣਾ ਚਾਹੀਦਾ ਹੈ ਕਿਉਂਕਿ, ਇਸ ਅਵਸਥਾ ਵਿਚ ਸਦਾ ਅਨੰਦ ਹੀ ਅਨੰਦ ਬਣਿਆ ਰਹਿੰਦਾ ਹੈ ਜਿਵੇਂ ਗੁਰੂ ਨਾਨਕ ਸਾਹਿਬ ਜੀ ਨੇ ਪੰਜਵੇਂ ਜਾਮੇ ਵਿਚ "ਹਰਿ ਬਿਨੁ ਜੋ ਰਹਣਾ ਨਰਕੁ ਸੋ ਸਹਣਾ" ਕਹਿ ਕੇ ਸਪਸ਼ਟ ਕਰ ਦਿੱਤਾ ਹੈ ਕਿ ਰੱਬੀ ਯਾਦ ਵਿਚ ਜੀਊਣਾ ਸੁਰਗ ਹੈ ਅਤੇ ਰੱਬ ਨੂੰ ਭੁੱਲ ਕੇ ਜੀਊਣਾ ਨਰਕ ਹੈ ਤਿਵੇਂ ਹੀ ਭਗਤਾਂ ਨੇ "ਭਿਸਤੁ ਨਜੀਕਿ ਰਾਖੁ ਰਹਮਾਨਾ ॥" (ਅੰਗ 1161) ਦੀ ਅਰਦਾਸ ਕਰਕੇ ਨਿਰਣੈ ਦੇ ਦਿੱਤਾ ਹੈ ਕਿ ਉਨ੍ਹਾਂ ਲਈ ਵੀ ਅਕਾਲਪੁਰਖ ਰਹਮਾਨ ਦੇ ਨਿਕਟ ਰਹਿਣਾ ਹੀ ਭਿਸ਼ਤ ਹੈ ਅਤੇ ਉਸ ਨੂੰ ਵਿਸਾਰਨਾ ਦੋਜ਼ਕ।

ਇਸ ਸ਼ਬਦ ਦਾ ਅੰਤਲਾ ਵਾਕ "ਜੋ ਹਮ ਸਹਰੀ ਸੁ ਮੀਤੁ ਹਮਾਰਾ" ਭਗਤ ਰਵਿਦਾਸ ਜੀ ਦਾ ਇਕ ਦੂਰਦਰਸ਼ੀ ਐਲਾਨਨਾਮਾ ਮੰਨਿਆ ਜਾ ਸਕਦਾ ਹੈ ਕਿਉਂਕਿ, ਇਸ ਵਿਚ ਉਨ੍ਹਾਂ ਨੇ ਸਪਸ਼ਟ ਐਲਾਨ ਕੀਤਾ ਕਿ ਸਾਡੀ ਸਾਂਝ ਤੇ ਮਿੱਤਰਤਾ ਉਸ ਨਾਲ ਹੈ, ਜੋ ਸਾਡੇ ਸ਼ਹਿਰ ਦਾ ਵਾਸੀ ਹੈ। ਭਾਵ, ਜੋ ਬਿਪਰਵਾਦੀ ਵਿਚਾਰਧਾਰਾ ਦੇ ਕਰਮਕਾਂਡੀ ਚੱਕਰਵਿਊ ਵਿੱਚੋਂ ਨਿਕਲ ਕੇ ਰੱਬੀ ਰਜ਼ਾ ਵਿਚ ਸਹਜਮਈ ਜੀਵਨ ਜੀਊ ਰਿਹਾ ਹੈ। ਇਹ ਐਲਾਨਨਾਮਾ ਆਪਣੇ ਆਪ ਵਿਚ ਉਹ ਵਿਸ਼ਾਲ ਤੇ ਗਹਿਰੇ ਅਰਥ-ਭਾਵ ਸਮੋਈ ਬੈਠਾ ਹੈ, ਜਿਨ੍ਹਾਂ ਨੂੰ ਮੰਨ ਕੇ ਸਿੱਖੀ ਦੀ ਨਿਰਮਲਤਾ ਤੇ ਨਿਆਰੇਪਨ ਨੂੰ ਵੀ ਕਾਇਮ ਰੱਖਿਆ ਜਾ ਸਕਦਾ ਹੈ ਅਤੇ ਸਿੱਖੀ ਦੇ ਵਿਹੜੇ ਵਿੱਚਲੇ ਉਹ ਸਾਰੇ ਲੋਕ ਹਮ-ਸ਼ਹਰੀ ਬਣ ਕੇ ਭਾਈਚਾਰਕ ਏਕਤਾ ਵੀ ਕਾਇਮ ਕਰ ਸਕਦੇ ਹਨ। ਇਸ ਲਈ ਹੁਣ ਲੋੜ ਤਾਂ ਕੇਵਲ ਇਹੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਰੇਕ ਸੇਵਕ ਜ਼ਿੰਦਗੀ ਦੇ ਸਾਰੇ ਖੇਤਰਾਂ ਵਿਚ ਬੁਲੰਦ ਆਵਾਜ਼ ਵਿਚ ਇਹੀ ਐਲਾਨ ਕਰੇ ਕਿ "ਜੋ ਹਮ ਸਹਰੀ ਸੁ ਮੀਤੁ ਹਮਾਰਾ"। "ਜੋ ਹਮ ਸਹਰੀ ਸੁ ਮੀਤੁ ਹਮਾਰਾ"।

# ਕਲਿ ਕੇਵਲ ਨਾਮ ਅਧਾਰ
## (ਬਾਣੀਕਾਰ ਭਗਤ ਰਵਿਦਾਸ ਜੀ ਦੀ ਬਾਣੀ ਦੇ ਪਰਸੰਗ ਵਿਚ)

ਗੁਰਬਖਸ਼ ਸਿੰਘ*

ਭਗਤ ਰਵਿਦਾਸ ਜੀ ਦੀ ਬਾਣੀ ਬਾਰੇ ਕੋਈ ਗੱਲ ਕਰਨ ਦੀ ਜਗਿਆਸਾ ਦੀ ਪੂਰਤੀ ਲਈ ਜੋ ਸੰਦਰਭ ਉੱਘੜ ਕੇ ਮਨ-ਮਸਤਕ ਵਿਚ ਆਉਂਦਾ ਹੈ, ਉਸ ਦੇ ਕੁਝ ਨੁਕਤੇ ਇੰਜ ਹਨ :-

1. ਰਾਜਨੀਤਿਕ ਤੌਰ 'ਤੇ ਉਸ ਸਮੇਂ ਭਾਰੂ ਧਿਰ ਪਰੰਪਰਕ ਭਾਵ ਹੁਣ ਸਿਰਫ ਆਰੀਆ ਜਾਂ ਦਰਾਵੜ ਵੰਡ ਅਧਾਰਤ ਹੀ ਨਹੀਂ ਸੀ, ਸਗੋਂ ਇਸਲਾਮ ਦੇ ਨਾਂ ਉੱਤੇ ਚੱਲ ਰਹੀ ਰਾਜਸੀ ਤਾਕਤ ਆਪਣੀ ਹੀ ਭਾਂਤੀ ਵਿਚ ਨਿਵੇਕਲੀ ਸੀ ਅਤੇ ਭਾਰਤੀ ਸਮਾਜ ਜੋ ਜਾਤੀ-ਜਮਾਤੀ ਵਿਵਸਥਾ ਵਿਚ ਬੁਰੀ ਤਰ੍ਹਾਂ ਵੰਡਿਆ ਹੋਇਆ ਚਲਿਆ ਆ ਰਿਹਾ ਸੀ, ਲਈ ਇਕ ਚੁਣੌਤੀ ਸੀ, ਜਿਸ ਨੇ ਵਰਨ-ਆਸ਼ਰਮ ਅਧਾਰਤ ਚੱਲ ਰਹੀ ਪਰੰਪਰਾ ਨੂੰ ਬਾਹਰੋਂ-ਅੰਦਰੋਂ ਝੰਜੋੜਿਆ ਸੀ। ਇਸ ਪਰਚਲਨ ਨੂੰ ਰਵਿਦਾਸ ਜੀ ਦੇ ਸਮੇਂ ਤੱਕ ਚਾਰ-ਪੰਜ ਸਦੀਆਂ ਹੋ ਚੁੱਕੀਆਂ ਸਨ।
2. ਕਥਿਤ ਉੱਚ ਜਾਤੀ ਬ੍ਰਾਹਮਣ, ਮੌਲਵੀਆਂ ਕਾਜ਼ੀਆਂ ਸਾਹਮਣੇ ਹੀਣੇ ਸਾਬਤ ਹੋ ਚੁੱਕੇ ਸਨ ਅਤੇ ਖੱਤਰੀ ਸੂਰਮੇ ਕਥਿਤ ਇਸਲਾਮਿਕ ਗਾਜ਼ੀਆਂ ਤੋਂ ਹਾਰ ਚੁੱਕੇ ਸਨ।
3. ਭਗਤੀ ਲਹਿਰ ਜੋ ਪਰੰਪਰਕ ਸਮਾਜ ਵਿਚ ਜੀਵਨ ਦੇ ਹਰ ਵਰਤਾਰੇ ਵਿਚ ਪ੍ਰਭਾਵ ਪਾ ਰਹੀ ਸੀ, ਦਾ ਮੁੱਢ ਵੀ ਪਹਿਲਾਂ ਹੀ ਬੱਝ ਚੁੱਕਾ ਸੀ ਅਤੇ ਇਸ ਦਾ ਪ੍ਰਚਾਰ ਤੇ ਪਾਸਾਰ ਕੌਮੀ ਪੱਧਰ 'ਤੇ ਚੱਲ ਰਿਹਾ ਸੀ।

ਉਪਰੋਕਤ ਨਜ਼ਰੀਏ ਤੋਂ ਹਾਲਾਤ ਮੁਕੰਮਲ ਤੌਰ 'ਤੇ ਕਿਵੇਂ ਦੇ ਸਨ, ਕਿੰਨੇ ਬਦਲੇ ਅਤੇ ਕਿੰਨੇ ਅਜੇ ਪੁਰਾਤਨ ਹੀ ਸਨ ਇਕ ਵੱਡੀ ਖੋਜ ਪ੍ਰਕਿਰਿਆ ਦਾ ਮਸਲਾ ਹੈ, ਜੋ ਇਸ ਪੇਪਰ ਦੀ ਸੀਮਾ ਤੋਂ ਬਾਹਰ ਦਾ ਹੈ। ਫਿਲਹਾਲ ਇਹ ਜ਼ਰੂਰ ਮੰਨ ਕੇ ਚਲਣਾ ਪਵੇਗਾ ਕਿ ਅਧਿਆਤਮਿਕ ਤੌਰ 'ਤੇ ਪਰੰਪਰਕ ਵਿਚਾਰਧਾਰਾ ਦੀ ਸਰਦਾਰੀ ਖ਼ਤਮ ਹੋ ਚੁੱਕੀ ਸੀ। ਭਾਰੂ ਰਾਜੇ, ਬ੍ਰਾਹਮਣ ਅਤੇ ਖੱਤਰੀ ਦੀ ਤਿੱਕੜੀ ਦਾ ਜਾਤੀ-ਜਮਾਤੀ ਦਬਦਬਾ ਉਹ ਨਹੀਂ ਸੀ ਰਿਹਾ ਜਿਸ ਨੇ ਕਦੇ ਵਿਸ਼ਵ-ਧਰਮ ਵਜੋਂ ਸਥਾਪਿਤ ਹੋ ਰਹੇ ਬੁੱਧ ਧਰਮ ਨੂੰ ਵੀ ਤਬਾਹ ਕਰਕੇ ਆਪਣੀ ਮੁੜ-ਸਥਾਪਤੀ ਕਰ ਲਈ ਸੀ।

### ਕਲਿ ਕੇਵਲ ਨਾਮ ਅਧਾਰ

ਭਾਰਤੀ ਅਧਿਆਤਮਿਕ ਵਿਚਾਰਧਾਰਾ ਦੀ ਇਕ ਪੱਧਤੀ ਇਸ ਸ੍ਰਿਸ਼ਟੀ ਦੇ ਇਤਿਹਾਸ ਨੂੰ ਹੁਣ ਤਕ ਚਾਰ ਜੁਗਾਂ ਵਿਚ ਵੰਡ ਕੇ ਵੇਖਦੀ ਹੈ। ਇਸ ਵੰਡ ਵਿਚ ਹਰ ਜੁਗ ਦਾ ਆਪਣਾ ਹੀ ਅਲੱਗ ਪਰਚਲਨ ਮੰਨਿਆ ਜਾਂਦਾ ਹੈ। ਬ੍ਰਹਿਮੰਡ ਵਿਚ ਵਸਦੇ ਪਿੰਡ ਭਾਵ ਜੀਵ ਦੇ ਅਚਾਰ-ਵਿਹਾਰ ਬਾਰੇ ਅਲੱਗ ਨਿਰਣਾ ਹੈ, ਅਲੱਗ ਪਹੁੰਚ ਅਤੇ ਜੀਵਨ ਝੁਕਾਅ ਮੰਨਿਆ ਜਾਂਦਾ ਹੈ ਅਤੇ ਖ਼ਾਸ ਕਰ ਇਸ਼ਟ ਦੀ ਪੂਜਾ ਅਰਚਨਾ ਭਾਵ ਧਰਮ ਅਥਵਾ ਕਰਮਕਾਂਡ ਵਿਸ਼ੇਸ਼ ਹੈ। ਭਗਤ ਰਵਿਦਾਸ ਜੀ ਦੱਸਦੇ ਹਨ :

---

* ਭਾਸ਼ਾ ਵਿਗਿਆਨ ਤੇ ਪੰਜਾਬੀ ਕੋਸ਼ਕਾਰੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸਤਜੁਗਿ ਸਤੁ ਤ੍ਰੇਤਾ ਜਗੀ ਦੁਆਪਰਿ ਪੂਜਾਚਾਰ ॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਪਰ ਕਲਿਜੁਗ ਦਾ ਅਧਾਰ ਭਾਵ ਇਸ ਵਿਚ ਵਿਚਰਦਿਆਂ ਜੋ ਬੁਨਿਆਦੀ ਨੁਕਤਾ ਹੈ, ਉਹ 'ਨਾਮ' ਹੈ :-

ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਹੁਣ ਸੁਆਲ ਪੈਦਾ ਹੁੰਦਾ ਹੈ ਕਿ 'ਨਾਮ' ਕੀ ਹੈ ? ਕੀ ਇਹ ਕੇਵਲ ਨਾਂ (Name) ਦੇ ਅਰਥਾਂ ਦਾ ਧਾਰਨੀ ਹੈ ? ਕੁਝ ਹਵਾਲੇ ਵੇਖਦੇ ਹਾਂ :-

I. ਮਹਾਨ ਕੋਸ਼ ਅਨੁਸਾਰ : 1. ਕਿਸੇ ਵਸਤੂ ਦਾ ਬੋਧ ਕਰਾਉਣ ਵਾਲਾ ਸ਼ਬਦ, ਜਿਸ ਕਰਕੇ ਅਰਥ ਜਾਣਿਆ ਜਾਵੇ, ਸੋ ਨਾਮ ਹੈ... 2. ਗੁਰਬਾਣੀ ਵਿਚ 'ਨਾਮ' ਕਰਤਾਰ ਅਤੇ ਉਸਦਾ ਹੁਕਮ ਬੋਧਕ ਸ਼ਬਦ ਭੀ ਹੈ. ਯਥਾ "ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥" (ਸੁਖਮਨੀ) 3. (ਸੰਸਕ੍ਰਿਤ ਵਿਚ) - ਅੰਗੀਕਾਰ ਆਦਿ ਅਰਥ ਹਨ, ਇਸ ਤੋਂ ਬਿਨਾਂ ਚੇਤੇ ਅਤੇ ਪ੍ਰਸਿੱਧੀ ਲਈ ਵੀ ਇਹ ਸ਼ਬਦ ਅਰਥ ਰੱਖਦਾ ਹੈ ।[1]

II. ਦਰਸ਼ਨ ਦਿਗ ਦਰਸ਼ਨ ਵਿਚ ਮਹਾਤਮਾ ਬੁੱਧ ਜੀ ਦੇ ਹਵਾਲੇ ਨਾਲ 'ਨਾਮ' ਨੂੰ ਵਿਸ਼ਵ ਦਾ ਮੂਲ ਤੱਤ ਮੰਨਿਆ ਗਿਆ । ਉਹਨਾਂ (ਬੁੱਧ) ਅਨੁਸਾਰ ਜੋ ਸੂਖਮ-ਮਾਨਸਿਕ ਧਰਮ ਹੈ ਉਹ ਨਾਮ ਹੈ ।[2]

III. ਪੰਜਾਬੀ ਭਾਸ਼ਾ ਦੇ ਇਕੋ ਇਕ ਮਹਾਨ ਨਿਰੁਕਤਕਾਰ ਜੀ. ਐਸ. ਰਿਆਲ ਅਨੁਸਾਰ "ਨਾਮ ਕਿਸੇ ਵਸਤੂ ਦਾ ਬੋਧਕ ਸ਼ਬਦ; ਇਕ ਵਿਆਕਰਨਕ ਵੰਡ" ਹੈ ਪਰ ਇਸਦੇ ਨਾਲ ਹੀ ਉਹਨਾਂ ਦੀ ਨਿਰੁਕਤੀ ਇਹ ਦੱਸਦੀ ਹੈ ਕਿ ਸ਼ਬਦ ਨਾਮ ਦੀਆਂ ਜੜ੍ਹਾਂ ਸੰਸਕ੍ਰਿਤ, ਫਾਰਸੀ, ਅੰਗਰੇਜ਼ੀ, ਲਾਤੀਨੀ ਅਤੇ ਯੂਨਾਨੀ ਵਿਚ ਵੀ ਮਿਲਦੀਆਂ ਹਨ ।[3]

ਅਸੀਂ ਵੇਖਦੇ ਹਾਂ ਕਿ 'ਨਾਮ' ਸ਼ਬਦ ਤਥਾ ਸੰਕਲਪ ਦੇ ਅਰਥਾਂ ਦਾ ਘੇਰਾ ਬਹੁਤ ਵਿਸ਼ਾਲ ਹੈ, ਇਸ ਦੀ ਥਾਹ ਪਾਉਣ ਲਈ ਗੁਰਬਾਣੀ ਵਿਚ ਮਿਲਦੇ ਥਾਂ-ਥਾਂ ਹਵਾਲੇ ਅਤੇ ਇਸ ਦੇ ਹੋਰ ਸੰਕਲਪਾਂ ਨਾਲ ਨੇੜਤਾ ਅਤੇ ਵਿਰੋਧ ਦੇ ਸਬੰਧਾਂ ਦਾ ਇਕ ਸਮੱਗਰ ਪਰਸੰਗ ਹੈ । ਭਾਰਤੀ ਅਧਿਆਤਮਿਕ ਪਰੰਪਰਾ ਦੇ ਨਾਲ-ਨਾਲ ਨਾਮ ਦੀ ਇਹ ਸੰਗਿਆ ਭਾਰੋਪੀ ਭਾਸ਼ਾਵਾਂ ਨਾਲ ਵੀ ਸਬੰਧ ਰੱਖਦੀ ਹੈ । ਇਹ ਗੱਲ ਨਿਰੁਕਤੀ ਦੀ ਲੰਮੀ ਚੌੜੀ ਖੋਜ, ਵਿਆਖਿਆ ਦੀ ਮੰਗ ਕਰਦੀ ਹੈ । ਇਸ ਦੇ ਨਾਲ ਹੀ ਵੱਖ-ਵੱਖ ਅਧਿਆਤਮਿਕ ਪੱਧਤੀਆਂ ਵਿਚ ਹੋਈ ਇਸ ਪਦ ਦੀ ਵਰਤੋਂ ਘੋਖਣੀ ਬਣਦੀ ਹੈ ਜੋ ਮੁਕੰਮਲ ਸੋਧ ਪ੍ਰਕਿਰਿਆ ਦਾ ਵਿਸ਼ਾ ਹੈ । ਫਿਲਹਾਲ ਬਾਣੀਕਾਰ ਰਵਿਦਾਸ ਜੀ ਦੀ ਬਾਣੀ ਵਿਚ ਮਿਲਦੀ ਨਾਮ ਦੀ ਧਾਰਨਾ ਉਸ ਦੇ ਮਹੱਤਵ ਅਤੇ ਉਸਦੀ ਥਾਪਣ ਉਥਾਪਣ ਦੀ ਸ਼ਕਤੀ ਬਾਰੇ ਗੱਲ ਕੀਤੀ ਜਾਏਗੀ ।

ਭਗਤ ਰਵਿਦਾਸ ਜੀ ਦੀ ਬਾਣੀ ਅਨੁਸਾਰ ਬੁਨਿਆਦੀ ਸਮੱਸਿਆ 'ਛੁੱਟਣ' ਦੀ ਭਾਵ ਮੁਕਤ ਹੋਣ ਦੀ ਹੈ ਅਤੇ ਇਸ ਲਈ ਉਸ ਕਰਮ ਦੀ ਭਾਲ ਪਹਿਲੀ ਲੋੜ ਹੀ ਜਿਸ ਨਾਲ ਮੁਕਤੀ ਪ੍ਰਾਪਤ ਹੋ ਸਕੇ । ਸਵਾਲ ਖੜ੍ਹਾ ਕਰਦੇ ਹਨ :-

ਕਵਨ ਕਰਮ ਤੇ ਛੁਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਇਸ ਸਵਾਲ ਦੇ ਜੁਆਬ ਵਿਚ ਪਰੰਪਰਕ ਧਰਮਾਂ ਅਤੇ ਕਰਮਕਾਂਡ ਪੱਧਤੀਆਂ ਵੱਲੋਂ ਅਨੇਕ

ਭਾਂਤ ਦੇ ਰਸਤੇ ਦਿਖਾਏ ਗਏ ਹਨ ਜੋ ਪਰਕਾਸ਼ ਕਰਨ ਦਾ ਭਰਮ ਵੀ ਪੈਦਾ ਕਰਦੇ ਹਨ :

ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਪਰ ਸੁਝਾਏ ਜਾਂਦੇ ਅਤੇ ਪ੍ਰਚਲਿਤ ਸਾਰੇ ਰਸਤੇ, ਸਾਰੇ ਅਡੰਬਰ ਬਾਹਰੋਂ ਬਾਹਰੀ ਕਾਰਵਾਈ ਮਾਤਰ ਹਨ ਜਦੋਂ ਕਿ ਮਨ ਵਿਚ ਬਹੁਭਾਂਤੀ ਵਿਕਾਰ ਬੈਠੇ ਹੋਏ ਹਨ :-

ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਇਸੇ ਲਈ ਇਹ ਕਰਮ ਸ਼ੁੱਧ ਨਹੀਂ ਹੁੰਦੇ, ਕਿਉਂਕਿ ਇਹ ਤਾਂ ਹਾਥੀ ਦੇ ਇਸ਼ਨਾਨ ਕਰਕੇ ਫਿਰ ਆਪਣੇ ਉੱਪਰ ਘੱਟਾ ਮਿੱਟੀ ਪਾ ਲੈਣ ਵਰਗਾ ਕਰਮ ਹੈ। ਇਸੇ ਕਰਕੇ ਅਨੇਕਾਂ ਯਤਨਾਂ ਉਪਰੰਤ ਵੀ ਭਰਮ ਦੀ ਫਾਸੀ ਟਲਦੀ ਨਹੀਂ ਭਾਵ ਜੀਵ ਭਰਮ ਤੋਂ ਬਾਹਰ ਨਹੀਂ ਨਿਕਲਦਾ "ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ" (ਗੁਰੂ ਗ੍ਰੰਥ ਸਾਹਿਬ, ਪੰਨਾ 346) ਇਸ ਅੰਧੇਰੇ ਵਿਚ ਤਾਂ ਕਰਤਾ ਦੀ ਪ੍ਰੇਮ ਭਗਤੀ ਨਾਲ ਹੀ ਰੋਸ਼ਨੀ ਹੋ ਸਕਦੀ ਹੈ ਅਤੇ ਮਨ ਵਿਚ ਹੀ ਉਨਮਨ ਭਾਵ ਮਨ ਦੀ ਉੱਤਮ ਅਵਸਥਾ ਪੈਦਾ ਹੋ ਸਕਦੀ ਹੈ। ਇਹ ਅਜਿਹਾ ਹੁੰਦਾ ਕਿਉਂ ਨਹੀਂ ਇਸ ਦਾ ਕਾਰਨ ਰਵਿਦਾਸ ਜੀ ਅਨੁਭਵ ਦੀ ਸੰਕੀਰਨਾ, ਅਰਥਾਤ ਸੋਝੀ ਸੂਝ-ਬੂਝ ਦੀ ਬਿਖਿਆ ਵਿਚ ਪਏ ਹੋਣਾ ਦੱਸਦੇ ਹਨ ਅਤੇ ਆਰ-ਪਾਰ ਦੀ ਸੂਝ ਲਈ ਇਸ ਸੰਕੀਰਨਤਾ ਤੋਂ ਬਾਹਰ ਨਿਕਲ ਕੇ ਸਗਲ ਭਵਨ ਦੇ (ਸਾਰੀਆਂ ਬਣਤਰਾਂ ਸਾਰੀਆਂ ਹੋਂਦਾਂ ਦੇ) ਨਾਇਕ ਨਾਲ ਵਾਸਤਾ ਪਾਉਣ ਦੀ ਬੇਨਤੀ ਕਰਦੇ ਹਨ :-

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥
ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਤਾਂ ਜੋ ਖੂਹ ਦੇ ਡੱਡੂ ਭਾਂਤੀ ਬੁੱਧੀ ਤੋਂ ਛੁਟਕਾਰਾ ਮਿਲੇ ਅਤੇ ਵਿਸ਼ਾਲਤਾ ਨਾਲ ਜੁੜਿਆ ਜਾ ਸਕੇ। ਭਰਮਾਂ ਤੋਂ ਮੁਕਤੀ ਮਿਲੇ ਅਤੇ ਸੁਮਤਿ ਦੀ ਬਖਸ਼ਿਸ਼ ਹੋਵੇ। ਇੱਥੇ ਭਰਮ ਨੂੰ ਸੁੱਘੜ ਦ੍ਰਿਸ਼ਟੀ ਨਾਲ ਸਥਾਨਾਂਤਰਨ ਕਰਨ 'ਤੇ ਬਲ ਹੈ।

ਸਗਲ ਭਵਨ ਦੇ ਦਰਸ ਨਾਲ, ਉਸ ਦੇ ਗਿਆਨ ਸ਼ਾਸ਼ਤਰੀ ਮਿਲਾਪ ਨਾਲ ਹੀ ਸੰਕੀਰਤਾ ਤੋਂ ਉੱਪਰ ਉੱਠਿਆ ਜਾ ਸਕਦਾ ਹੈ। ਉਸ ਦੇ ਸੰਗ ਨਾਲ ਆਰ-ਪਾਰ ਦੀ ਸਮਝ ਆਉਂਦੀ ਹੈ ਅਤੇ ਗੰਧ ਸੁਗੰਧ ਦਾ ਨਿਵਾਸ ਹੁੰਦਾ ਹੈ :-

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਊਚ ਦੀ ਇਹ ਸੁਗੰਧ ਅਵਿੱਦਿਆ ਨੂੰ ਦੂਰ ਕਰਦੀ ਹੈ ਜਿਸ ਦੇ ਹਿਤ, ਜਿਸ ਦੇ ਮੋਹ ਵਸ ਪੰਜ ਅਸਾਧ ਰੋਗ ਭਾਵ ਮਨੁੱਖ ਦੀਆਂ ਬੁਨਿਆਦੀ ਪਾਸ਼ਵਿਕ ਬਿਰਤੀਆਂ ਮਨ ਤੇ ਛਾਈਆਂ ਰਹਿੰਦੀਆਂ ਹਨ ਅਤੇ ਜਿਨ੍ਹਾਂ ਦੇ ਕਾਬੂ ਆਇਆ ਜੀਵਨ ਕੌਡੀ ਮੁਲ ਖਚਤ ਹੋ ਰਿਹਾ ਹੈ :-

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥
ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 487)

ਅਜਿਹੀ ਹਾਲਤ ਵਿਚੋਂ ਉਭਰਨ ਲਈ ਭਾਵ ਮੁਕਤ ਹੋਣ ਲਈ ਇਕੋ ਇਕ ਪੰਥ 'ਨਾਮ' ਦਾ ਹੈ। ਇਹ ਇਕ ਮੁਤਬਾਦਲ ਦ੍ਰਿਸ਼ਟੀਕੋਣ ਹੈ, ਮੁਤਬਾਦਲ ਜੀਵਨ ਜਾਚ ਹੈ, ਜੀਵਨ ਪੱਧਤੀ ਹੈ। ਇਸ ਦੇ ਚੱਲਦਿਆਂ ਉਧਰੇ ਮਹਾਂ ਪੁਰਖਾਂ ਦੀਆਂ ਮਿਸਾਲਾਂ ਵੀ ਦਿੱਤੀਆਂ ਗਈਆਂ ਹਨ :-

ਹਰਿ ਕੇ ਨਾਮ ਕਬੀਰ ਉਜਾਗਰ ॥
ਜਨਮ ਜਨਮ ਕੇ ਕਾਟੇ ਕਾਗਰ ॥
ਨਿਮਤ ਨਾਮਦੇਊ ਦੂਧੁ ਪੀਆਇਆ ॥
ਤਉ ਜਗ ਜਨਮ ਸੰਕਟ ਨਹੀ ਆਇਆ ॥

(ਗੁਰੂ ਗ੍ਰੰਥ ਸਾਹਿਬ, ਪੰਨਾ 487)

ਅਤੇ ਇਸ ਪ੍ਰਾਪਤੀ ਸਦਕਾ ਕੋਈ ਨਰਕ ਨਹੀਂ ਜਾਂਦਾ ਭਾਵ ਮਨੁੱਖੀ ਜੀਵਨ ਲਈ ਸਭ ਤੋਂ ਵੱਡਾ ਡਰ ਨਰਕ ਦੇ ਭੈ ਤੋਂ ਵੀ ਛੁਟਕਾਰਾ ਹੋ ਜਾਂਦਾ ਹੈ :-

ਜਨ ਰਵਿਦਾਸ ਰਾਮ ਰੰਗਿ ਰਾਤਾ ॥
ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 487)

ਕਰਤਾ ਨੂੰ ਭੁੱਲ ਕੇ, ਪੰਜ ਲੁਟੇਰਿਆਂ ਦੇ ਵੱਸ ਪੈ ਕੇ ਅਸੀਂ ਆਪਣੀ ਸਮਾਜਿਕ ਸਥਿਤੀ ਜਾਂ ਵਿਅਕਤੀਗਤ ਗੁਣਾਂ ਦਾ ਗੁਣਗਾਨ ਕਰਨ ਲੱਗ ਜਾਂਦੇ ਹਾਂ :-

ਦੇਵ ਸੰਸੈ ਗਾਂਠਿ ਨ ਛੂਟੈ ॥
ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੇ ॥੧॥ ਰਹਾਉ ॥
ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥੨॥
ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ ॥
ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 974)

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਆਪਣੇ ਕਰਤਾ ਤੋਂ ਵਿਛੜਨ ਦਾ ਵਿਯੋਗਮਈ ਜਾਂ ਤਰਾਸਦਕ ਪ੍ਰਗਟਾਵਾ ਹੀ ਨਹੀਂ ਸਗੋਂ ਉਹਨਾਂ ਨੇ ਬੜੇ ਬਲਸ਼ੀਲ ਅਤੇ ਸਵੈਮਾਨੀ ਮਨ ਨਾਲ ਆਪਣੇ ਮਾਧੋ ਨੂੰ ਇਹ ਆਖਿਆ ਹੈ ਕਿ ਉਹਨਾਂ ਦਾ ਕਰਮ, ਧਰਮ, ਸੰਗਤ ਭਾਵੇਂ ਕਹਿਣ ਨੂੰ ਕੁਭਾਂਤੀ ਹੈ ਪਰ ਕਰਤਾ ਉਹਨਾਂ ਨੂੰ ਅਣਗੌਲਿਆਂ ਨਾ ਕਰੇ ਕਿਉਂਕਿ ਮੈਂ (ਰਵਿਦਾਸ ਜੀ) ਵੀ ਤੁਹਾਡਾ (ਹੀ) ਬੰਦਾ ਹਾਂ :

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥੧॥
ਰਾਮ ਗੁਸਈਆ ਜੀਅ ਕੇ ਜੀਵਨਾ ॥
ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 345)

ਨਾਮ ਦੇ ਇਸ ਪੰਥ ਉੱਤੇ ਚਲਦਿਆਂ ਪਰੰਪਰਕ ਪੂਜਾ ਅਰਚਨਾ ਦਾ ਰਾਹ ਵਾਧੂ ਅਨਾਰਥਕ ਕਸਰਤ ਹੋ ਜਾਂਦਾ ਹੈ। ਭਗਤ ਰਵਿਦਾਸ ਜੀ ਫੁਰਮਾਉਂਦੇ ਹਨ ਕਿ ਇਥੇ ਪੂਜਾ ਅਰਚਨਾ ਵਸਤਾਂ ਦਾ ਵਿਉਪਾਰ ਨਹੀਂ ਹੈ, ਇਥੇ ਚੜ੍ਹਾਵਾ ਤਨ ਮਨ ਦਾ ਹੈ। ਵਸਤਾਂ ਵਿਚ ਪਵਿੱਤਰ ਅਤੇ ਅਪਵਿੱਤਰ ਦੀ ਵੰਡ ਵੀ ਨਕਾਰੀ ਗਈ ਹੈ। ਵਸਤਾਂ ਦੀਆਂ ਹੋਂਦਾਂ ਆਪਣੇ ਵਿਰੋਧੀ ਸੁਭਾਵਾਂ ਦੇ ਹੁੰਦਿਆਂ ਹੋਇਆਂ ਵੀ ਉਹਨਾਂ ਦੀ ਸਹਿ-ਹੋਂਦ ਵਿਚ ਹਨ। ਕੋਈ ਵੀ ਵਸਤੂ ਦੂਸਰੀ ਤੋਂ ਅਭਿੱਜ ਨਹੀਂ ਹੈ ਇਸ ਲਈ ਪੂਜਾ ਅਰਚਨਾ

ਦੇ ਯੋਗ ਨਹੀਂ ਹੈ ਅਤੇ ਨਾ ਹੀ ਸਿਰਜਣਹਾਰ ਨੂੰ ਐਸੀ ਪੂਜਾ ਅਰਚਾ ਨਾਲ ਪਾਇਆ ਜਾ ਸਕਦਾ ਹੈ। ਫ਼ਰਮਾਨ ਹੈ :-

ਦੂਧੁ ਤ ਬਛਰੈ ਥਨਹੁ ਬਿਟਾਰਿਓ ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥
ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥
ਧੂਪ ਦੀਪ ਨਈਬੇਦਹਿ ਬਾਸਾ ॥
ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥
ਤਨੁ ਮਨੁ ਅਰਪਉ ਪੂਜ ਚਰਾਵਉ ॥
ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 525)

ਰਾਮ ਦੇ ਨਾਮ ਦੇ ਬਰਾਬਰ ਕੋਈ ਗਿਆਨ ਪੱਧਤੀ ਨਹੀਂ ਇਥੋਂ ਤਕ ਕਿ ਵੇਦ ਪੁਰਾਨ ਆਦਿ ਅਧਿਆਤਮਿਕ ਗ੍ਰੰਥ (ਜਿਨ੍ਹਾਂ ਵਿਚ ਵਿਭਿੰਨ ਵਿਚਾਰ ਸਮੋਏ ਹਨ) ਪੜ੍ਹਨ ਵਿਚਾਰਨ ਤੋਂ ਬਾਅਦ ਵੀ ਇਹੀ ਨਤੀਜਾ ਨਿਕਲਦਾ ਹੈ :

ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥

(ਗੁਰੂ ਗ੍ਰੰਥ ਸਾਹਿਬ, ਪੰਨਾ 658)

ਇਸ ਤਰ੍ਹਾਂ ਨਾਮ ਵਿਚਾਰਾਂ ਦਾ ਵਿਚਾਰ ਸਾਰ ਤੱਤ ਹੈ, ਜਿਸ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ ਅਤੇ ਨਾ ਹੀ ਕੋਈ ਹੋਰ ਪੂਜਾ ਅਰਚਨਾ ਐਸੀ ਹੈ ਜੋ ਨਾਮ ਦੇ ਪੰਥ ਵਿਚ ਕੋਈ ਅਰਥ ਰੱਖਦੀ ਹੈ। ਪਰੰਪਰਕ ਆਰਤੀ ਦੀਆਂ ਮੰਨੀਆਂ ਜਾਂਦੀਆਂ ਪਵਿੱਤਰ ਵਸਤਾਂ ਅਤੇ ਉਸਦੀ ਸ਼ੈਲੀ ਝੂਠੀਆਂ ਪੈ ਜਾਂਦੀਆਂ ਹਨ ਅਤੇ ਨਾਮ ਸਭ ਨੂੰ ਹੂੰਝ ਕੇ ਰੱਖ ਦਿੰਦਾ ਹੈ।

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 694)

ਜਿਸ ਤਰ੍ਹਾਂ ਭਾਰਤੀ ਮਿਥਕ ਪਰੰਪਰਾ ਵਿਚ ਭਵਸਾਗਰ ਤਰਨ ਦੀ ਕਰੜੀ ਪਰੀਖਿਆ ਦਾ ਡਰ ਰੱਖਿਆ ਗਿਆ ਹੈ, ਸਾਮੀ ਪਰੰਪਰਾ ਵਿਚ ਪੁਰ ਸਲਾਤ ਨੂੰ ਲੰਘਣਾ ਹੈ, ਜਿਸ ਦਾ ਲੰਘਣਾ ਭਾਵ ਇਹ ਮਾਰਗ ਬੜਾ ਦੁਹੇਲਾ ਹੈ ਅਤੇ ਜੀਵ ਇਕੱਲਾ ਹੈ। ਇਸ ਡਰ, ਇਸ ਦਰਦ ਦੇ ਭੈ ਨੂੰ ਲੈ ਕੇ ਮਨੁੱਖ

ਦਰ-ਦਰ ਭਟਕਦਾ ਫਿਰਦਾ ਹੈ ਪਰ ਇਸ ਦਾ ਉਪਾਅ ਜਾਂ ਹੱਲ ਕਿਤੇ ਨਜ਼ਰ ਨਹੀਂ ਆਉਂਦਾ। ਹੋਰ ਸਾਰੇ ਝੰਜ ਝਮੇਲਿਆਂ ਨਾਲੋਂ ਉਪਰ ਪ੍ਰਭੂ ਦੀ ਸ਼ਰਨ ਹੈ ਅਤੇ ਜਿਥੇ ਕੇਵਲ ਇਕ ਅਰਦਾਸ ਹੈ ਕਿ ਉਹ ਕਿਵੇਂ ਨਾ ਕਿਵੇਂ ਜੀਵ ਦਾ ਪਾਰ ਉਤਾਰਾ ਕਰੇ।

ਪੁਰ ਸਲਾਤ ਕਾ ਪੰਥੁ ਦੁਹੇਲਾ ॥
ਸੰਗਿ ਨ ਸਾਥੀ ਗਵਨੁ ਇਕੇਲਾ ॥੨॥
ਦੁਖੀਆ ਦਰਦਵੰਦੁ ਦਰਿ ਆਇਆ ॥
ਬਹੁਤੁ ਪਿਆਸ ਜਬਾਬੁ ਨ ਪਾਇਆ ॥
ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥
ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 793)

ਧਾਰਮਿਕ ਕਰਮ-ਕਾਂਡਾਂ ਪਰੰਪਰਕ ਪੂਜ ਰੀਤੀਆਂ ਦੇ ਨਿਖੇਧ ਦੇ ਨਾਲ-ਨਾਲ ਭਗਤ ਰਵਿਦਾਸ ਜੀ ਨਿੱਜੀ ਜੀਵਨ ਵਿਚੋਂ ਵੀ ਮਾਇਆ ਮੋਹ ਦੇ ਬੰਧਨ ਕੱਟਣ ਅਤੇ ਬੇਪਰਵਾਹ ਹੋਣ ਲਈ ਨਾਮ ਦੀ ਸ਼ਰਣ ਲੈਣ ਅਤੇ ਨਾਮ ਨੂੰ ਹਿਰਦੇ ਧਾਰਨ ਦਾ ਸੰਦੇਸ਼ ਦਿੰਦੇ ਹਨ, ਕਿਉਂਕਿ ਇਹ ਜਗ ਸਦਾ ਸਥਿਰ ਰਹਿਣ ਵਾਲਾ ਸੱਚ ਨਹੀਂ ਹੈ ਅਤੇ ਰਿਜਕ ਪੈਦਾ ਕਰਨਾ ਕੁਦਰਤ ਦੀ ਆਪਣੀ ਖੇਡ ਹੈ। ਹਰ ਥਾਂ ਉਸਦਾ ਕਾਰੋਬਾਰ ਚੱਲ ਰਿਹਾ ਹੈ। ਸੰਦੇਸ਼ ਹੈ :

ਕਿਆ ਤੂ ਸੋਇਆ ਜਾਗੁ ਇਆਨਾ ॥
ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ ਰਹਾਉ ॥
ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥
ਸਭ ਘਟ ਭੀਤਰਿ ਹਾਟੁ ਚਲਾਵੈ ॥
ਕਰਿ ਬੰਦਿਗੀ ਛਾਡਿ ਮੈ ਮੇਰਾ ॥
ਹਿਰਦੈ ਨਾਮੁ ਸਮ੍ਾਰਿ ਸਵੇਰਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 794)

ਭਾਰਤੀ ਪਰੰਪਰਾ ਵਿਚ ਭਾਰੂ ਕਰਮਕਾਂਡੀ ਮਿਥਕ ਧਰਮ ਵਿਚ ਸਭ ਤੋਂ ਵੱਡਾ ਹਊਆ ਜਮ ਦਾ ਫੈਲਾਇਆ ਹੋਇਆ ਸੀ ਅਤੇ ਡਰ ਥੱਲੇ ਮਾਨਸਿਕ ਤੌਰ 'ਤੇ ਪਿਸ ਰਹੀ ਜਨਤਾ ਵਾਧੂ ਦੇ ਉਪਾਵੀ ਕਰਮਕਾਂਡਾਂ ਵਿਚ ਰਗੜੇ ਖਾ ਰਹੀ ਸੀ। ਭਗਤ ਰਵਿਦਾਸ ਜੀ ਇਸ 'ਡਰਾਉਣੇ' ਨੂੰ ਲੀਰੋ-ਲੀਰ ਕਰ ਦੇਂਦੇ ਹਨ ਅਤੇ ਇਹ ਕਹਿੰਦੇ ਹੋਏ ਕਿ ਜਿਵੇਂ ਨਾਮ ਧਾਰਕ ਭਗਤਾਂ ਦੇ ਸਾਹਮਣੇ ਵੱਡੇ-ਵੱਡੇ ਛਤਰਪਤੀ, ਪੰਡਿਤ ਅਤੇ ਇਥੋਂ ਤੱਕ ਕਿ ਸੂਰਮਿਆਂ ਦੀ ਹੋਂਦ ਬਰਾਬਰੀ ਨਹੀਂ ਕਰ ਸਕਦੀ ਇਵੇਂ ਹੀ ਨਾਮ ਵਾਲਿਆਂ ਨੂੰ ਜਮ ਦੀ ਵੀ ਕੋਈ ਪਰਵਾਹ ਨਹੀਂ।

ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 858)

ਰਵਿਦਾਸੁ ਜਪੈ ਰਾਮ ਨਾਮਾ ॥
ਮੋਹਿ ਜਮ ਸਿਉ ਨਾਹੀ ਕਾਮਾ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 659)

ਤੇ ਹੋਰ :

ਤੁਮਰੇ ਭਜਨ ਕਟਹਿ ਜਮ ਫਾਂਸਾ ॥
ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥

(ਗੁਰੂ ਗ੍ਰੰਥ ਸਾਹਿਬ, ਪੰਨਾ 659)

ਨਾਮ ਦੀ ਕਾਮਨਾ ਭਾਵ ਵਡਿਆਈ ਸੱਤਾਂ ਦੀਪਾਂ ਤਕ ਹੈ ਭਾਵ ਕੁਲ ਕਾਇਨਾਤ ਤੱਕ ਹੈ ਅਤੇ ਇਹ ਵੀ ਨਾਮ ਦੀ ਵਡਿਆਈ ਹੀ ਹੈ ਕਿ ਗਊ ਵਧ ਕਰਨ ਵਾਲੇ ਸ਼ੇਖ ਪੀਰ, ਕਥਿਤ ਨੀਚ ਕੁਟੰਬ ਅਤੇ ਛੀਂਬੇ ਵਰਗੀਆਂ ਅਛੋਹ ਜਾਤਾਂ ਨੂੰ ਕਥਿਤ ਉੱਚੀ ਜਾਤੀ ਬਿਪ੍ਰ ਭਾਵ ਬ੍ਰਾਹਮਣ ਡੰਡਾਉਤ ਕਰਦੇ ਫਿਰਦੇ ਹਨ :-

ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ ਛੀਪਾ ॥
ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ ॥੧॥
ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥
ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥੨॥
ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਕਿਉਂਕਿ

ਕਹਿ ਰਵਿਦਾਸ ਜੋ ਜਪੈ ਨਾਮੁ ॥
ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 1196)

ਇਸ ਤਰ੍ਹਾਂ ਨਾਮ ਜਦੋਂ ਕਲਿਯੁਗ ਦਾ ਅਧਾਰ ਮੰਨ ਲਿਆ ਜਾਂਦਾ ਹੈ ਤਾਂ ਨਾ ਜਾਤ ਨਾ ਧਰਮ ਨਾ ਜੂਨ ਦੀ ਕੋਈ ਚਿੰਤਾ ਰਹਿੰਦੀ ਹੈ ਅਤੇ ਨਾ ਹੀ ਨਰਕ ਅਤੇ ਜਮ ਦਾ ਡਰ ਖਾਂਦਾ ਹੈ। ਇਸ ਲਈ ਇਕ ਡਰੇ ਹੋਏ, ਭੈ ਭੀਤ ਹੋਏ ਜੀਵ ਦੀ ਥਾਂ ਨਿਰਭਉ ਜੀਵਨ ਦੀ ਉਸਾਰੀ ਹੁੰਦੀ ਹੈ। ਜੋ ਕਰਮਕਾਂਡੀ ਰਸਮਾਂ, ਰੀਤਾਂ, ਵਸਤਾਂ ਅਤੇ ਸ਼ੈਲੀਆਂ ਦੇ ਝੰਜਟਾਂ ਝਮੇਲਿਆਂ ਤੋਂ ਮੁਕਤ ਹੋ ਕੇ ਕਣ ਕਣ ਵਿਚ ਰਮੇ ਹੋਏ ਨਾਮ ਭਾਵ ਮੂਲ ਤੱਤ ਨਾਲ ਪ੍ਰੇਮ ਭਗਤੀ ਵਾਲੇ ਸਬੰਧ ਜੋੜਦਾ ਲੋਕ-ਪਰਲੋਕ ਦਾ ਭਵ-ਜਲ ਤਰ ਜਾਂਦਾ ਹੈ।

## ਹਵਾਲੇ ਅਤੇ ਟਿੱਪਣੀਆਂ


1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, 1999, ਪੰਨਾ 697.
2. ਰਾਹੁਲ ਸਾਂਕਰਿਤਿਆਨ, *ਦਰਸ਼ਨ ਦਿਗਦਰਸ਼ਨ* (ਹਿੰਦੀ), ਕਿਤਾਬ ਮਹਲ ਇਲਾਹਾਬਾਦ 1978, ਪੰਨਾ 550.
3. ਰਿਆਲ, ਜੀ.ਐਸ., *ਪੰਜਾਬੀ ਭਾਸ਼ਾ ਦਾ ਨਿਰੁਕਤ ਕੋਸ਼*, ਪੰਜਾਬੀ ਯੂਨੀਵਰਸਿਟੀ, ਪਟਿਆਲਾ 2006, ਪੰਨਾ 383.

# ਭਗਤ ਰਵਿਦਾਸ ਜੀ ਦੀਆਂ ਜੀਵਨ ਥਿਤਾਂ

ਡਾ. ਤਾਰਨ ਸਿੰਘ*

ਡਾ. ਬਾਬੂ ਰਾਵ ਜੋਸ਼ੀ ਨੇ ਲਿਖਿਆ ਹੈ 'ਰਵਿਦਾਸ ਮੀਰਾ ਦਾ ਪੱਥ ਪਰਦਰਸ਼ਕ, ਸੰਤ ਧੰਨਾ ਤੇ ਪੀਪਾ ਦਾ ਸੰਗੀ ਤਥਾ ਕਬੀਰ ਦਾਸ ਦਾ ਸਮਕਾਲੀਨ ਸੰਤ ਸੀ।'[1] ਹਿੰਦੀ ਸਾਹਿਤਯ ਕੋਸ਼ ਵਿਚ ਲਿਖਿਆ ਹੈ, ਸੰਤ ਰੈਦਾਸ ਕਬੀਰ ਦੇ ਸਮਸਾਮਯਕ ਕਹੇ ਜਾਂਦੇ ਹਨ ਇਨ੍ਹਾਂ ਦਾ ਸਮਾਂ ਸੰਮਤ 1445 ਤੋਂ 1575 ਦੇ ਆਸ-ਪਾਸ ਦਾ ਰਿਹਾ ਹੋਵੇਗਾ।

....ਰੈਦਾਸ ਨੇ ਆਪਣੇ ਪੂਰਵਰਤੀ ਮਤ ਸਮਸਾਮਯਕ ਭਗਤਾਂ ਦੇ ਸੰਬੰਧ ਵਿਚ ਲਿਖਿਆ ਹੈ। ਉਨ੍ਹਾਂ ਦੇ ਨਿਰਦੇਸ਼ ਤੋਂ ਗਿਆਤ ਹੁੰਦਾ ਹੈ ਕਿ ਕਬੀਰ ਦੀ ਮੌਤ ਉਨ੍ਹਾਂ ਦੇ ਸਾਹਮਣੇ ਹੀ ਹੋ ਗਈ ਸੀ। ਰੈਦਾਸ ਦੀ ਅਵਸਥਾ 120 ਵਰਸ਼ ਮੰਨੀ ਜਾਂਦੀ ਹੈ। ....ਕਬੀਰ ਨੇ 'ਸੰਤਨ ਮੇਂ ਰਵਿਦਾਸ' ਕਹਿ ਕੇ ਉਨ੍ਹਾਂ ਦਾ ਮਹੱਤਵ ਸਵੀਕਾਰ ਕੀਤਾ ਹੈ। ਇਸ ਦੇ ਇਲਾਵਾ ਨਾਭਾਦਾਸ ਪ੍ਰਿਯਾਦਾਸ, ਮੀਰਾਂ ਬਾਈ ਆਦਿ ਨੇ ਭੀ ਰੈਦਾਸ ਦਾ ਸਸਮਾਨ ਸਮਰਪਣ ਕੀਤਾ ਹੈ।[2]

ਹਿੰਦੀ ਵਿਸ਼ਵ ਕੋਸ਼ ਅਨੁਸਾਰ 'ਰਵਿਦਾਸ' ਦਾ ਜਨਮ ਸੰਮਤ 1471 ਦੀ ਮਾਘੀ ਪੂਰਨਿਮਾਂ ਨੂੰ ਐਤਵਾਰ ਦਿਨ ਕਾਂਸ਼ੀ ਵਿਚ ਲਹਰਤਾਰਾ ਤਲਾਬ ਦੇ ਕੋਲ ਹੋਇਆ। ਕਿਹਾ ਜਾਂਦਾ ਹੈ ਕਿ ਇਨ੍ਹਾਂ ਲੰਬੀ ਉਮਰ ਭੋਗੀ ਤੇ ਸੰਮਤ 1597 ਵਿਚ ਸਰੀਰ ਤਿਆਗਿਆ। ਇਨ੍ਹਾਂ ਨੂੰ ਸੰਤ ਕਬੀਰ ਦੇ ਸਮਕਾਲੀ ਮੰਨਿਆ ਜਾਂਦਾ ਹੈ। ਭਗਤ ਵਿਆਸ ਜੀ (ਸੰ. 1567-1669) ਨੇ ਇਨ੍ਹਾਂ ਦਾ ਨਾਂ ਸੁਆਮੀ ਰਾਮਾਨੰਦ ਦੇ ਪ੍ਰਸਿੱਧ ਚੇਲਿਆਂ ਵਿਚ ਲਿਆ ਹੈ।[3]

ਮੈਕਾਲਿਫ ਨੇ ਰਵਿਦਾਸ ਬਾਰੇ ਏਨਾ ਕਿਹਾ ਹੈ ਕਿ ਉਹ ਰਾਮਾਨੰਦ ਦਾ ਚੇਲਾ ਤੇ ਕਬੀਰ ਦਾ ਸਮਕਾਲੀ ਸੀ ਇਸ ਤੋਂ ਇਲਾਵਾ ਉਸ ਦੇ ਜਨਮ ਜੀਵਨ ਬਾਰੇ ਕੁਝ ਵੀ ਮਾਲੂਮ ਨਹੀਂ।[4] ਮੈਕਾਲਿਫ ਨੇ ਇਹ ਵੀ ਦੱਸਿਆ ਹੈ ਕਿ ਚਿਤੌੜ ਦੀ ਰਾਣੀ ਝਾਲਾਂ ਉਸਦੀ ਸ਼ਰਧਾਲੂ ਸੀ।[5]

ਡੰਕਨ ਗ੍ਰੀਨਲੀਜ ਨੇ ਭਗਤ ਰਵਿਦਾਸ ਦਾ ਸਮਾਂ 15ਵੀਂ ਸਦੀ ਮੰਨਿਆ ਹੈ ਤੇ ਰਾਮਾਨੰਦ ਦਾ ਚੇਲਾ ਕਹਿਆ ਹੈ।[6]

ਭਗਤ ਰਵਿਦਾਸ ਦੀ ਜਨਮ ਸਾਖੀ ਦੇ ਕਰਤਾ ਭਾਈ ਬਰਕਤ ਸਿੰਘ ਨੇ ਜਨਮ ਸਾਖੀ ਕਾਵਿ ਵਿਚ ਲਿਖੀ ਹੈ ਤੇ ਜਨਮ ਸੰਮਤ ਦੀਆਂ ਸਤਰਾਂ ਇਉਂ ਹਨ :-

ਪੱਖ ਚਾਨਣਾ ਐਤਵਾਰ ਦਿਨ ਤੜਕੇ ਸੁਵਾਂਤ ਨਛੱਤਰ,
ਸੰਮਤ ਬਿਕ੍ਰਮ ਜੀ ਦਾ ਹੈਸੀ ਚੌਦਾਂ ਸੌ ਅਕੱਤਰ
ਜਨਮ ਲਿਆ ਰਵਿਦਾਸ ਭਗਤ ਨੇ 'ਰਵ' ਤੋਂ ਤੇਜ ਉਜਾਲਾ।[7]

'ਗੁਰਸ਼ਬਦ ਰਤਨਾਕਰ ਮਹਾਨ ਕੋਸ਼' ਵਿਚ ਭਗਤ ਰਵਿਦਾਸ ਦਾ ਜਨਮ 1 ਹਾੜ ਸੰਮਤ 1456 ਕਾਸ਼ੀ ਵਿਖੇ ਲਿਖਿਆ ਹੈ।[8] 'ਭਗਤ ਦਰਸ਼ਨ' ਵਿਚ ਗਿਆਨੀ ਪ੍ਰਤਾਪ ਸਿੰਘ ਜੀ ਨੇ ਭਗਤ ਰਵਿਦਾਸ ਨੂੰ ਰਾਮਾਨੰਦ ਦੇ ਚੇਲੇ ਤੇ ਕਬੀਰ ਦੇ ਸਮਕਾਲੀ ਕਿਹਾ ਹੈ।[9] ਜਨਮ ਸਾਖੀ ਭਗਤ ਰਵਿਦਾਸ ਜੀ ਦੇ ਕਰਤਾ ਸ੍ਰੀ ਹਰੀਸ਼ ਚੰਦਰ ਨੇ ਭਗਤ ਜੀ ਦਾ ਜਨਮ ਸੰਮਤ ਨਹੀਂ ਦਿੱਤਾ ਪਰ ਅੰਤ ਸਮਾਂ ਦਿੱਤਾ ਹੈ "28 ਮਾਘ ਸੁਦੀ ਪੂਰਨਮਾਸ਼ੀ ਸੰਮਤ 1575 ਬਿਕਰਮੀ ਮੁਤਾਬਕ 1518 ਈ. ਨੂੰ ਸਰੀਰ ਤਿਆਗੇ।"

* ਫਾਊਂਡਰ ਮੁਖੀ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਇਹ ਵੀ ਕਿਹਾ ਹੈ ਕਿ ਭਗਤ ਜੀ 102 ਵਰ੍ਹੇ ਜੀਂਵੇ। ਇਸ ਅਨੁਸਾਰ ਜਨਮ ਸੰਮਤ 1473 ਬਣਦਾ ਹੈ। ਹਰੀਸ਼ ਚੰਦਰ ਜੀ ਨੇ ਇਹ ਵੀ ਲਿਖਿਆ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਕਾਂਸ਼ੀ ਪੁੱਜੇ ਤੇ ਉਦੋਂ ਭਗਤ ਰਵਿਦਾਸ ਜੀ 101 ਬਰਸਾਂ ਦੇ ਸਨ। ਸ੍ਰੀ ਗੁਰੂ ਨਾਨਕ ਜੀ ਭਗਤ ਜੀ ਕੋਲ ਪੁੱਜੇ ਬਚਨ ਬਿਲਾਸ ਕੀਤਾ।[10] ਸੰਪ੍ਰਦਾਈ ਭਗਤ ਬਾਣੀ ਸਟੀਕ ਦੇ ਕਰਤਾ ਸੰਤ ਅਮੀਰ ਸਿੰਘ ਨੇ ਭਗਤ ਜੀ ਦਾ ਜਨਮ 1456 ਬਿਕਰਮੀ ਮੱਘਰ ਦੇ ਮਹੀਨੇ ਕਾਂਸ਼ੀ ਵਿਖੇ ਹੋਇਆ ਲਿਖਿਆ ਹੈ।[11]

ਸੋ ਭਗਤ ਜੀ ਦੇ ਜਨਮ ਵੇਰਵੇ ਬਾਰੇ ਕੋਈ ਭੀ ਇਕ ਰਾਏ ਨਹੀਂ। ਵਿਦਵਾਨਾਂ ਤੇ ਖੋਜਕਾਰਾਂ ਦੇ ਵੱਖ-ਵੱਖ ਮਤਾਂ ਤੋਂ ਕੁਝ ਨੁਕਤੇ ਸਾਹਮਣੇ ਆਉਂਦੇ ਹਨ ਜਿਵੇਂ :-

1. ਰਾਮਾਨੰਦ ਰਵਿਦਾਸ ਦੇ ਗੁਰੂ ਸਨ ?
2. ਰਵਿਦਾਸ ਕਬੀਰ ਦਾ ਸਮਕਾਲੀ ਸੀ ?
3. ਰਵਿਦਾਸ ਸੰਤ ਧੰਨਾ ਤੇ ਪੀਪਾ ਦੇ ਸੰਗੀ ਸਨ ?
4. ਮੀਰਾਂ ਦੇ ਪੱਥ ਪਰਦਰਸ਼ਕ ਸਨ ?
5. ਗੁਰੂ ਨਾਨਕ ਦੇਵ ਜੀ ਭਗਤ ਜੀ ਨੂੰ ਮਿਲੇ ?
6. ਚਿਤੌੜ ਦੀ ਰਾਣੀ ਝਾਲਾਂ ਰਵਿਦਾਸ ਦੀ ਸ਼ਿਸ਼ ਸੀ ?

ਇਨ੍ਹਾਂ ਪ੍ਰਚਲਿਤ ਰਾਵਾਂ ਦੀ ਸਮੀਖਿਆ ਨਿਸ਼ਚੇ ਹੀ ਭਗਤ ਜੀ ਦਾ ਸਮਾਂ ਨਿਰਧਾਰਣ ਕਰਨ ਵਿਚ ਸਹਾਇਕ ਹੋਵੇਗੀ।

ਬਹੁਤੇ ਵਿਦਵਾਨਾਂ ਦੀ ਇਹ ਰਾਏ ਹੈ ਕਿ ਭਗਤ ਜੀ ਰਾਮਾਨੰਦ ਦੇ ਚੇਲੇ ਸਨ। ਹਿੰਦੀ ਸਾਹਿਤਯ ਕੋਸ਼ ਵਿਚ ਲਿਖਿਆ ਹੈ ਕਿ ਰਾਮਾਨੰਦ ਦੇ ਪ੍ਰਮੁੱਖ ਸ਼ਿਸ਼ ਅਨੰਤਾਨੰਦ, ਕਬੀਰ, ਸੁਖਾਨੰਦ, ਸੁਰਸੁਰਾਨੰਦ, ਪਦਮਾਵਤੀ, ਨਰਹਰਯਾਨੰਦ, ਪੀਪਾ, ਭਾਵਾਨੰਦ, ਰੈਦਾਸ, ਧੰਨਾ, ਸੇਨ ਅਤੇ ਸੁਰਸਰੀ ਆਦਿ ਸਨ। ਰਾਮਾਨੰਦ ਦੀ ਜਨਮ ਤਿਥੀ ਬਾਰੇ ਮਤਭੇਦ ਹਨ। ਹਿੰਦੀ ਸਾਹਿਤਯ ਕੋਸ਼ ਦੇ ਕਰਤਾ ਨੇ ਅਗਸਤ ਸਹੰਤਾ ਦੀ ਜਨਮ ਤਿਥੀ ਨੂੰ ਪਰਮਾਣਿਕ ਮੰਨਿਆ ਹੈ। ਇਸ ਅਨੁਸਾਰ ਜਨਮ ਤਿਥੀ ਸੰਮਤ 1356 ਤੋਂ 1467 ਹੈ।[12] ਬਹੁਤੇ ਵਿਦਵਾਨਾਂ ਦਾ ਮਤ ਇਸੇ ਤਿਥੀ ਨੂੰ ਸਵੀਕਾਰ ਕਰਦਾ ਹੈ।

ਪ੍ਰਚਲਿਤ ਰਵਾਇਤ ਅਨੁਸਾਰ ਕਬੀਰ ਦਾ ਸਮਾਂ ਸੰਮਤ 1455-1574 ਮੰਨਿਆ ਗਿਆ ਹੈ।[13] ਸਾਰੇ ਹੀ ਜੀਵਨੀਕਾਰ ਇਸ ਜਨਮ ਤ੍ਰੀਕ ਪੁਰ ਸਹਿਮਤ ਹਨ।[14] ਨਵੇਂ ਖੋਜਕਾਰ ਮੈਕਲੋਡ (W.H. Macleod) ਦੇ ਵਿਚਾਰ ਇਹ ਹਨ ਕਿ ਭਗਤ ਜੀ ਰਾਮਾਨੰਦ ਦੇ ਚੇਲੇ ਨਹੀਂ ਸਨ ਤੇ ਕਬੀਰ ਤੋਂ ਬਾਅਦ ਹੋਏ ਹਨ।[15]

ਉਕਤ ਵਿਚਾਰ ਤੋਂ ਇਹ ਸਪਸ਼ਟ ਹੈ ਕਿ ਭਗਤ ਜੀ ਰਾਮਾਨੰਦ ਤੇ ਕਬੀਰ ਤੋਂ ਬਾਅਦ ਹੋਏ ਹਨ। ਇਤਿਹਾਸਕ ਪਰਕਰਣ ਵਿਚ ਰਾਮਾਨੰਦ ਸੰਮਤ 1356 ਵਿਚ ਜਨਮੇ ਤੇ 111 ਵਰ੍ਹੇ ਜੀਵੇ। ਜਦੋਂ ਕਬੀਰ ਸਾਹਿਬ 1465 ਵਿਚ ਜਨਮੇ ਤਾਂ ਰਾਮਾਨੰਦ ਦੀ ਉਮਰ 99 ਸਾਲ ਸੀ। ਸੋ ਰਾਮਾਨੰਦ ਕਬੀਰ ਦੇ ਗੁਰੂ ਤਾਂ ਸ਼ਾਇਦ ਹੋ ਸਕਦੇ ਹਨ ਪਰ ਰਵਿਦਾਸ ਦੇ ਨਹੀਂ। ✓

ਪ੍ਰਚਲਿਤ ਰਵਾਇਤ ਮੰਨਦੀ ਹੈ ਕਿ ਰਵਿਦਾਸ ਸੰਤ ਧੰਨਾ ਤੇ ਪੀਪਾ ਦੇ ਸੰਗੀ ਸਨ। ਮੈਕਾਲਿਫ ਨੇ ਭਗਤ ਧੰਨੇ ਦੀ ਮਿਤੀ ਸੰਮਤ 1472 ਦਿੱਤੀ ਹੈ[16] ਤੇ ਭਗਤ ਪੀਪੇ ਦੀ ਸੰਮਤ 1482।[17]

ਪ੍ਰਚਲਿਤ ਰਵਾਇਤ ਵਿਚ ਮੀਰਾਂ ਬਾਈ ਨੂੰ ਭਗਤ ਰਵਿਦਾਸ ਦੀ ਸ਼ਿਸ਼ ਮੰਨਿਆ ਗਿਆ ਹੈ। ਮੀਰਾਂ ਬਾਈ ਦੀਆਂ ਕੁਝ ਰਚਨਾਵਾਂ ਵਿਚ :

ਮੇਰੋ ਮਨ ਲਾਗੋ ਹਰਿ ਜੀ ਸੂ ਅਬ ਨ ਰਹੂੰਗੀ ਅਟਕੀ।
ਗੁਰੂ ਮਿਲਿਆ ਰੈਦਾਸ ਜੀ ਦੀਨਹੀ ਗਿਆਨ ਕੀ ਗੁਟਕੀ।[18]
ਰੈਦਾਸ ਸੰਤ ਮਿਲੇ ਮੋਹਿ ਸਤਗੁਰੂ ਦੀਨਹਾ ਸੁਰਤ ਸਹਦਾਨੀ।[19]

ਅਜਿਹੇ ਵਾਕ ਮਿਲਦੇ ਹਨ ਜਿਨ੍ਹਾਂ ਤੋਂ ਇਹ ਮਾਲੂਮ ਹੁੰਦਾ ਹੈ ਕਿ ਉਹ ਰਵਿਦਾਸ ਨੂੰ ਆਪਣਾ

ਗੁਰੂ ਸਵੀਕਾਰ ਕਰਦੀ ਸੀ। ਮੀਰਾਂ ਬਾਈ ਦੇ ਇਹ ਕਥਨ ਹੁਣ ਤਕ ਪ੍ਰਮਾਣਿਕ ਮੰਨੇ ਗਏ ਪਦ-ਸੰਗ੍ਰਹਿ ਵਿਚੋਂ ਹਨ ਇਸ ਲਈ ਇਨ੍ਹਾਂ ਨੂੰ ਸਹੀ ਨਾ ਮੰਨਣਾ ਅਸੰਭਵ ਹੈ। ਹੁਣ ਪਹਿਲਾਂ ਇਹ ਵਿਚਾਰਨਾ ਹੈ ਕਿ ਮੀਰਾਂ ਬਾਈ ਦਾ ਜਨਮ ਸਮਾਂ ਇਤਿਹਾਸ ਵਿਚ ਕਿਹੜਾ ਹੈ? ਉਹ ਭਗਤ ਰਵਿਦਾਸ ਨਾਲ ਮੇਲ ਖਾਂਦਾ ਹੈ? ਪੰਡਤ ਦੇਸ ਰਾਜ ਸਿੰਘ ਨੇ ਮੀਰਾਂ ਬਾਈ ਦਾ ਜਨਮ ਸੰਮਤ 1560 ਮੰਨਿਆ ਹੈ ਤੇ ਲਿਖਿਆ ਹੈ ਕਿ ਇਹ 1622 ਤਕ ਜੀਵਿਤ ਰਹੀ।[20] ਉਸ ਇਹ ਭੀ ਸਿਧ ਕੀਤਾ ਹੈ ਕਿ ਮੀਰਾਂ ਰਵਿਦਾਸ ਦੀ ਸ਼ਿਸ਼ ਨਹੀਂ ਸੀ ਉਸ ਨੇ ਕਿਹਾ ਕਿ ਮੀਰਾਂ ਦੀ ਰਚਨਾਵਲੀ ਵਿਚਲੇ ਰੈਦਾਸ ਸੰਤ ਕਵੀ ਨਹੀਂ ਸਨ ਸਗੋਂ ਰੈਦਾਸ ਸੰਪਰਦਾਏ ਦੇ ਕੋਈ ਹੋਰ ਵਿਅਕਤੀ ਸਨ ਕਿਉਂਕਿ ਸਥਾਨ ਅਤੇ ਕਾਲ ਦੀ ਦ੍ਰਿਸ਼ਟੀ ਤੋਂ ਮੀਰਾਂ ਰੈਦਾਸ ਦੀ ਸ਼ਿਸ਼ ਨਹੀਂ ਹੋ ਸਕਦੀ। ਰੈਦਾਸ ਦਾ ਸਮਾਂ ਸੰ: 1455 ਤੋਂ 1575 ਦੇ ਆਸ ਪਾਸ ਮੰਨਿਆ ਗਿਆ ਹੈ।[21] ਪੰਡਤ ਦੇਸਰਾਜ ਦੇ ਇਸ ਵਿਚਾਰ ਵਿਚ ਕੁਝ ਵਜ਼ਨ ਜਾਪਦਾ ਹੈ! ਨਾਲੇ ਇਸ ਦੀਆਂ ਦਿੱਤੀਆਂ ਜਨਮ ਸੰਮਤਾਂ ਅਨੁਸਾਰ ਮੀਰਾਂ ਬਾਈ 1560 ਵਿਚ ਜਨਮੀ ਤੇ ਭਗਤ ਰਵਿਦਾਸ 1575 ਵਿਚ ਚਲਾਣਾ ਕਰ ਜਾਂਦੇ ਹਨ। ਇਸ ਅਨੁਸਾਰ ਮੀਰਾਂ ਦੀ ਉਮਰ 15 ਸਾਲ ਸੀ ਤੇ ਸ਼ਾਹੀ ਘਰਾਣੇ ਦੀ ਜੰਮਪਲ ਹੋਣ ਕਰਕੇ ਇਹ ਸੰਭਵ ਵੀ ਨਹੀਂ ਹੋ ਸਕਦਾ ਕਿ ਉਹ ਰਵਿਦਾਸ ਨੂੰ ਮਿਲੀ ਹੋਵੇ।

ਸੋ ਇਸ ਕਥਨ ਵਿਚ ਨਿਸ਼ਚੇ ਹੀ ਤੱਥ ਹੈ ਕਿ ਮੀਰਾਂ ਬਾਈ ਦੇ ਸਮੇਂ ਕੋਈ ਰੈਦਾਸੀ ਸੰਪਰਦਾਇ ਹੋਵੇਗਾ, ਜਿਸ ਨੂੰ ਅਵਸ਼ ਮਾਨਤਾ ਮਿਲੀ ਹੋਵੇਗੀ ਤੇ ਮੀਰਾਂ ਬਾਈ ਨੇ ਉਸ ਦਾ ਜ਼ਿਕਰ ਆਪਣੀ ਰਚਨਾ ਵਿਚ ਕੀਤਾ ਜਾਪਦਾ ਹੈ। ਸ੍ਰੀ ਮਹਾਂ ਵੀਰ ਸਿੰਘ ਨੇ ਮੀਰਾਂ ਦੀ ਰਚਨਾਵਲੀ ਵਿਚ ਆਏ ਰਵਿਦਾਸ ਨੂੰ ਵਿਅਕਤੀਵਾਚਕ ਸੰਗਿਆ ਨਾ ਮੰਨ ਕੇ ਜਾਤੀਵਾਚਕ ਸੰਗਿਆ ਮੰਨਿਆ ਹੈ।[22]

ਬਹੁਤੇ ਇਤਿਹਾਸਕਾਰ ਮੰਨਦੇ ਹਨ ਕਿ ਝਾਲੀ ਰਾਣੀ ਰਵਿਦਾਸ ਭਗਤ ਦੀ ਸ਼ਰਧਾਲੂ ਸੀ। ਰਵਿਦਾਸ ਜੀ ਦੀ ਜੀਵਨ ਕਥਾ ਵਿਚ ਭੀ ਝਾਲੀ ਰਾਣੀ ਦਾ ਸ਼ਿਸ਼ ਹੋਣਾ, ਰਵਿਦਾਸ ਨੂੰ ਚਿਤੌੜ ਬੁਲਾਵਾ ਦੇਣਾ, ਪੰਡਤਾਂ ਨਾਲ ਵਿਚਾਰ ਵਟਾਂਦਰਾ, ਪੰਡਤਾਂ ਦਾ ਪਰਾਜਿਤ ਹੋਣਾ, ਬ੍ਰਹਮ ਭੋਜ ਸਮੇਂ ਹਰੇਕ ਬ੍ਰਾਹਮਣ ਦੇ ਨਾਲ ਬੈਠਾ ਦਿਖਾਈ ਦੇਣਾ ਤੇ ਫਿਰ ਮਹਾਰਾਜੇ ਦਾ ਸ਼ਰਧਾਲੂ ਹੋਣਾ ਆਉਂਦਾ ਹੈ। ਇਤਿਹਾਸ ਵਿਚ ਰਾਣੀ ਝਾਲੀ ਚਿਤੌੜ ਦੇ ਮਹਾਰਾਜ ਰਾਣਾ ਸਾਂਗਾ ਦੀ ਮਹਾਰਾਣੀ ਕਹੀ ਗਈ ਹੈ ਜਿਸ ਦਾ ਸਮਾਂ ਸੰਮਤ 1539-1584 ਬਿਕਰਮੀ ਸੀ। ਇਸ ਤਰ੍ਹਾਂ ਰਾਣੀ ਝਾਲੀ ਮੀਰਾਂ ਬਾਈ ਦੇ ਸਹੁਰ-ਕੁਲ ਵਿਚੋਂ ਹੀ ਸੀ। ਇਤਿਹਾਸਕ ਪ੍ਰਕਰਣ ਵਿਚ ਵੇਖਿਆਂ ਰਾਣੀ ਝਾਲੀ ਦਾ ਸਮਾਂ ਮੇਲ ਖਾ ਜਾਂਦਾ ਹੈ। ਸੋ ਇਹ ਹੋ ਸਕਦਾ ਹੈ ਕਿ ਰਵਿਦਾਸ ਜੀ ਦੀ ਪ੍ਰਸਿੱਧੀ ਸੁਣ ਇਹ ਭੀ ਦਰਸ਼ਨ ਲਈ ਆਈ ਹੋਵੇ ਤੇ ਪ੍ਰਭਾਵਿਤ ਹੋ ਸ਼ਿਸ਼ ਬਣ ਗਈ ਹੋਵੇ।

ਭਗਤ ਰਵਿਦਾਸ ਜੀ ਨੇ ਆਪਣੀ ਰਚਨਾ ਵਿਚ ਕੁਝ ਉਨ੍ਹਾਂ ਭਗਤਾਂ ਬਾਰੇ ਲਿਖਿਆ ਹੈ, ਜਿਹੜੇ ਭਗਤੀ ਸਾਧਨਾ ਸਦਕਾ ਪਰਮਗਤੀ ਪਾ ਉਜਾਗਰ ਹੋਏ। ਰਵਾਇਤ ਅਨੁਸਾਰ ਇਨ੍ਹਾਂ ਦਾ ਜ਼ਿਕਰ ਆਪਣੇ ਪੂਰਬਲਿਆਂ ਦੀ ਪ੍ਰਸੰਸਾ ਵਜੋਂ ਮੰਨਿਆ ਜਾਂਦਾ ਹੈ। ਬਿਨ੍ਹਾਂ ਸ਼ਕ ਪ੍ਰਾਚੀਨ ਸਾਹਿਤ ਵਿਚ ਇਹ ਪਿਰਤ ਸੀ। ਭਗਤ ਰਵਿਦਾਸ ਜੀ ਨੇ ਇਨ੍ਹਾਂ ਦੇ ਨਾਂ ਲਏ ਹਨ :-

ਹਰਿ ਕੇ ਨਾਮ ਕਬੀਰ ਉਜਾਗਰ ॥
ਜਨਮ ਜਨਮ ਕੇ ਕਾਟੇ ਕਾਗਰ ॥੧॥
ਨਿਮਤ ਨਾਮਦੇਉ ਦੂਧੁ ਪੀਆਇਆ ॥
ਤਉ ਜਗ ਜਨਮ ਸੰਕਟ ਨਹੀ ਆਇਆ ॥੨॥ (ਗੁਰੂ ਗ੍ਰੰਥ ਸਾਹਿਬ, ਪੰਨਾ 487)

ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ
ਹਰਿ ਜੀਉ ਤੇ ਸਭੈ ਸਰੈ ॥੨॥੧॥ (ਗੁਰੂ ਗ੍ਰੰਥ ਸਾਹਿਬ, ਪੰਨਾ 1106)

ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ
ਤਿਹੂ ਰੇ ਲੋਕ ਪਰਸਿਧ ਕਬੀਰਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1293)

ਉਪਰਲੇ ਵਿਚਾਰ ਅਨੁਸਾਰ ਭਗਤ ਜੀ ਦੇ ਜਨਮ ਦੀਆਂ ਮਿਤੀਆਂ ਜੋ ਵਿਦਵਾਨਾਂ ਨੇ ਦਿੱਤੀਆਂ ਹਨ, ਉਹ ਇਹ ਹਨ :-

1. ਸੰਮਤ 1445 ਤੋਂ 1575 ਦੇ ਆਸ-ਪਾਸ
2. ਸੰਮਤ 1471 ਤੋਂ 1597
3. ਸੰਮਤ 1473 ਤੋਂ 1575
4. ਸੰਮਤ 1456 ਤੋਂ 1575
5. ਸੰਮਤ 1455 ਤੋਂ 1575 ਦੇ ਆਸ-ਪਾਸ

ਕਬੀਰ ਦਾ ਸਮਾਂ ਸੰਮਤ 1455-1574 ਮੰਨਿਆ ਹੈ ਤੇ ਇਹ ਵੀ ਬਹੁਤਿਆਂ ਮੰਨਿਆ ਹੈ ਕਿ ਭਗਤ ਜੀ ਕਬੀਰ ਦੇ ਸਮਕਾਲੀ ਨਹੀਂ ਸਨ। ਪਰ ਭਗਤ ਜੀ ਦਾ ਵਿਦਵਾਨਾਂ ਵੱਲੋਂ ਉੱਤੇ ਦਿੱਤਾ ਸਮਾਂ ਕਬੀਰ ਨਾਲ ਮੇਲ ਖਾਂਦਾ ਹੈ। ਇਸ ਲਈ ਅਸੀਂ ਇਹ ਨਿਸ਼ਚੇ ਤੌਰ 'ਤੇ ਕਹਿ ਸਕਦੇ ਹਾਂ ਕਿ ਉਕਤ ਭਗਤ ਰਵਿਦਾਸ ਦੀਆਂ ਜੀਵਨ ਸੰਮਤਾਂ ਠੀਕ ਨਹੀਂ। ਕਬੀਰ ਜੀ ਨੇ ਲੰਬੀ ਆਯੂ 119 ਵਰ੍ਹੇ ਭੋਗੀ ਹੈ। ਸੋ ਇਹ ਹੋ ਸਕਦਾ ਹੈ ਕਿ ਕਬੀਰ ਜੀ ਆਪਣੀ ਵਡੇਰੀ ਅਵਸਥਾ ਵਿਚ ਹੋਣ ਤੇ ਤਦੋਂ ਭਗਤ ਜੀ ਦਾ ਜਨਮ ਹੋਇਆ ਹੋਵੇ। ਭਗਤ ਜੀ ਦੀ ਕੁਲ ਆਯੂ 102 ਵਰ੍ਹੇ ਮੰਨੀ ਗਈ ਹੈ।[23] ਅਸੀਂ ਭਗਤ ਜੀ ਦੀ ਉਮਰ 102 ਵਰ੍ਹੇ ਦੇ ਕਰੀਬ ਮੰਨ ਕੇ ਇਹ ਨਿਸ਼ਚਿਤ ਕਰਦੇ ਹਾਂ ਕਿ ਉਨ੍ਹਾਂ ਦਾ ਜਨਮ 1495 ਬਿਕਰਮੀ ਦੇ ਆਸ-ਪਾਸ ਹੋਇਆ ਹੋਵੇਗਾ ਤੇ ਅੰਤ 1597 ਦੇ ਕਰੀਬ।

ਇਤਿਹਾਸਕ ਪਰਕਰਣ ਵਿਚ ਭਗਤ ਰਵਿਦਾਸ ਜੀ ਦਾ ਸਮਾਂ ਉਕਤ ਕੀਤੇ ਸਾਰੇ ਵਿਸ਼ਲੇਸ਼ਣ ਅਨੁਸਾਰ ਇਉਂ ਰੱਖਦੇ ਹਾਂ :-

ਨਾਮਦੇਵ ਸੰਮਤ 1327-1407
ਤ੍ਰਿਲੋਚਨ ਸੰਮਤ 1325
ਰਾਮਾਨੰਦ ਸੰਮਤ 1356-1467
ਕਬੀਰ ਸੰਮਤ 1455-1574
ਧੰਨਾ ਸੰਮਤ 1472
ਪੀਪਾ ਸੰਮਤ 1482
ਭਗਤ ਰਵਿਦਾਸ ਸੰਮਤ 1495-1597
ਗੁਰੂ ਨਾਨਕ ਦੇਵ ਜੀ ਸੰਮਤ 1526-1596
ਰਾਣੀ ਝਾਲੀ ਸੰਮਤ 1539-1584
ਮੀਰਾ ਸੰਮਤ 1560-1622

ਇਸ ਅਨੁਸਾਰ ਨਾਮਦੇਵ, ਤ੍ਰਿਲੋਚਨ ਤੇ ਰਾਮਾਨੰਦ ਭਗਤ ਜੀ ਤੋਂ ਪਹਿਲਾਂ ਹੋ ਚੁੱਕੇ ਹਨ। ਜਦੋਂ ਇਨ੍ਹਾਂ ਦਾ ਜਨਮ ਹੋਇਆ ਤਦੋਂ ਇਹ ਕਾਲ ਵਸ ਹੋ ਚੁੱਕੇ ਹੋਣਗੇ। ਸੋ ਰਾਮਾਨੰਦ ਦਾ ਰਵਿਦਾਸ ਜੀ ਦਾ ਗੁਰੂ ਹੋਣਾ ਇਤਿਹਾਸਕ ਤੌਰ 'ਤੇ ਸਿੱਧ ਨਹੀਂ ਹੁੰਦਾ। ਉਕਤ ਕ੍ਰਮ ਅਨੁਸਾਰ ਕਬੀਰ, ਧੰਨਾ ਤੇ ਪੀਪਾ ਰਵਿਦਾਸ ਦੇ ਜਨਮ ਸਮੇਂ ਕ੍ਰਮਵਾਰ 40, 23, 13 ਸਾਲ ਦੀ ਅਵਸਥਾ ਵਿਚ ਹੋਣਗੇ। ਜਦੋਂ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ ਤਦੋਂ ਭਗਤ ਜੀ 31 ਸਾਲਾਂ ਦੇ ਲਗਭਗ ਤੇ ਮੀਰਾਂ ਦੇ ਜਨਮ ਵੇਲੇ 65 ਸਾਲਾਂ ਦੇ ਹੋਣਗੇ।

ਉਪਰ ਅਸੀਂ ਰਵਿਦਾਸ ਦੀ ਬਾਣੀ ਵਿਚ ਹੋਰ ਭਗਤਾਂ ਦੇ ਹਵਾਲੇ ਨੂੰ ਪ੍ਰਚਲਿਤ ਰਵਾਇਤ ਅਨੁਸਾਰ ਇਹ ਪ੍ਰਮਾਣ ਸਿੱਧ ਕੀਤਾ ਸੀ ਕਿ ਇਹ ਪੂਰਬਲਿਆਂ ਦੀ ਪ੍ਰਸੰਸਾ ਵਜੋਂ ਹੈ। ਪਰ ਇਤਿਹਾਸਕ ਪ੍ਰਕਰਣ ਵਿਚ ਰੱਖਣ 'ਤੇ ਇਹ ਭਗਤ ਜੀ ਦੇ ਜੀਵਨ ਕਾਲ ਵਿਚਲੇ ਸਮਕਾਲੀ ਸਿੱਧ ਹੋ ਜਾਂਦੇ ਹਨ। ਸੋ ਇਹ ਵੀਚਾਰ ਕਿ ਸਿੱਫਤ ਸਲਾਹ ਮਰਣ ਉਪਰੰਤ ਹੀ ਹੋ ਸਕਦੀ ਹੈ, ਪੂਰੀ ਨਹੀਂ ਉਤਰਦੀ। ਜੀਵਤ ਕਾਲ ਵਿਚ ਵੀ ਉਹ ਵਿਅਕਤਿਤਵ ਸਿਫਤ ਸਲਾਹ ਦਾ ਭਾਗੀ ਬਣ ਸਕਦਾ ਹੈ।

ਸੋ ਮੰਨਣਾ ਪਵੇਗਾ ਕਿ ਪ੍ਰਸੰਸਾ ਜੀਵਿਤ ਕਾਲ ਵਿਚ ਭੀ ਹੋ ਸਕਦੀ ਹੈ। ਇਸੇ ਅਨੁਸਾਰ ਕਬੀਰ ਸਾਹਿਬ ਦਾ ਭਗਤ ਰਵਿਦਾਸ ਦਾ ਸਮਕਾਲੀ ਹੋਣਾ ਇਤਿਹਾਸਕ ਤੌਰ 'ਤੇ ਭੀ ਸਿੱਧ ਹੋ ਜਾਂਦਾ ਹੈ ਤੇ ਨਾਲ ਕਬੀਰ ਦੇ ਰਵਿਦਾਸ ਬਾਰੇ ਉਚਾਰੇ ਬਚਨ 'ਸੰਤਨ ਮਹਿ ਰਵਿਦਾਸ' ਪੂਰੇ ਸਹੀ ਉਤਰਦੇ ਹਨ। ਬੁਢੇਪੇ ਸਮੇਂ ਕਬੀਰ ਜੀ ਨੇ ਰਵਿਦਾਸ ਨੂੰ ਨਾਮ ਸਾਧਨਾ ਵਿਚ ਪੂਰੇ ਪਰਪੱਕ ਵੇਖਿਆ ਤੇ ਉਸ ਬਾਰੇ ਪ੍ਰਸੰਸਾ ਵਜੋਂ ਇਹ ਸ਼ਬਦ ਕਹਿ ਦਿੱਤੇ। ਸੋ ਭਗਤ ਰਵਿਦਾਸ ਜੀ ਨੇ ਆਪਣੀ ਰਚਨਾ ਵਿਚ ਜਿਥੇ ਪੂਰਵਵਰਤੀ ਭਗਤਾਂ ਦੀ ਪ੍ਰਸੰਸਾ ਕੀਤੀ ਹੈ, ਉਥੇ ਸਮਕਾਲੀਨ ਭਗਤਾਂ ਦੀ ਸਿਫਤ ਸਲਾਹ ਭੀ ਕੀਤੀ ਹੈ।

## 1. ਪ੍ਰਤਿਭਾ ਦਾ ਵਿਕਾਸ

ਆਪ ਦੀ ਬਾਣੀ ਵਿਚੋਂ ਪਤਾ ਲੱਗਦਾ ਹੈ ਕਿ ਆਪ ਦੀ ਜਾਣਕਾਰੀ ਬੜੀ ਵਿਸ਼ਾਲ ਸੀ। ਭਾਰਤੀ ਰਹੱਸਵਾਦੀ ਅਲੰਕਾਰ ਪ੍ਰਣਾਲੀ ਤੋਂ ਆਪ ਜਾਣੂ ਸਨ। ਆਪ ਨੂੰ ਭਾਰਤੀ ਫਲਸਫੇ, ਧਰਮ ਤੇ ਮਿਥਿਹਾਸ ਦਾ ਗਿਆਨ ਸੀ। ਆਪਣੇ ਭਾਵ ਦੀ ਪੁਸ਼ਟੀ ਲਈ ਭਾਰਤੀ ਧਰਮ, ਮਿਥਿਹਾਸ ਤੇ ਪ੍ਰਕ੍ਰਿਤੀ ਜੀਵਨ ਵਿਚੋਂ ਬਹੁਤ ਸਾਰੇ ਅਲੰਕਾਰਾਂ ਦੀ ਵਰਤੋਂ ਕੀਤੀ ਹੈ। ਗਉੜੀ ਰਾਗ ਵਿਚਲੀ ਬਾਣੀ ਤੋਂ ਪਤਾ ਲੱਗਦਾ ਹੈ ਕਿ ਆਪ ਦਾ ਫਾਰਸੀ ਜ਼ੁਬਾਨ ਦਾ ਗਿਆਨ ਵੀ ਭਰੋਸੇ ਯੋਗ ਸੀ। ਸਾਧ ਸੰਤਾਂ ਦੀ ਸੰਗਤ ਨਾਲ ਆਪ ਦੀ ਪ੍ਰਤਿਭਾ ਨੂੰ ਕਾਫ਼ੀ ਬਲ ਪ੍ਰਾਪਤ ਹੋਇਆ।

## 2. ਰਚਨਾ ਦਾ ਵੇਰਵਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਜੀ ਦੇ 40 ਸ਼ਬਦ 16 ਰਾਗਾਂ ਵਿਚ ਸ਼ਾਮਲ ਹਨ। ਵੇਰਵਾ ਇਸ ਪ੍ਰਕਾਰ ਹੈ :-

| ਰਾਗ | ਪਦਿਆਂ ਦੀ ਗਿਣਤੀ |
|---|---|
| ਸਿਰੀ | 1 |
| ਗਉੜੀ | 5 |
| ਆਸਾ | 6 |
| ਗੂਜਰੀ | 1 |
| ਸੋਰਠਿ | 7 |
| ਧਨਾਸਰੀ | 3 |
| ਜੈਤਸਰੀ | 1 |
| ਸੂਹੀ | 3 |
| ਬਿਲਾਵਲੁ | 2 |
| ਗੋਂਡ | 2 |
| ਰਾਮਕਲੀ | 1 |
| ਮਾਰੂ | 2 |
| ਕੇਦਾਰਾ | 1 |

| | |
|---|---|
| ਭੈਰਉ | 1 |
| ਬਸੰਤੁ | 1 |
| ਮਲਾਰ | 3 |
| | 40 |

3. ਰਚਨਾ ਦਾ ਸਰਵੇਖਣ

ਸਮੁੱਚੇ ਤੌਰ 'ਤੇ ਭਗਤ ਰਵਿਦਾਸ ਜੀ ਦੀ ਰਚਨਾ ਦਾ ਸਰਵੇਖਣ ਇਸ ਪ੍ਰਕਾਰ ਹੈ :-

ਸਿਰੀ (ਪੰਨਾ 93)

ਇਸ ਪਦੇ ਵਿਚ ਰਵਿਦਾਸ ਜੀ ਪ੍ਰਭੂ ਨਾਲ ਆਪਣੀ ਅਭੇਦਤਾ ਦਾ ਵਰਣਨ ਕਰਦੇ ਹਨ। ਕਹਿੰਦੇ ਹਨ ਕਿ ਤੂੰ ਸਾਡਾ ਮਾਲਕ ਹੈਂ। ਅਸੀਂ ਪਾਪ ਕਰਨ ਹਾਰ ਹਾਂ ਤੇ ਤੂੰ ਪਤਿਤ ਪਾਵਨ ਹੈਂ।

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥੧॥
ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ ਰਹਾਉ ॥
ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥
ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥
ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥

(ਸਿਰੀ, ਪਦਾ 1)

ਰਾਗ ਗਉੜੀ (345-46)

ਇਨ੍ਹਾਂ ਪਦਿਆਂ ਵਿਚ ਅਲੰਕਾਰਕ ਬਿਆਨ ਰਾਹੀਂ ਤਿੰਨ ਅਵਸਥਾਵਾਂ ਦਾ ਵਰਣਨ ਕੀਤਾ ਹੈ। ਪਹਿਲੀ ਅਵਸਥਾ ਵਿਚ ਪ੍ਰਭੂ ਦਰ 'ਤੇ ਅਰਜ਼ੋਈ ਹੈ ਕਿ ਮੈਂ ਮੰਦ ਕਰਮੀ ਹਾਂ, ਮੇਰਾ ਮਨ ਮਾਇਆ-ਮੋਹਿਆ ਹੈ। ਮੈਂ ਤੇਰੀ ਸ਼ਰਨ ਆਇਆ ਹਾਂ ਮੈਨੂੰ ਸੁਮੱਤ ਬਖਸ਼ੋ, ਮੈਨੂੰ ਪਾਰ ਲਾਓ।

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥੧॥ (ਗਉੜੀ ਗੁਆਰੇਰੀ, ਪਦਾ 1)
ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥੧॥

(ਗਉੜੀ ਬੈਰਾਗਣਿ, ਪਦਾ 1)

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥੧॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥
ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ਰਹਾਉ॥

(ਗਉੜੀ ਪੂਰਬੀ, ਪਦਾ 1)

ਦੂਜੀ ਗੱਲ ਇਹ ਹੈ ਕਿ ਪ੍ਰਭੂ ਭਗਤੀ ਸਰਵ ਉੱਚ ਸਾਧਨ ਹੈ ਜਿਸ ਦੁਆਰਾ ਪ੍ਰਭੂ ਨਾਲ ਇਕ-ਮਿਕ ਹੋਇਆ ਜਾ ਸਕਦਾ ਹੈ :-

ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥

ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥
ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥੬॥

(ਗਉੜੀ ਬੈਰਾਗਣਿ, ਪਦਾ 1)

ਤੀਜੇ ਜਦੋਂ ਭਗਤੀ ਮਨੁੱਖ ਨੂੰ ਪਰਮਾਤਮਾ ਨਾਲ ਇਕ-ਮਿਕ ਕਰ ਦਿੰਦੀ ਹੈ ਤਾਂ ਉਹ ਅਵਸਥਾ ਕਿਹੋ ਜਿਹੀ ਹੁੰਦੀ ਹੈ ? ਇਸ ਨੂੰ ਭਗਤ ਜੀ ਨੇ 'ਬੇਗਮਪੁਰਾ' ਕਿਹਾ ਹੈ। ਇਸ ਨਗਰੀ ਵਿਚ ਕੋਈ ਚਿੰਤਾ, ਦੁੱਖ ਨਹੀਂ ਹੈ। ਇਸ ਸ਼ਬਦ ਵਿਚ ਭਗਤ ਜੀ ਨੇ ਸਦਾ ਸਥਿਰ ਆਦਰਸ਼ਕ ਰਾਜ ਦਾ ਚਿੱਤਰ ਉਲੀਕਿਆ ਹੈ :-

ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

(ਗਉੜੀ ਗੁਆਰੇਰੀ, ਪਦਾ 2)

ਰਾਗ ਆਸਾ (486-87)

ਇਨ੍ਹਾਂ ਪਦਿਆਂ ਵਿਚ ਭਗਤ ਜੀ ਨੇ ਦੱਸਿਆ ਹੈ ਕਿ ਮਨੁੱਖਾ ਜਨਮ ਦੁਰਲਭ ਹੈ ਪਰ ਮਨੁੱਖੀ ਮਨ ਬਹੁਤ ਤੇ ਕਰਮ ਵਜੋਂ ਦੁਨਿਆਵੀ ਰਸਾਂ ਵਿਚ ਲਭਿਤ ਹੈ ਤੇ ਇਸ ਅੰਦਰ ਪੰਜ ਵਿਕਾਰ ਇਸ ਦੀ ਬਿਬੇਕ-ਬੁੱਧ ਨੂੰ ਮਲੀਨ ਕਰੀ ਰੱਖਦੇ ਹਨ। ਮਨੁੱਖ ਕਰਮਾਂ ਦੇ ਅਧੀਨ ਜਨਮ ਲੈਂਦਾ ਹੈ ਤੇ ਕਾਲ ਦੀ ਫਾਹੀ ਵਿਚ ਕੱਸਿਆ ਹੈ, ਜਿਸ ਅੱਗੇ ਇਸ ਦੀ ਕੋਈ ਪੇਸ਼ ਨਹੀਂ ਜਾਂਦੀ :-

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥
ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥੧॥ ਰਹਾਉ ॥
ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥
ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥੨॥
ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥
ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥੩॥

(ਆਸਾ, ਪਦਾ 1)

ਭਗਤ ਜੀ ਨੇ ਪ੍ਰਭੂ ਦਰ 'ਤੇ ਸੰਤਾਂ ਦੀ ਸੰਗਤ ਤੇ ਪ੍ਰਭੂ ਭਗਤੀ ਦੀ ਯਾਚਨਾ ਕੀਤੀ ਹੈ। ਇਸੇ ਸਦਕਾ ਜੀਵ ਵਿਕਾਰਾਂ ਤੋਂ ਬਚ ਸਕਦਾ ਹੈ। ਜਿਸ ਨੂੰ ਪ੍ਰਭੂ ਦਾ ਪਿਆਰ ਪ੍ਰਾਪਤ ਹੋ ਜਾਏ, ਉਸ ਨੂੰ ਦੁਨੀਆਂ ਦੇ ਹਰਖ ਸੋਗ ਪੋਂਹਦੇ ਨਹੀਂ। ਪ੍ਰਭੂ ਭਗਤੀ ਸਦਕਾ ਜੀਵ ਉੱਚਾ ਹੋ ਸੰਸਾਰ ਤੋਂ ਪਾਰ ਉਤਰ ਜਾਂਦਾ ਹੈ।

ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥
ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥
ਸੰਤ ਚੀ ਸੰਗਤਿ ਸੰਤ ਕਥਾ ਰਸੁ
ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ ਰਹਾਉ ॥
ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ ॥੨॥

ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥
ਜਣੀ ਲਖਾਵਹੁ ਅਸੰਤ ਪਾਪੀ ਸਣਿ ॥੩॥

(ਆਸਾ, ਪਦਾ 2)

ਇਸ ਪਦੇ ਵਿਚ ਅਲੰਕਾਰਕ ਬੋਲੀ ਵਿਚ ਭਗਤ ਜੀ ਨੇ ਪ੍ਰਭੂ-ਸੰਗਤ ਸਦਕਾ ਪ੍ਰਾਪਤ ਅਵਸਥਾ ਨੂੰ ਬਿਆਨਿਆ ਹੈ ।

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥
ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ ॥
ਹਮ ਅਉਗਨ ਤੁਮ੍ ਉਪਕਾਰੀ ॥੧॥ ਰਹਾਉ ॥

(ਆਸਾ, ਪਦਾ 3)

## ਰਾਗ ਗੂਜਰੀ (525)

ਰਾਗ ਗੂਜਰੀ ਦੇ ਪਦੇ ਵਿਚ ਭਗਤ ਜੀ ਨੇ ਪ੍ਰਭੂ ਪੂਜਾ ਲਈ ਪ੍ਰਾਕ੍ਰਿਤਕ ਖੇਤਰ ਵਿਚੋਂ ਲਈ ਜਾਂਦੀ ਰਸਮੀ ਪੂਜਾ ਸਮਗ੍ਰੀ ਨੂੰ ਦਲੀਲ ਸਹਿਤ ਝੁਠਲਾਇਆ ਹੈ ਤੇ ਇਸ ਥਾਵੇਂ ਆਪਾ-ਭਾਉ ਨੂੰ ਅਰਪਣ ਕੀਤਾ ਹੈ ਤੇ ਕਿਹਾ ਹੈ ਕਿ ਹੇ ਪ੍ਰਭੂ ! ਇਸ ਬਿਨਾਂ ਮੈਨੂੰ ਹੋਰ ਕੋਈ ਸੁੱਚੀ ਸ਼ੈ ਨਹੀਂ ਮਿਲ ਰਹੀ ਜਿਹੜੀ ਮੈਂ ਤੇਰੇ ਅਰਪਣ ਕਰ ਸਕਾਂ ।

ਦੂਧੁ ਤ ਬਛਰੈ ਥਨਹੁ ਬਿਟਾਰਿਓ ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥
ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥
ਧੂਪ ਦੀਪ ਨਈਬੇਦਹਿ ਬਾਸਾ ॥
ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥
ਤਨੁ ਮਨੁ ਅਰਪਉ ਪੂਜ ਚਰਾਵਉ ॥
ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥

(ਗੂਜਰੀ, ਪਦਾ 1)

## ਰਾਗ ਸੋਰਠਿ (657-59)

ਮਨੁੱਖ ਜਨਮ ਦੁਰਲਭ ਹੈ । ਇਹ ਪਿਛਲੇ ਕੀਤੇ ਪੁੰਨ ਕਰਮਾਂ ਦੇ ਫਲ ਵਜੋਂ ਮਿਲਦਾ ਹੈ । ਪਰ ਮਨੁੱਖ ਅਬਿਬੇਕ ਕਾਰਨ ਇਸ ਨੂੰ ਅੰਞਾਈ ਗੁਆ ਦਿੰਦਾ ਹੈ । ਇਹ ਜਨਮ ਭਗਤੀ ਬਿਨਾਂ ਕਿਸੇ ਲੇਖੇ ਨਹੀਂ । ਇਸ ਭਾਵ ਦੀ ਪੁਸ਼ਟੀ ਲਈ ਮਿਥਿਹਾਸ ਵਿਚੋਂ ਬਿੰਬ ਲਏ ਹਨ ।

ਦੂਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥
ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥

(ਸੋਰਠਿ, ਪਦਾ 3)

ਮਨੁੱਖ ਦੀ ਹੋਂਦ ਜਗਤ ਵਿਚ ਪੰਛੀਆਂ ਦੇ ਦਰਖਤ 'ਤੇ ਰੈਣ ਬਸੇਰੇ ਵਾਂਗ ਹੈ । ਪਰ ਮਨੁੱਖ ਇਸ ਨੂੰ ਸਦਾ ਸਥਿਰ ਮੰਨਦਾ ਹੋਇਆ 'ਮੈਂ-ਮੇਰੀ' ਵਿਚ ਉਲਝਿਆ ਸਰੀਰਕ ਮੋਹ ਵਿਚ ਪਿਆ ਰਹਿੰਦਾ ਹੈ । ਭਗਤ ਜੀ ਇਸ ਭਾਵ ਨੂੰ ਆਪਣੀ ਨਿੱਤ ਦੀ ਕਾਰ ਰਾਹੀਂ ਬੜੇ ਰਹਸਾਤਮਕ ਢੰਗ ਨਾਲ ਪ੍ਰਗਟ

ਕਰਦੇ ਹਨ :-

ਚਮਰਟਾ ਗਾਂਠਿ ਨ ਜਨਈ ॥
ਲੋਗੁ ਗਠਾਵੈ ਪਨਹੀ ॥੧॥ ਰਹਾਉ ॥
ਆਰ ਨਹੀ ਜਿਹ ਤੋਪਉ ॥
ਨਹੀ ਰਾਬੀ ਠਾਉ ਰੋਪਉ ॥੧॥
ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥
ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥ (ਸੋਰਠਿ, ਪਦਾ 7)

ਪ੍ਰਭੂ ਸਰਬ ਵਿਆਪਕ ਹੈ ਪਰ ਜੀਵ ਦੀ ਨਿਬਲ ਬਿਬੇਕ ਬੁੱਧ, ਉਸ ਨੂੰ ਸਮਝਣ ਦੇ ਸਮਰਥ ਹੈ। ਬਿਬੇਕ ਬੁੱਧ ਦੇ ਮਲੀਨ ਹੋਣ ਕਾਰਨ ਮਨੁੱਖ ਅੰਦਰ ਹਉਂ ਦਾ ਨਿਵਾਸ ਹੋ ਜਾਂਦਾ ਹੈ। ਇਹ ਪਰਦਾ ਮਨੁੱਖ ਨੂੰ ਪ੍ਰਭੂ ਤੋਂ ਵੱਖ ਕਰੀ ਰੱਖਦਾ ਹੈ। ਇਸ ਭਾਵ ਨੂੰ ਭਗਤ ਰਵਿਦਾਸ ਜੀ ਨੇ ਦ੍ਰਿਸ਼ਟਾਂਤ ਰਾਹੀਂ ਦੱਸਿਆ ਹੈ :-

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥
ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥
ਜੈਸਾ ਮਾਨੀਐ ਹੋਇ ਨ ਤੈਸਾ ॥੧॥ ਰਹਾਉ ॥
...... ...... ...... ......
ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥੩॥
ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥੪॥ (ਸੋਰਠਿ ਪਦਾ 1)

ਪ੍ਰਭੂ ਸਭ ਸੁੱਖਾਂ ਦਾ ਸਾਗਰ ਹੈ ਇਹ ਆਪਣੇ ਵਰਗਾ ਕੇਵਲ ਆਪ ਹੈ। ਮਨੁੱਖ ਹਿਰਦੇ ਅੰਦਰ ਨਿਵਾਸ ਹੋਣ 'ਤੇ ਜਨਮ ਮਰਨ ਦਾ ਡਰ ਮੁੱਕ ਜਾਂਦਾ ਹੈ :-

ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ ॥
ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ ॥੧॥
...... ...... ...... ......
ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ ॥੩॥੪॥

(ਸੋਰਠਿ, 4)

ਭਗਤ ਜੀ ਪ੍ਰਭੂ ਨਾਲ ਆਪਣੀ ਪ੍ਰੀਤ ਤੀਬਰਤਾ ਨੂੰ ਪ੍ਰਕ੍ਰਿਤਕ ਖੇਤਰ ਵਿਚੋਂ ਲਏ ਅਲੰਕਾਰਾਂ ਨਾਲ ਦੱਸਦੇ ਹਨ :-

ਜਉ ਤੁਮ ਗਿਰਿਵਰ ਤਉ ਹਮ ਮੋਰਾ ॥
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥
ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ ॥
ਜਉ ਤੁਮ ਦੀਵਰਾ ਤਉ ਹਮ ਬਾਤੀ ॥
ਜਉ ਤੁਮ ਤੀਰਥ ਤਉ ਹਮ ਜਾਤੀ ॥੨॥
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥ (ਸੋਰਠਿ, ਪਦਾ 5)

ਰਾਗ ਧਨਾਸਰੀ (694)

ਧਨਾਸਰੀ ਰਾਗ ਦੇ ਸ਼ਬਦਾਂ ਵਿਚ ਭਗਤ ਜੀ ਪ੍ਰਭੂ ਪ੍ਰਤੀ ਆਪਣੀ ਪ੍ਰੀਤ ਨੂੰ ਦੱਸਦੇ ਹਨ ਕਿ ਮੈਂ ਆਪਣਾ ਆਪਾ ਦੇ ਕੇ ਇਸਨੂੰ ਮਹਿੰਗੇ ਭਾ ਲਿਆ ਹੈ। ਇਹ ਪ੍ਰੀਤ ਸਾਧ ਦੇ ਸੰਗ ਸਦਕਾ ਉਪਜੀ ਹੈ। ਪਰਮਾਤਮਾ ਦੀ ਯਾਦ ਹੀ ਜ਼ਿੰਦਗੀ ਦਾ ਸਹੀ ਮਾਰਗ ਹੈ। ਨਾਮ ਸਿਮਰਨ ਤੋਂ ਖੁੰਝ ਕੇ ਹੋਰ ਸਾਰੇ ਕੀਤੇ ਅਡੰਬਰ ਵਿਅਰਥ ਹਨ। ਪ੍ਰਭੂ ਅੱਗੇ ਨਾਮ ਸਿਮਰਨ ਦੀ ਭੇਟਾ ਹੀ ਸਹੀ ਭੇਟਾ ਹੈ, ਬਾਕੀ ਰਸਮੀਂ ਪੂਜਾ ਸਮਗ੍ਰੀ ਤਾਂ ਉਸੇ ਦੀ ਸਾਜੀ ਹੋਈ ਹੈ। ਭਗਤ ਜੀ ਨਾਮ ਦੀ ਆਰਤੀ ਰਾਹੀਂ ਪ੍ਰਭੂ ਪੂਜਾ ਕਰਦੇ ਪ੍ਰਭੂ ਦੇ ਦਰਸ਼ਨ ਲਈ ਅਰਦਾਸ ਕਰਦੇ ਹਨ :-

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧॥

(ਧਨਾਸਰੀ, ਪਦਾ 1)

ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ ਰਹਾਉ ॥
ਸਾਧਸੰਗਤਿ ਬਿਨਾ ਭਾਉ ਨਹੀ ਊਪਜੈ
ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥

(ਧਨਾਸਰੀ, ਪਦਾ 2)

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥

...... ...... ...... ......

ਤੇਰੋ ਕੀਆ ਤੁਝਹਿ ਕਿਆ ਅਰਪਉ
ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥

(ਧਨਾਸਰੀ, ਪਦਾ 3)

ਰਾਗ ਜੈਤਸਰੀ (710)

ਪ੍ਰਭੂ ਨਿਰੰਜਨ ਹੈ ਪਰ ਜੀਵ ਮਾਇਆ-ਮੋਹ ਵਿਚ ਹੈ। ਇਸ ਅੰਦਰਲੇ ਪੰਜ ਵਿਕਾਰ ਜੋ ਮਾਇਆ ਦਾ ਰੂਪ ਹਨ ਇਸ ਨੂੰ ਆਪਣੇ ਅਸਲੇ ਤੋਂ ਦੂਰ ਰੱਖਦੇ ਹਨ। ਭਗਤ ਜੀ ਮਾਇਆ ਦੀ ਫਾਹੀ ਤੇ ਵਿਕਾਰਾਂ ਦੀ ਮਾਰ ਸਾਹਵੇਂ ਨਿਤਾਣਾ ਮਹਿਸੂਸ ਕਰਦੇ ਹਨ। ਇਨ੍ਹਾਂ ਤੋਂ ਬਚਣ ਲਈ ਇਕ ਸਾਧਨ 'ਪ੍ਰਭੂ ਦੀ ਸ਼ਰਨ' ਦੱਸਦੇ ਹਨ :-

ਨਾਥ ਕਛੂਅ ਨ ਜਾਨਉ ॥
ਮਨੁ ਮਾਇਆ ਕੈ ਹਾਥਿ ਬਿਕਾਨਉ ॥੧॥ ਰਹਾਉ ॥
ਤੁਮ ਕਹੀਅਤ ਹੌ ਜਗਤ ਗੁਰ ਸੁਆਮੀ
ਹਮ ਕਹੀਅਤ ਕਲਿਜੁਗ ਕੇ ਕਾਮੀ ॥੧॥

...... ...... ...... ......

ਇਨੁ ਦੂਤਨ ਖਲੁ ਬਧੁ ਕਰਿ ਮਾਰਿਓ ॥
ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥੫॥
ਕਹਿ ਰਵਿਦਾਸ ਕਹਾ ਕੈਸੇ ਕੀਜੈ ॥
ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥੬॥੧॥

(ਜੈਤਸਰੀ, ਪਦਾ 1)

**ਰਾਗ ਸੂਹੀ (793-94)**

ਦਿਸਦੇ ਬ੍ਰਹਿਮੰਡ ਦੀ ਹਰੇਕ ਸ਼ੈ ਬਿਨਸਨਹਾਰ ਹੈ। ਜਗਤ ਵਿਚ ਮਨੁੱਖ ਦਾ ਟਿਕਾਣਾ ਚੰਦ-ਰੋਜ਼ ਦਾ ਹੈ। ਮਨੁੱਖ ਇਸ ਦੁਨੀਆਂ ਨੂੰ ਸੱਚ ਕਰਕੇ ਮੰਨੀ ਬੈਠਾ ਹੈ ਪਰ ਇਹ ਜਗਤ ਫਾਨੀ ਹੈ। ਮਨੁੱਖ 'ਤੇ ਮੌਤ ਦਾ ਆਉਣਾ ਅਵਸ਼ ਹੈ।

ਜੋ ਦਿਨ ਆਵਹਿ ਸੋ ਦਿਨ ਜਾਹੀ ॥
ਕਰਨਾ ਕੂਚੁ ਰਹਨੁ ਥਿਰੁ ਨਾਹੀ ॥

(ਸੂਹੀ, ਪਦਾ 2)

ਊਚੇ ਮੰਦਰ ਸਾਲ ਰਸੋਈ ॥
ਏਕ ਘਰੀ ਫੁਨਿ ਰਹਨੁ ਨ ਹੋਈ ॥੧॥

(ਸੂਹੀ, ਪਦਾ 3)

ਭਗਤ ਜੀ ਮਨੁੱਖ ਨੂੰ ਚੇਤਾਵਨੀ ਦਿੰਦੇ ਹਨ ਕਿ ਜਗਤ ਵਿਚ ਸਦਾ ਨਹੀਂ ਟਿਕੇ ਰਹਿਣਾ, ਇਸ ਲਈ ਪ੍ਰਭੂ ਭਗਤੀ ਵਲੋਂ ਗਾਫਲ ਨਾਂਹ ਹੋ। ਜੀਵਨ ਦਾ ਰਸਤਾ ਬੜਾ ਔਖਾ ਹੈ ਜੋ ਪ੍ਰਭੂ ਦੀ ਬੰਦਗੀ ਨਹੀਂ ਕਰਦਾ ਉਹ ਲੋਕ ਪਰਲੋਕ ਦੋਹਾਂ ਥਾਵਾਂ 'ਤੇ ਦੁੱਖ ਪਾਉਂਦਾ ਹੈ।

**ਰਾਗ ਬਿਲਾਵਲ (858)**

ਪ੍ਰਭੂ ਭਗਤੀ ਗਰੀਬਾਂ ਨਿਮਾਣਿਆਂ ਨੂੰ ਉੱਚ ਪਦਵੀ 'ਤੇ ਸੁਸ਼ੋਭਿਤ ਕਰ ਦਿੰਦੀ ਹੈ। ਭਗਤ ਚਾਹੇ ਕਿਸੇ ਕੁਲ ਨਾਲ ਸੰਬੰਧਿਤ ਹੋਵੇ, ਉਹ ਜਗਤ ਵਿਚ ਸ਼ੋਭਾ ਸਹਿਤ ਪ੍ਰਵਾਣਿਤ ਹੁੰਦਾ ਹੈ ਅਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਤਾਰ ਦਿੰਦਾ ਹੈ।

ਜਿਹ ਕੁਲ ਸਾਧੁ ਬੈਸਨੌ ਹੋਇ ॥
ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ ॥੧॥ ਰਹਾਉ ॥
ਬ੍ਰਹਮਨ ਬੈਸ ਸੂਦ ਅਰੁ ਖ੍ਹਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥

(ਬਿਲਾਵਲੁ, ਪਦਾ 2)

ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ ॥
ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ॥੨॥

(ਬਿਲਾਵਲ, ਪਦਾ 1)

ਦੁਨਿਆਵੀ ਕੀਮਤ ਅਨੁਸਾਰ ਭਾਵੇਂ ਕੋਈ ਵਿਦਵਾਨ ਹੈ ਚਾਹੇ ਸੂਰਮਾ ਹੈ, ਛਤਰਪਤੀ ਰਾਜਾ ਹੈ ਪਰ ਉਹ ਪ੍ਰਭੂ-ਭਗਤੀ ਦੀ ਬਰਾਬਰੀ ਨਹੀਂ ਕਰ ਸਕਦਾ।

**ਰਾਗ ਗੋਂਡ (875)**

ਪ੍ਰਭੂ ਜੀਵਨ ਤੇ ਮੁਕਤੀ ਦਾਤਾ ਹੈ। ਭਗਤ ਜੀ ਕਹਿੰਦੇ ਹਨ ਹੇ ਸੰਸਾਰ ਵਾਸੀਓ ! ਤੁਸੀਂ ਮੁਕਤੀ ਦਾਤੇ ਪ੍ਰਭੂ ਦਾ ਸਿਮਰਨ ਕਰੋ। ਪ੍ਰਭੂ ਸਿਮਰਨ ਕਰਨ 'ਤੇ ਪ੍ਰਸੰਨ ਹੁੰਦਾ ਹੈ। ਪ੍ਰਭੂ ਸਿਮਰਨ ਨਾਲ ਜਾਤ ਮਿਟ ਜਾਂਦੀ ਹੈ ਤੇ ਉਸ ਨਾਲ ਇਕਮਿਕਤਾ ਹਾਸਿਲ ਹੋ ਜਾਂਦੀ ਹੈ।

ਮੇਟੀ ਜਾਤਿ ਹੂਏ ਦਰਬਾਰਿ ॥
ਤੁਹੀ ਮੁਕੰਦ ਜੋਗ ਜੁਗ ਤਾਰਿ ॥੩॥

(ਗੋਂਡ, ਪਦਾ 1)

ਨਿੰਦਕ ਪੁਰਸ਼ ਦਾ ਧਰਮ ਕਰਮ ਅਕਾਰਥ ਹੈ। ਭਗਤ ਜੀ ਕਹਿੰਦੇ ਹਨ ਕਿ ਨਿੰਦਕ ਨਰਕਾਂ

ਦਾ ਭਾਗੀ ਬਣਦਾ ਹੈ।

ਜੇ ਓਹੁ ਅਠਸਠਿ ਤੀਰਥ ਨ੍ਹਾਵੈ ॥
ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥
ਕਰੈ ਨਿੰਦ ਸਭ ਬਿਰਥਾ ਜਾਵੈ ॥੧॥

(ਗੌਂਡ, ਪਦਾ 2)

**ਰਾਮਕਲੀ (973)**

ਮਨੁੱਖ ਅੰਦਰ ਪੰਜ ਵਿਕਾਰ ਇਸਨੂੰ ਸੰਸੇ ਵਿਚ ਰੱਖਦੇ ਹਨ, ਜਿਸ ਕਰਕੇ ਇਸ ਅੰਦਰਲੀ ਬਿਬੇਕ ਬੁੱਧ ਗੁਆਚੀ ਰਹਿੰਦੀ ਹੈ। ਬਿਬੇਕ ਬੁੱਧ ਤੋਂ ਹੀਣਾ ਹੋਣ ਕਰਕੇ ਜੀਵ ਹਉਮੈਂ ਦੇ ਵੱਸ ਪਿਆ ਰਹਿੰਦਾ ਹੈ ਤੇ ਇਸ ਕਾਰਣ ਇਸ ਅੰਦਰ ਪ੍ਰਭੂ ਦਾ ਪਿਆਰ ਪੈਦਾ ਨਹੀਂ ਹੋ ਸਕਦਾ।

ਪੜੀਐ ਗੁਨੀਐ ਨਾਮੁ ਸਭੁ ਸੁਨੀਐ
ਅਨਭਉ ਭਾਉ ਨ ਦਰਸੈ ॥

(ਰਾਮਕਲੀ, ਪਦਾ 1)

**ਰਾਗ ਮਾਰੂ (1106)**

ਪ੍ਰਭੂ ਆਪਣੇ ਭਗਤਾਂ ਨੂੰ ਮਾਣ ਦਿੰਦਾ ਹੈ ਤੇ ਉਨ੍ਹਾਂ ਦੇ ਸਿਰ 'ਤੇ ਛਤਰ ਝੁਲਾ ਦਿੰਦਾ ਹੈ। ਪ੍ਰਭੂ-ਭਗਤੀ ਨੀਚ ਕੁਲ ਵਾਲੇ ਨੂੰ ਤਾਰ ਦਿੰਦੀ ਹੈ। ਭਗਤ ਜੀ ਕਹਿੰਦੇ ਹਨ ਕਿ ਨੀਚਾਂ ਨੂੰ ਉਚਿਆਣ ਦੀ ਸਮਰੱਥਾ ਪ੍ਰਭੂ ਵਿਚ ਹੀ ਹੈ। ਸੋ ਹੇ ਜੀਵ ਉਸ ਦਾ ਸਿਮਰਨ ਕਿਉਂ ਨਹੀਂ ਕਰਦਾ।

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥ (ਮਾਰੂ, ਪਦਾ 1)
ਹਰਿ ਹਰਿ ਹਰਿ ਨ ਜਪਸਿ ਰਸਨਾ ॥
ਅਵਰ ਸਭ ਛਾਡਿ ਬਚਨ ਰਚਨਾ ॥੧॥ਰਹਾਉ॥

(ਮਾਰੂ, ਪਦਾ 2)

**ਰਾਗ ਕੇਦਾਰਾ (1124)**

ਪ੍ਰਭ-ਭਗਤੀ ਸ੍ਰੇਸ਼ਟਤਮ ਕਰਮ ਹੈ। ਸ਼ਾਸਤਰਾਂ ਦੇ ਦੱਸੇ ਛੇ ਕਰਮ ਪ੍ਰਭ-ਭਗਤੀ ਬਿਨਾ ਨਿਰਾਰਥਕ ਹਨ। ਪ੍ਰਭੂ ਸਿਮਰਨ ਵੱਡੇ ਪਾਪੀਆਂ ਨੂੰ ਤਾਰ ਦਿੰਦਾ ਹੈ। ਭਗਤੀ ਹੀਣ ਮਨੁੱਖ ਅਸਲ ਵਿਚ ਚੰਡਾਲ ਸਮਾਨ ਹੈ।

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥

ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸ ॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥

(ਕੇਦਾਰਾ, ਪਦਾ 1)

**ਰਾਗ ਭੈਰਉ (1167)**

ਜੋਗ, ਮੋਨ, ਬੈਰਾਗ ਆਦਿ ਸਾਰੇ ਗਿਆਨ ਪ੍ਰਾਪਤੀ ਦੇ ਸਾਧਨ ਹਨ। ਗਿਆਨ ਪ੍ਰਾਪਤੀ ਲਈ ਕਰਮ ਅਭਿਆਸ ਅਵਸ਼ ਹੈ। ਜਿਵੇਂ ਸੁਆਣੀ ਘਿਓ ਦੀ ਖਾਤਰ ਦਹੀਂ ਰਿੜਕਦੀ ਹੈ। ਇਵੇਂ ਮਨੁੱਖ ਨੂੰ ਦੁਨੀਆਂ ਦੇ ਕਾਰ ਵਿਹਾਰ ਪ੍ਰਭੂ-ਮੇਲ ਲਈ ਹੀ ਹਨ। ਸਿਮਰਨ ਦੀ ਬਰਕਤ ਨਾਲ ਮਨੁੱਖ ਵਾਸਨਾ ਰਹਿਤ ਹੋ ਉੱਚੀ ਅਵਸਥਾ ਵਿਚ ਪਹੁੰਚ ਜਾਂਦਾ ਹੈ :-

ਫਲ ਕਾਰਨ ਫੂਲੀ ਬਨਰਾਇ ॥
ਫਲੁ ਲਾਗਾ ਤਬ ਫੂਲ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥
ਗਿਆਨੁ ਭਇਆ ਤਹ ਕਰਮਹ ਨਾਸੁ ॥੩॥

(ਭੈਰਉ, ਪਦਾ 1)

ਮਨੁੱਖ ਦੀ ਹੋਂਦ ਥੋੜ ਚਿਰੀ ਹੈ ਇਸ ਲਈ ਆਪੇ ਦਾ ਮਾਣ ਝੂਠਾ ਹੈ। ਮਨੁੱਖ ਆਪਣੇ ਕਰਮ ਲਈ ਜੁਆਬ ਦੇਹ ਹੈ। ਮੰਦੇ ਕਰਮਾਂ ਕਰਕੇ ਦੁੱਖ ਸਹਾਰਦਾ ਹੈ। ਜਿਵੇਂ ਹਰਨ ਨੂੰ ਇਹ ਭੇਤ ਨਹੀਂ ਮਿਲਦਾ ਕਿ ਕਸਤੂਰੀ ਦੀ ਸੁਗੰਧ ਉਸ ਦੇ ਅੰਦਰ ਹੈ ਇਵੇਂ ਮਨੁੱਖ ਆਪਣੇ ਮੂਲ ਨਹੀਂ ਪਛਾਣਦਾ। ਭਗਤ ਰਵਿਦਾਸ ਜੀ ਕਹਿੰਦੇ ਹਨ ਹੇ ਭਾਈ! ਜੇ ਤੂੰ ਸਾਧੂ ਦਾ ਆਸਰਾ ਲਏਂਗਾ ਤਾਂ ਤੇਰੀ ਜਾਤ ਜਨਮ ਮਿੱਟ ਜਾਏਗਾ।

ਤੂ ਕਾਂਇ ਗਰਬਹਿ ਬਾਵਲੀ ॥
ਜੈਸੇ ਭਾਦਉ ਖੂੰਬਰਾਜੁ ਤੂ ਤਿਸ ਤੇ ਖਰੀ ਉਤਾਵਲੀ ॥੧॥ ਰਹਾਉ ॥

(ਬਸੰਤੁ, ਪਦਾ 1)

**ਰਾਗ ਮਲਾਰ (1293)**

ਪ੍ਰਭੂ-ਭਗਤੀ ਨੀਵਿਆਂ ਨੂੰ ਉੱਚ ਪਦਵੀ ਦੇ ਦਿੰਦੀ ਹੈ। ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਮੈਂ ਜਾਤ ਦਾ ਚਮਾਰ ਹਾਂ ਤੇ ਮੇਰੀ ਜਾਤ ਵਾਲੇ ਬਨਾਰਸ ਵਿਚ ਮਰੇ ਪਸ਼ੂ ਢੋਂਦੇ ਹਨ। ਪਰ, ਮੈਂ ਪ੍ਰਭੂ ਦਾ ਨਾਮ ਜਪਿਆ ਹੈ ਜਿਸ ਕਰਕੇ ਪ੍ਰਧਾਨ ਬ੍ਰਾਹਮਣ ਮੈਨੂੰ ਨਮਸਕਾਰ ਕਰਦੇ ਹਨ। ਜਿਸ ਨੇ ਵੀ ਪ੍ਰਭੂ-ਭਗਤੀ ਕੀਤੀ ਹੈ, ਉਹ ਭਾਵੇਂ ਨੀਵੀਂ ਜਾਤਿ ਵਿਚੋਂ ਸੀ ਉਸ ਦੀ ਮਹਿਮਾ ਤਿੰਨਾਂ ਲੋਕਾਂ ਵਿਚ ਵਿਆਪਕ ਹੈ। ਉਹ ਪ੍ਰਭੂ ਨਾਲ ਇਕ-ਮਿਕ ਹੈ, ਪ੍ਰਭੂ ਵਰਗਾ ਪਵਿੱਤਰ ਹੈ।

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ
ਦਾਸਾ ॥੩॥੧॥

(ਮਲਾਰ, ਪਦਾ 1)

ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ
ਤਿਹੂ ਰੇ ਲੋਕ ਪਰਸਿਧ ਕਬੀਰਾ ॥੨॥

(ਮਲਾਰ, ਪਦਾ 2)

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਮੈਨੂੰ ਪਿਆਰਾ ਪ੍ਰਭੂ ਸਾਧ ਦੀ ਸੰਗਤ ਦੁਆਰਾ ਮਿਲਿਆ ਹੈ। ਸਾਧ ਦੀ ਸੰਗਤ ਸਦਕਾ ਅਗਿਆਨਤਾ ਤੇ ਮੰਦ ਕਰਮਾਂ ਦਾ ਲੇਖਾ ਨਿਬੜ ਗਿਆ ਹੈ।

**4. ਵਿਸ਼ੇਸ਼ ਵਿਚਾਰ**

ਭਗਤ ਰਵਿਦਾਸ ਜੀ ਨੇ ਪਰਮਾਤਮਾ, ਜੀਵਾਤਮਾ, ਜਗਤ, ਮਨ, ਗੁਰੂ, ਨਾਮ-ਸਿਮਰਨ ਆਦਿ ਦੇ ਭਗਤੀ-ਕਾਵਿ ਦੇ ਬੁਨਿਆਦੀ ਵਿਸ਼ਿਆਂ ਬਾਰੇ ਸ਼ਬਦ ਰਚਨਾ ਕੀਤੀ ਹੈ। ਇਸ ਤੋਂ ਇਲਾਵਾ ਕਰਮ, ਆਵਾਗਵਨ ਤੇ ਫਿਰ ਮੁਕਤੀ ਤੇ ਮੁਕਤੀ ਪ੍ਰਾਪਤੀ ਲਈ ਗੁਰੂ-ਮਾਰਗ ਦਾ ਅਨੁਸਰਣ ਕੀਤਾ ਹੈ। ਨਾਮ, ਭਗਤੀ, ਸਾਧ ਦੀ ਸੰਗਤ ਆਦਿ ਸਾਧਨਾਂ ਬਾਰੇ ਲਿਖਿਆ ਹੈ। ਆਪ ਦੀਆਂ ਕੁਝ ਵਿਸ਼ੇਸ਼ ਵਿਚਾਰ ਪਰਵਿਰਤੀਆਂ ਇਸ ਪ੍ਰਕਾਰ ਹਨ :-

(1) ਰਵਿਦਾਸ ਅੰਦਰ ਪ੍ਰਭੂ-ਪ੍ਰੇਮ ਦੀ ਤੀਬਰ ਭਾਵਕਤਾ ਹੈ ਜਿਸ ਨੂੰ ਆਪ ਨੇ ਗਿਰਵਰ-ਮੋਰ, ਚੰਦ-ਚਕੋਰ, ਦੀਵਾ-ਵੱਟੀ, ਜਲ-ਮੀਨ ਨਾਲ ਉਪਮਾ ਦੇ ਕੇ ਬਿਆਨਿਆ ਹੈ।

(2) ਆਪ ਨੇ ਰਸਮੀਂ ਪੂਜਾ ਨੂੰ ਝੂਠਾ ਅਡੰਬਰ ਦੱਸਿਆ ਹੈ ਤੇ ਬੜੀ ਮੌਲਿਕ ਦਲੀਲ ਰਾਹੀਂ ਰਸਮੀਂ ਪੂਜਾ ਸਮਗ੍ਰੀ ਨੂੰ ਸਾਰਹੀਨ ਸਿੱਧ ਕੀਤਾ ਹੈ :-

ਦੂਧੁ ਤ ਬਛਰੈ ਥਨਹੁ ਬਿਟਾਰਿਓ ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 525)

ਇਸੇ ਤਰ੍ਹਾਂ ਰਸਮੀ ਆਰਤੀ ਦਾ ਖੰਡਨ ਕੀਤਾ ਹੈ ਪ੍ਰਭੂ-ਆਰਤੀ ਕੇਵਲ ਨਾਮ-ਭਗਤੀ ਹੀ ਹੈ।

(3) ਪ੍ਰੀਤ-ਭਾਵੁਕਤਾ ਦੇ ਅਧੀਨ ਭਗਤ ਰਵਿਦਾਸ ਜੀ ਪ੍ਰਭੂ ਨਾਲ ਬੜੇ ਨੇੜੇ ਹੋ ਕੇ ਗੱਲਬਾਤ ਕਰਦੇ ਹਨ। ਉਸ ਨਾਲ ਆਪਣੀ ਪ੍ਰੇਮ-ਭਾਵਨਾ ਦਾ ਇਜ਼ਹਾਰ ਬੜੇ ਯਕੀਨ ਭਰੇ ਦਾਅਵੇ ਨਾਲ ਕਰਦੇ ਹਨ।

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 93)

ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 93)

ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥
ਚਰਣ ਨ ਛਾਡਉ ਸਰੀਰੁ ਕਲ ਜਾਈ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 345)

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥
ਮਾਧਵੇ ਜਾਨਤ ਹਹੁ ਜੈਸੀ ਤੈਸੀ ॥
ਅਬ ਕਹਾ ਕਰਹੁਗੇ ਐਸੀ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 658)

ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥
ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 658)

(4) ਆਪਣੇ ਕਿੱਤੇ ਦੁਆਰਾ ਰਹੱਸਵਾਦੀ ਵਿਚਾਰ ਪੇਸ਼ ਕਰਕੇ ਨਾਮ ਭਗਤੀ ਦੀ ਮਹਾਨਤਾ ਦ੍ਰਿੜਾਈ ਹੈ।

(5) ਬਿਬੇਕ-ਬੁੱਧ ਦੀ ਪ੍ਰਾਪਤੀ ਲਈ ਵਿਸ਼ੇਸ਼ ਲਗਨ ਹੈ। ਜਿਥੇ ਕਾਮ, ਕ੍ਰੋਧ ਆਦਿ ਵਿਕਾਰ ਹਨ ਉਥੇ ਬਿਬੇਕ-ਬੁੱਧ ਮਲੀਨ ਹੈ। ਮਲੀਨ ਬਿਬੇਕ-ਬੁੱਧ ਪਰਮਾਰਥ ਲਈ ਰੋਕ ਹੈ।

(6) ਪਰਮਾਤਮਾ ਦੀ ਸਰਬ ਸਮਰੱਥ ਪੂਰਨਤਾ ਸਾਹਵੇਂ ਆਪਣੇ ਆਪ ਨੂੰ ਨਿਮਾਣਾ ਨਿਤਾਣਾ ਦੱਸਿਆ ਹੈ ਤੇ ਨਾਲ ਇਹ ਵੀ ਕਿਹਾ ਹੈ ਕਿ ਤੇਰੀ ਸੰਗਤ ਸਦਕਾ ਨੀਚ ਊਚ ਹੋ ਗਿਆ ਹੈ :-

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ
ਅਬ ਪਤੀਆਰੁ ਕਿਆ ਕੀਜੈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 694)

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

(7) ਪੰਜ ਵਿਕਾਰ ਪ੍ਰਭੂ ਤੇ ਜੀਵ ਵਿਚ ਵਿਥ ਦਾ ਕਾਰਨ ਹਨ, ਇਨ੍ਹਾਂ ਕਰਕੇ ਬਿਬੇਕ ਦੀਪ ਮਲੀਨ ਰਹਿੰਦਾ ਹੈ :-

ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥
ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 710)

ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥
ਮਾਧੋ ਅਬਿਦਿਆ ਹਿਤ ਕੀਨ ॥
ਬਿਬੇਕ ਦੀਪ ਮਲੀਨ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ
ਪਰਮਾਰਥ ਪਰਵੇਸ ਨਹੀ ॥੨॥

(ਸੋਰਠਿ, ਪਦਾ 1, ਗੁਰੂ ਗ੍ਰੰਥ ਸਾਹਿਬ, ਪੰਨਾ 658)

(8) ਭਗਤ ਜੀ ਨੇ ਆਪਣੀ ਰਚਨਾ ਵਿਚ ਥਾਂ ਪਰ ਥਾਂ ਆਪਣੀ ਨੀਚ ਜਾਤ ਦਾ ਇਕਬਾਲ ਕੀਤਾ ਹੈ ਪਰ ਨਾਲ ਹੀ ਕਿਹਾ ਹੈ ਕਿ ਮੈਂ ਭਗਤੀ ਸਦਕਾ ਉੱਚਾ ਹੋ ਗਿਆ ਹਾਂ। ਹੁਣ ਮੈਂ ਜਾਤ ਜਨਮ ਤੋਂ ਮੁਕਤ ਹੋ ਗਿਆ ਹਾਂ। ਮਿਥਿਹਾਸ ਇਤਿਹਾਸ ਵਿਚੋਂ ਬਾਲਮੀਕ, ਅਜਾਮਲ, ਗਨਕਾ, ਕੁੰਚਰ, ਕਬੀਰ, ਸਧਨਾ, ਸੈਨ ਆਦਿ ਨੀਚ ਕੁਲੇ, ਨੀਚ ਕਰਮੀਂ ਹੁੰਦੇ ਹੋਏ ਪ੍ਰਭੂ ਭਗਤੀ ਸਹਿਤ ਪਾਰਗਰਾਮੀ ਹੋ ਗਏ।

ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥

(ਮਾਰੂ, ਪਦਾ 1, ਗੁਰੂ ਗ੍ਰੰਥ ਸਾਹਿਬ, ਪੰਨਾ 1106)

ਕਾਹੇ ਨ ਬਾਲਮੀਕਹਿ ਦੇਖ ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ
ਰਾਮ ਭਗਤਿ ਬਿਸੇਖ ॥੧॥ ਰਹਾਉ ॥

(ਕੇਦਾਰਾ, ਪਦਾ 1, ਗੁਰੂ ਗ੍ਰੰਥ ਸਾਹਿਬ, ਪੰਨਾ 1124)

ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥

## ਕਾਵਿ-ਸ਼ੈਲੀ

ਭਗਤ ਰਵਿਦਾਸ ਜੀ ਦੀ ਕਾਵਿ-ਸ਼ੈਲੀ ਵਿਚ ਪ੍ਰਕ੍ਰਿਤਿਕ ਚਿੱਤਰਾਂ, ਬਿੰਬਾਂ, ਪ੍ਰਤੀਕਾਂ ਤੇ ਦ੍ਰਿਸ਼ਟਾਂਤਾਂ

ਦੀ ਭਰਮਾਰ ਹੈ, ਜਿਸ ਨਾਲ ਬਿਆਨ ਵਿਚ ਸਰਲਤਾ ਤੇ ਸਪੱਸ਼ਟਤਾ ਹੈ। ਇਉਂ ਰਹੱਸਮਈ ਭਾਵ ਸਮਝ ਗੋਚਰੇ ਬਣ ਗਏ ਹਨ।

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 93)

ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥
ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 657)

ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥
ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 793)

ਜੈਸੇ ਪੁਰੈਨ ਪਾਤ ਰਹੈ ਜਲ ਸਮੀਪ
ਭਨਿ ਰਵਿਦਾਸ ਜਨਮੇ ਜਗਿ ਓਇ ॥੩॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 858)

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥
ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਆਪ ਦੀ ਸ਼ੈਲੀ ਵਿਚ ਕਾਵਿਕ ਨਿਆਇਸ਼ੀਲਤਾ ਤੇ ਨਾਟਕੀ ਅੰਸ਼ ਮੌਜੂਦ ਹੈ। ਵਿਸ਼ੇਸ਼ ਕਰ ਪੂਜਾ ਤੇ ਆਰਤੀ ਦੇ ਪਦਿਆਂ ਵਿਚ ਦਲੀਲ ਸਹਿਤ ਖੰਡਨ ਕਰਕੇ ਆਪਣਾ ਭਾਵ ਸਪਸ਼ਟ ਕੀਤਾ ਹੈ, ਜੋ ਆਪ ਦੀ ਮੌਲਿਕਤਾ ਦਾ ਸੂਚਕ ਹੈ।

ਫਲ ਕਾਰਨ ਫੂਲੀ ਬਨਰਾਇ ॥
ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥
ਗਿਆਨੁ ਭਇਆ ਤਹ ਕਰਮਹ ਨਾਸੁ ॥
ਘ੍ਰਿਤ ਕਾਰਨ ਦਧਿ ਮਥੈ ਸਇਆਨ ॥
ਜੀਵਤ ਮੁਕਤ ਸਦਾ ਨਿਰਬਾਨ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1167)

ਆਪ ਦਾ ਚਿੰਤਨ ਭਾਵੇਂ ਰਹੱਸਮਈ ਤੇ ਦਾਰਸ਼ਨਿਕ ਹੈ, ਪਰ ਆਪ ਦੀ ਬੋਲੀ ਸਪਸ਼ਟ ਤੇ ਸਰਲ ਹੈ ਤੇ ਬਿਆਨ ਵਿਚ ਸੰਕੋਚ ਹੈ :-

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 657)

ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥੨॥
ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥
ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥੩॥
ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥੪॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 657-658)

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 694)

ਆਪਣੇ-ਆਪਣੇ ਕਿੱਤੇ ਦੇ ਸੰਦਾਂ ਦੁਆਲੇ ਸ਼ਬਦ ਰਚਨਾ ਕੀਤੀ ਹੈ ਤੇ ਕਿੱਤੇ ਰਾਹੀਂ ਰਹੱਸਵਾਦੀ ਪੱਖ ਸੁਝਾਏ ਹਨ :-

ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ ਰਹਾਉ ॥
ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥
ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥
ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥੩॥੭॥
(ਗੁਰੂ ਗ੍ਰੰਥ ਸਾਹਿਬ, ਪੰਨਾ 659)

ਭਗਤ ਰਵਿਦਾਸ ਦੇ ਕਥਨ ਵਿਚ ਬੜਾ ਖੁਲਾਸਾ ਪਨ ਹੈ। ਨਿਝਕ ਹੋ ਕੇ ਆਪਣੀ ਹਸਤੀ ਬਾਰੇ ਕਹਿਣ ਦੀ ਦਲੇਰੀ ਹੈ।

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਜਾਤ ਦਾ ਭਾਵੇਂ ਨੀਚ ਸਾਂ ਪਰ ਪ੍ਰਭੂ ਭਗਤੀ ਸਦਕਾ ਉੱਚ ਹੋ ਗਿਆ ਹਾਂ, ਮੇਰਾ ਜਾਤ ਜਨਮ ਮੁੱਕ ਗਿਆ ਹੈ। ਇਹ ਅਵਸਥਾ ਸਾਧ ਸੰਗਤ ਦੀ ਬਦੌਲਤ ਹੈ।

ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥੩॥੭॥
(ਗੁਰੂ ਗ੍ਰੰਥ ਸਾਹਿਬ, ਪੰਨਾ 659)

ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ॥
ਸਾਧਸੰਗਤਿ ਪਾਈ ਪਰਮ ਗਤੇ ॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਆਪ ਦੀ ਕਾਵਿ ਸ਼ੈਲੀ ਵਿਚ ਬਹੁ-ਭਾਂਤੀ ਅਲੰਕਾਰਾਂ ਤੇ ਬਿੰਬਾਂ ਨੇ ਕਥਨ ਵਿਚ ਸਪਸ਼ਟ ਸਰਲਤਾ, ਅਲੋਖੀ ਚਮਕ ਤੇ ਤੀਖਣਤਾ ਲੈ ਆਂਦੀ ਹੈ, ਜਿਸ ਨਾਲ ਰਚਨਾ ਵਿਚ ਮਿਠਾਸ ਤੇ ਰਾਗਾਤਮਕਤਾ ਆ ਗਈ ਹੈ।

## ਹਵਾਲੇ ਅਤੇ ਟਿੱਪਣੀਆਂ

1. ਡਾ. ਬਾਬੂ ਰਾਮ ਜੋਸ਼ੀ, *ਸੰਤ ਕਾਵਿ ਮੇਂ, ਪ੍ਰੇਮ ਕਾ ਸਰੂਪ*, ਪੰਨਾ 332.

2. ਰਾਮ ਕੁਮਾਰ ਵਰਮਾ, *ਹਿੰਦੀ ਸਾਹਿਤਯ ਕੋਸ਼*, ਭਾਗ ਦੋ, ਪੰਨਾ 509.
3. *ਹਿੰਦੀ ਵਿਸ਼ਵ ਕੋਸ਼ ਖੰਡ 10*, ਪੰਨਾ 220.
4. He was certainly a disciple of Ramanand and a contemporary of Kabir but otherwise there is nothing known regarding his precise date, parentage or place of birth.

   Macauliffe, *The Sikh Religion*, Vol. 5-6, p. 316.
5. Jhali, the Queen of Chitour hearing of Ravidass fame, visited him and became a disciple of his.

   Macauliffe, *The Sikh Religion*, Vol. 6, p. 318.
6. Duncan Greenless, *The Gospel of Guru Granth Sahib*, p. 29.
7. ਭਾਈ ਬਰਕਤ ਸਿੰਘ, *ਸਭ ਤੋਂ ਵੱਡੀ ਜਨਮ ਸਾਖੀ*, ਪੰਨਾ 6.
8. ਭਾਈ ਕਾਨ੍ਹ ਸਿੰਘ, *ਗੁਰਸ਼ਬਦ ਰਤਨਾਕਰ*, ਦੂਜੀ ਛਾਪ, ਪੰਨਾ 768.
9. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 160.
10. ਸ੍ਰੀ ਹਰੀਸ਼ ਚੰਦਰ, *ਜਨਮ ਸਾਖੀ ਭਗਤ ਰਵਿਦਾਸ*, ਪੰਨਾ 151.
11. ਉਹੀ, ਪੰਨਾ 149.
12. *ਹਿੰਦੀ ਸਾਹਿਤਯ ਕੋਸ਼*, ਭਾਗ ਦੋ, ਪੰਨਾ 497.
13. ਮੈਕਾਲਿਫ, *ਸਿੱਖ ਰੀਲੀਜਨ*, ਪੰਨਾ 122, 139.
14. ਭਾਈ ਜੋਧ ਸਿੰਘ, *ਭਗਤ ਕਬੀਰ ਜੀ ਦੀ ਜੀਵਨੀ ਤੇ ਸਿੱਖਿਆ*, ਪੰਨਾ 42.
15. The tradition that he was a disciple of Ramanand must be rejected. The traditional link between Ramanand and Kabir is barely plausible on choronological grounds it is evident that Raidas was younger than indicated by the references which he makes to Kabir and it places him beyond the time of Ramanand. Moreover, there is no hint of such a relationship in any of his works.

   W. H. Macleod, *Guru Nanak and the Sikh Religion*, p. 155.
16. ਮੈਕਾਲਿਫ, *ਸਿੱਖ ਰਿਲੀਜਨ*, ਪੰਨਾ 106.
17. ਮੈਕਾਲਿਫ, *ਸਿੱਖ ਰਿਲੀਜਨ*, ਪੰਨਾ 111.
18. ਹਿੰਦੀ ਸਾਹਿਤ ਸੰਮੇਲਨ ਪ੍ਰਯਾਗ, *ਮੀਰਾਂ ਬਾਈ ਕੀ ਪਦਾਵਲੀ*, ਪਦ-24, ਪੰਨਾ 10.
19. ਹਿੰਦੀ ਸਾਹਿਤ ਸੰਮੇਲਨ ਪ੍ਰਯਾਗ, *ਮੀਰਾਂ ਬਾਈ ਕੀ ਪਦਾਵਲੀ*, ਪਦ-159, ਪੰਨਾ 55.
20. ਪੰ: ਦੇਸਰਾਜ ਸਿੰਹ, *ਮੀਰਾ ਬਾਈ ਔਰ ਉਨਕੀ ਪਦਵਾਲੀ*, ਪੰਨਾ 25.
21. ਪੰ: ਦੇਸਰਾਜ ਸਿੰਹ, *ਮੀਰਾ ਬਾਈ ਔਰ ਉਨਕੀ ਪਦਵਾਲੀ*, ਪੰਨਾ 31-32.
22. ਸ੍ਰੀ ਮਹਾਂਵੀਰ ਸਿੰਘ, *ਮੀਰਾ ਜੀਵਨ ਔਰ ਕਾਵਿ*, ਪੰਨਾ 47-48.
23. ਸ੍ਰੀ ਹਰੀਸ ਚੰਦਰ, *ਜਨਮਸਾਖੀ ਭਗਤ ਰਵਿਦਾਸ*, ਪੰਨਾ 151

   ਅਤੇ *ਹਿੰਦੀ ਵਿਸ਼ਵ ਕੋਸ਼*, ਪੰਨਾ 220

   ਅਤੇ *ਹਿੰਦੀ ਸਾਹਿਤਯ ਕੋਸ਼*, ਪੰਨਾ 509.

# ਭਗਤ ਰਵਿਦਾਸ : ਅਧਿਆਤਮਿਕ ਦ੍ਰਿਸ਼ਟੀਕੋਣ

ਡਾ. ਰਾਜਿੰਦਰ ਕੌਰ ਰੋਹੀ*

ਭਗਤ ਰਵਿਦਾਸ ਜੀ ਜਿਨ੍ਹਾਂ ਨੂੰ ਉਨ੍ਹਾਂ ਦੇ ਸ਼ਰਧਾਲੂ ਗੁਰੂ ਰਵਿਦਾਸ ਕਹਿ ਕੇ ਪੁਕਾਰਦੇ ਹਨ, ਉੱਤਰ ਭਾਰਤ ਦੀ ਸਰਜ਼ਮੀਨ ਤੇ ਚੌਂਦਵੀਂ ਸਦੀ ਵਿਚ ਜਨਮੇ ਤੇ ਪੰਦਰਵੀਂ ਸਦੀ ਵਿਚ ਕ੍ਰਿਆਸ਼ੀਲ ਰਹੇ। ਉਨ੍ਹਾਂ ਦੇ ਜੀਵਨ ਬਿਰਤਾਂਤ ਦੇ ਵਿਸਥਾਰ ਵਿਚ ਨਾ ਜਾਂਦੇ ਹੋਏ ਇਥੇ ਕੇਵਲ ਉਨ੍ਹਾਂ ਦੀ ਬਾਣੀ ਵਿਚ ਸਮਝ-ਗੋਚਰੇ ਹੋਏ ਦ੍ਰਿਸ਼ਟੀਕੋਣ ਦੀ ਵਿਚਾਰ ਕਰਨ ਹਿਤ ਕੁਝ ਨੁਕਤੇ ਇਸ ਪਰਚੇ ਵਿਚ ਰੱਖੇ ਜਾ ਰਹੇ ਹਨ। ਬੇਸ਼ਕ ਭਗਤ ਰਵਿਦਾਸ ਜੀ ਦੀ ਬਾਣੀ ਕਾਫ਼ੀ ਵਿਸਥਾਰ ਵਿਚ ਮੌਜੂਦ ਹੈ ਪਰ ਇਸ ਪੇਪਰ ਵਿਚ ਭਗਤ ਰਵਿਦਾਸ ਦੀਆਂ ਇਕਤਾਲੀ ਲਿਖਤਾਂ ਜੋ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹਨ, ਉਨ੍ਹਾਂ ਦੀ ਲੋਅ ਵਿਚ ਹੀ ਉਨ੍ਹਾਂ ਦੇ ਅਧਿਆਤਮਿਕ ਦ੍ਰਿਸ਼ਟੀਕੋਣ ਦੀ ਵਿਚਾਰ ਕੀਤੀ ਜਾਵੇਗੀ।

ਕਿਸੇ ਵੀ ਸਿਧਾਂਤ ਨੂੰ ਕੇਵਲ ਉਸਦੇ ਤਤਕਾਲ ਅਤੇ ਸਮਕਾਲੀ ਸੰਦਰਭ ਵਿਚ ਹੀ ਪੂਰੀ ਤਰ੍ਹਾਂ ਨਹੀਂ ਸਮਝਿਆ ਜਾ ਸਕਦਾ। ਉਸ ਲਈ ਉਸ ਦੀ ਪਿਠਭੂਮੀ ਦੀ ਪੜਚੋਲ ਕਰਨੀ ਅਤੇ ਉਸ ਨਾਲ ਸੰਬੰਧਿਤ ਵਿਸ਼ਿਆਂ ਦੀ ਸੂਝ ਵੀ ਲਾਜ਼ਮੀ ਹੋ ਜਾਂਦੀ ਹੈ। ਭਾਵੇਂ ਰਵਿਦਾਸ ਜੀ ਦੀ ਰਚੀ ਬਾਣੀ ਦੀ ਪ੍ਰਧਾਨ ਸੁਰ ਅਧਿਆਤਮਿਕ ਹੈ ਪਰ ਉਸ ਨੂੰ ਸਪੱਸ਼ਟ ਰੂਪ ਵਿਚ ਪ੍ਰਗਟ ਕਰਨ ਲਈ ਭਗਤ ਜੀ ਉਸ ਨਾਲ ਸੰਬੰਧਿਤ ਵਿਸ਼ਿਆਂ ਨੂੰ ਵੀ ਭਲੀ ਭਾਂਤ ਸੁਲਝਾਉਂਦੇ ਹਨ। ਭਗਤ ਰਵਿਦਾਸ ਦੀ ਵਿਚਾਰਧਾਰਾ ਦੀ ਬਣਤਰ ਕਈ ਤਰ੍ਹਾਂ ਦੇ ਪੱਖਾਂ ਵਿਚੋਂ ਦੀ ਕ੍ਰਿਆਸ਼ੀਲ ਹੁੰਦੀ ਨਜ਼ਰ ਆਉਂਦੀ ਹੈ, ਜਿਨ੍ਹਾਂ ਵਿਚ ਪ੍ਰਮੁੱਖ ਹਨ ਉਨ੍ਹਾਂ ਦੀਆਂ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਪਰਿਸਥਿਤੀਆਂ ਅਤੇ ਉਨ੍ਹਾਂ ਦਾ ਇਤਿਹਾਸਿਕ ਪਿਛੋਕੜ। ਰਵਿਦਾਸ ਜੀ ਦੀ ਵਿਚਾਰਧਾਰਾ ਉਨ੍ਹਾਂ ਦੇ ਸਮੇਂ ਦੀਆਂ ਪਰਸਥਿਤੀਆਂ ਦੇ ਹਵਾਲੇ ਵਿਚ ਵਿਸ਼ੇਸ਼ ਰੂਪ ਵਿਚ ਉੱਭਰ ਕੇ ਸਾਹਮਣੇ ਆਈ। ਉਨ੍ਹਾਂ ਨੇ ਪ੍ਰਤੀਕੂਲ ਪਰਿਸਥਿਤੀਆਂ ਦੇ ਵਿਰੋਧ ਵਿਚ ਆਪਣਾ ਪ੍ਰਤੀਕਰਮ ਦਰਜ ਕਰਦੇ ਹੋਏ ਉਸ ਹਾਲਾਤ ਵਿਚੋਂ ਸਾਕਾਰਾਤਮਕ ਅਤੇ ਉੱਚ ਪੱਧਰ 'ਤੇ ਅਧਿਆਤਮਿਕ ਸਿੱਟੇ ਕੱਢਣ ਦੀ ਸਫ਼ਲ ਕੋਸ਼ਿਸ਼ ਕੀਤੀ। ਉਸ ਸਮੇਂ ਦੀਆਂ ਖ਼ਾਸ ਹਾਲਤਾਂ ਜਿਨ੍ਹਾਂ ਵਿਚੋਂ ਉਸ ਸਮੇਂ ਆਮ ਹਿੰਦੁਸਤਾਨੀ ਗੁਜ਼ਰ ਰਿਹਾ ਸੀ, ਉਨ੍ਹਾਂ ਵਿਚੋਂ ਖਾਸ ਹਨ: ਧਾਰਮਿਕ ਵਿਵਸਥਾ ਵਿਚ ਵਿਚਾਰਧਾਰਕ ਧੁੰਦਲਾਪਨ, ਅਧਿਆਤਮਿਕ ਦੂਰ-ਦ੍ਰਿਸ਼ਟੀ ਦੀ ਥਾਂ ਕਰਮ-ਕਾਂਡ ਪ੍ਰਧਾਨ ਹੋਣਾ, ਧਾਰਮਿਕ ਅਤੇ ਸਮਾਜਿਕ ਵਿਵਸਥਾ ਵਿਚ ਵਿਵਹਾਰਕ ਉਲਝਾਉ ਅਤੇ ਗਿਰਾਵਟ, ਪੁਜਾਰੀ ਜਮਾਤ ਦਾ ਆਪ ਹੁਦਰਾਪਨ, ਧਾਰਮਿਕ ਕੱਟੜਤਾ ਅਤੇ ਅੰਤਰ-ਧਾਰਮਿਕ ਵਿਰੋਧ, ਜਾਤੀ-ਪ੍ਰਥਾ ਦਾ ਰੂਪ ਵਿਗੜ ਕੇ ਛੂਆ-ਛੂਤ ਵਿਚ ਤਬਦੀਲ ਹੋਣਾ ਅਤੇ ਉਸ ਦਾ ਧਾਰਮਿਕ ਵਿਵਸਥਾ ਉੱਤੇ ਹਾਵੀ ਹੋਣਾ ਆਦਿ। ਭਗਤ ਰਵਿਦਾਸ ਜੀ ਨੇ ਧਾਰਮਿਕਤਾ ਦੇ ਹਰ ਵਿਸ਼ੇ ਨੂੰ ਅਧਿਆਤਮਿਕਤਾ ਦੀ ਦ੍ਰਿਸ਼ਟੀ ਨਾਲ ਤੋਲਦਿਆਂ ਜਾਂ ਤਾਂ ਉਸ ਨੂੰ ਅਧਿਆਤਮਿਕਤਾ ਵਿਰੋਧੀ ਜਾਂ ਅਧਿਆਤਮਿਕਤਾ ਸਹਾਈ ਕਰਕੇ ਪੇਸ਼ ਕੀਤਾ ਹੈ।

ਰਵਿਦਾਸ ਜੀ ਧਾਰਮਿਕ ਮਾਹੌਲ ਨਾਲ ਜੁੜੇ ਉਸ ਹਰ ਪਹਿਲੂ ਦਾ ਖੰਡਨ ਕਰਦੇ ਹਨ ਜੋ ਅਧਿਆਤਮਿਕਤਾ ਦੀ ਕਸੌਟੀ 'ਤੇ ਖਰਾ ਨਹੀਂ ਉੱਤਰਦਾ। ਉਨ੍ਹਾਂ ਨੇ ਧਾਰਮਿਕ ਰੀਤੀ-ਰਿਵਾਜਾਂ ਅਤੇ ਉਸ ਜੀਵਨ ਢੰਗ ਦਾ ਜ਼ੋਰਦਾਰ ਖੰਡਨ ਵੀ ਕੀਤਾ ਜੋ ਅਧਿਆਤਮਿਕ ਸੰਪੂਰਨਤਾ ਲਈ ਕੋਈ ਯੋਗਦਾਨ ਨਹੀਂ ਪਾ ਸਕਦੇ। ਭਗਤ ਰਵਿਦਾਸ ਜੀ ਦੀ ਵਿਚਾਰਧਾਰਾ ਦੀ ਪ੍ਰਧਾਨ ਸੁਰ ਅਧਿਆਤਮਿਕ ਹੋਣ ਕਰਕੇ

---

* ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਉਨ੍ਹਾਂ ਦੇ ਬਾਕੀ ਸਾਰੇ ਸਰੋਕਾਰ ਉਨ੍ਹਾਂ ਦੀ ਅਧਿਆਤਮਿਕ ਚੇਤਨਾ ਦੇ ਅਧੀਨ ਹੋਏ ਨਜ਼ਰ ਆਉਂਦੇ ਹਨ। ਭਗਤ ਜੀ ਦੀ ਵਿਲੱਖਣਤਾ ਇਹ ਵੀ ਹੈ ਕਿ ਉਹ ਆਪਣੀ ਹਰ ਸਮੱਸਿਆ ਦੇ ਹੱਲ ਵਜੋਂ ਅਧਿਆਤਮਿਕ ਆਧਾਰ ਨੂੰ ਹੀ ਪ੍ਰਮੁਖਤਾ ਆਧਾਰ ਮੰਨਦੇ ਹਨ। ਉਨ੍ਹਾਂ ਦੇ ਸਮੇਂ ਦੀ ਭਾਰਤੀ ਧਾਰਮਿਕ ਵਿਵਸਥਾ ਜੋ ਜਾਤੀ ਅਥਵਾ ਵਰਣ ਵਿਵਸਥਾ ਤੋਂ ਪ੍ਰੇਰਿਤ ਸੀ, ਉਸ ਦਾ ਵਿਰੋਧ ਵੀ ਉਨ੍ਹਾਂ ਨੇ ਅਧਿਆਤਮਿਕ ਆਧਾਰ 'ਤੇ ਹੀ ਕੀਤਾ। ਭਗਤ ਰਵਿਦਾਸ ਜੀ ਦੁਨੀਆਂ ਦੇ ਪਹਿਲੇ ਸ਼ਖ਼ਸ ਹਨ, ਜੋ ਆਪਣੇ ਸ਼ਰਧਾਲੂਆਂ ਨੂੰ ਜਾਤੀ ਦੇ ਆਧਾਰ 'ਤੇ ਹੁੰਦੇ ਵਿਤਕਰੇ ਅਤੇ ਛੂਆ-ਛੂਤ ਵਿਰੁੱਧ ਆਵਾਜ਼ ਉਠਾਉਣ ਲਈ ਪ੍ਰੇਰਿਤ ਕਰਦੇ ਹਨ। ਭਾਰਤੀ ਸੰਤ ਪ੍ਰਥਾ ਦੇ ਉਹ ਪਹਿਲੇ ਸੰਤ ਹਨ ਜੋ ਜਾਤੀ ਪ੍ਰਥਾ ਦਾ ਵਿਰੋਧ ਕਰਦੇ ਹਨ। ਉਨ੍ਹਾਂ ਦੀ ਜਾਤੀ ਪ੍ਰਥਾ ਪ੍ਰਤੀ ਇਸ ਹਿੰਮਤ ਨੇ ਲੰਬੇ ਸਮੇਂ ਤੱਕ ਭਗਤੀ ਲਹਿਰ ਉੱਤੇ ਆਪਣਾ ਪ੍ਰਭਾਵ ਪਾਇਆ। ਆਪਣੀ ਬਾਣੀ ਵਿਚ ਉਹ ਆਪ ਸਿੱਧ ਕਰਦੇ ਹਨ ਕਿ ਨੀਚ ਜਾਤੀ ਦੇ ਹੋਣ ਦੇ ਬਾਵਜੂਦ ਉਹ ਅਖਾਉਤੀ ਉੱਚ ਜਾਤੀ ਦੇ ਪੰਡਿਤਾਂ ਤੋਂ ਜ਼ਿਆਦਾ ਪਰਮਾਤਮਾ ਦੇ ਨੇੜੇ ਹਨ।

ਜਿਵੇਂ ਉਨ੍ਹਾਂ ਲਿਖਿਆ ਹੈ :-

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਉਸ ਵੇਲੇ ਦੀ ਧਾਰਮਿਕ ਸਥਿਤੀ ਰਵਿਦਾਸ ਜੀ ਦੇ ਮੁੱਖ ਸਰੋਕਾਰਾਂ ਵਿਚੋਂ ਇਕ ਹੈ ਕਿਉਂਕਿ ਭਗਤ ਰਵਿਦਾਸ ਜੀ ਉਸ ਵੇਲੇ ਦੀ ਧਾਰਮਿਕ ਸਥਿਤੀ ਤੋਂ ਸੰਤੁਸ਼ਟ ਨਹੀਂ ਸਨ। ਉਸ ਵੇਲੇ ਪੂਜਾ ਵਿਧੀ ਉਨ੍ਹਾਂ ਨੂੰ ਅਧਿਆਤਮਿਕ ਰਾਹ ਦਿਖਾਉਣ ਵਾਲੀ ਨਜ਼ਰ ਨਹੀਂ ਸੀ ਆਉਂਦੀ। ਉਨ੍ਹਾਂ ਦੇ ਸਮੇਂ ਤੋਂ ਪਹਿਲਾਂ ਵਾਪਰਦੇ ਯੁੱਗਾਂ ਵਿਚ ਪਰਵਾਨ ਹੁੰਦੇ ਧਾਰਮਿਕ ਵਿਧਾਨ ਪ੍ਰਤੀ ਵੀ ਉਹ ਪੂਰੀ ਤਰ੍ਹਾਂ ਜਾਗਰੂਕ ਹਨ ਅਤੇ ਉਸ ਪ੍ਰਤੀ ਸਦਭਾਵਨਾ ਵੀ ਰੱਖਦੇ ਹਨ ਪਰ ਜਿਸ ਸਮੇਂ ਵਿਚ ਰਵਿਦਾਸ ਜੀ ਕ੍ਰਿਆਸ਼ੀਲ ਹਨ, ਉਹ ਸਮਾਂ ਕਲਯੁੱਗ ਕਰਕੇ ਜਾਣਿਆ ਜਾਂਦਾ ਹੈ। ਉਹ ਦੱਸਦੇ ਹਨ ਕਿ ਕਿਵੇਂ ਤਿੰਨਾਂ ਯੁੱਗਾਂ ਵਿਚ ਵੱਖ-ਵੱਖ ਕਿਸਮ ਦੀਆਂ ਪੂਜਾ ਵਿਧੀਆਂ ਪਰਵਾਨਿਤ ਹੁੰਦੀਆਂ ਰਹੀਆਂ ਸਨ, ਪਰ ਕਲਯੁੱਗ ਵਿਚ ਕੇਵਲ ਪਰਮਾਤਮਾ ਦੇ ਨਾਮ ਦਾ ਸਿਮਰਨ ਹੀ ਦ੍ਰਿੜ ਕਰਕੇ ਮੰਨਿਆ ਜਾਣਾ ਅਸਲ ਧਰਮ ਹੈ। ਇਸ ਵਿਧਾਨ ਨੂੰ ਪ੍ਰਭੂ ਦਾ ਆਪਣਾ ਹੁਕਮ ਕਰਕੇ ਮੰਨਿਆ ਜਾਂਦਾ ਹੈ। ਉਨ੍ਹਾਂ ਕਿਹਾ ਹੈ :-

ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥
ਪਾਰੁ ਕੈਸੇ ਪਾਇਬੋ ਰੇ ॥
ਮੋ ਸਉ ਕੋਊ ਨ ਕਹੈ ਸਮਝਾਇ ॥
ਜਾ ਤੇ ਆਵਾ ਗਵਨੁ ਬਿਲਾਇ ॥੧॥ ਰਹਾਉ ॥
ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਭਗਤ ਰਵਿਦਾਸ ਜੀ ਲਈ ਅਸਲ ਵਿਚ ਪਰਮਾਤਮਾ ਨਾਲ ਪ੍ਰੇਮ ਸੰਬੰਧ ਸਥਾਪਿਤ ਕਰਨਾ ਅਤੇ ਉਸ ਦੀ ਪ੍ਰੇਮਾ ਭਗਤੀ ਵਿਚ ਪੂਰੀ ਤਰ੍ਹਾਂ ਲੀਨ ਹੋਣਾ ਹੀ ਧਰਮ ਹੈ। ਇਸ ਤੋਂ ਇਲਾਵਾ ਜਾਂ ਇਸ ਤੋਂ ਨੀਚੇ ਸਤਰ ਉੱਤੇ ਉਨ੍ਹਾਂ ਲਈ ਧਰਮ ਦੀ ਕੋਈ ਵੀ ਪੱਧਤੀ ਉਨੀ ਮਹੱਤਤਾ ਨਹੀਂ ਰੱਖਦੀ। ਉਹ ਕਹਿੰਦੇ ਹਨ ਕਿ ਇਕ ਪਾਸੇ ਸੰਸਾਰ ਅਤੇ ਸੰਸਾਰ ਦੇ ਦੁੱਖਾਂ ਸੁੱਖਾਂ ਨਾਲ ਬੰਨਿਆ ਹੋਇਆ ਜੀਵਨ ਵਿਧਾਨ ਹੈ ਅਤੇ ਉਸ ਤੋਂ ਪਾਰ ਦੂਜੇ ਪਾਸੇ ਆਨੰਦ ਸਰੂਪੀ ਪਰਮਾਤਮਾ ਹੈ। ਉਸ ਪਾਰਲੇ ਪਾਸੇ ਜਾਣ ਦਾ ਇਕ ਮਾਤਰ ਰਾਹ ਹੈ ਉਸ ਦੀ ਪ੍ਰੇਮਾ ਭਗਤੀ, ਉਸ ਦੀ ਉਸਤਤਿ, ਉਸ ਦੇ ਗੁਣਾਂ ਦਾ ਪ੍ਰੇਮ ਸਹਿਤ ਕੀਤਾ ਗਾਇਨ। ਹੋਰ ਕੋਈ ਰਾਹ ਜਾਂ ਪੂਜਾ ਵਿਧੀ ਇਸ ਦੇ ਤੁਲ ਨਹੀਂ ਹੈ।

ਉਸ ਵੇਲੇ ਦੀਆਂ ਪ੍ਰਚੱਲਿਤ ਧਾਰਮਿਕ ਰਹੁ-ਰੀਤਾਂ ਦੇ ਸੰਦਰਭ ਵਿਚ ਸੁਆਲ ਉੱਠਦੇ ਹੋਏ ਕਹਿੰਦੇ ਹਨ ਕਿ ਐਸੀਆਂ ਕਿਹੜੀਆਂ ਧਾਰਮਿਕ ਰੀਤੀਆਂ ਕੀਤੀਆਂ ਜਾਣ ਕਿ ਹਰ ਪਾਸੇ ਕਰਤਾ ਹੀ ਦਿਸ ਆਵੇ ? ਨਾਲ ਹੀ ਆਪੇ ਜੁਆਬ ਦਿੰਦੇ ਹਨ ਕਿ ਕਰਮ ਆਦਿ ਦਾ ਵਿਚਾਰ ਕਰਕੇ ਮਨ ਵਿਚ ਪ੍ਰੇਮ ਨਹੀਂ ਕੇਵਲ ਸ਼ੰਕਾ ਹੀ ਪੈਦਾ ਹੁੰਦਾ ਹੈ ਅਤੇ ਸ਼ੰਕੇ ਨਾਲ ਅਭਿਮਾਨ ਤਾਂ ਪੈਦਾ ਹੋ ਸਕਦਾ ਹੈ ਪਰ ਕਰਤੇ ਲਈ ਪ੍ਰੇਮ ਪੈਦਾ ਨਹੀਂ ਹੋ ਸਕਦਾ। ਕਿਉਂਕਿ ਕਰਮਕਾਂਡੀ ਧਾਰਮਿਕ ਵਿਧੀ-ਵਿਧਾਨ ਇੰਜ ਹੈ ਜਿਵੇਂ ਹਾਥੀ ਦਾ ਇਸ਼ਨਾਨ ਹੋਵੇ। ਉਹ ਉੱਪਰੋਂ ਆਪਣੇ ਆਪ ਤੇ ਮਿੱਟੀ ਪਾ ਕੇ ਆਪਣੇ ਆਪ ਨੂੰ ਸ਼ੁੱਧ ਹੋਇਆ ਸਮਝ ਲੈਂਦਾ ਹੈ ਪਰ ਅਸਲ ਵਿਚ ਉਹ ਸ਼ੁੱਧ ਨਹੀਂ ਹੋਇਆ ਹੁੰਦਾ। ਧਾਰਮਿਕ ਪਰਪੱਕਤਾ ਹਾਸਿਲ ਕਰਨ ਲਈ ਉਹ ਕੇਵਲ ਪਰਮਾਤਮਾ ਦੇ ਗੁਣਾਂ ਦੇ ਗਾਇਨ ਨੂੰ ਹੀ ਸਰਵੋਤਮ ਮੰਨਦੇ ਹਨ ਜਿਵੇਂ :-

ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥
ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥੩॥
ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥੪॥
ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ ॥
ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ॥੫॥
ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਧਾਰਮਿਕ ਪੂਜਾ ਵਿਧੀ ਦੇ ਬਾਹਰੀ ਰੂਪ ਵਿਚ ਸ਼ੁੱਧੀ ਦੀ ਕਮੀ ਅਤੇ ਉਸ ਦੇ ਮੁਕਾਬਲੇ ਅੰਤਰ ਮਨ ਦੀ ਸ਼ੁੱਧੀ ਨੂੰ ਬਿਆਨ ਕਰਨ ਲਈ ਬੜੀ ਖ਼ੂਬਸੂਰਤ ਉਦਾਹਰਣ ਦਿੰਦੇ ਹੋਏ ਭਗਤ ਰਵਿਦਾਸ ਜੀ ਲਿਖਦੇ ਹਨ ਕਿ :

ਦੂਧੁ ਤ ਬਛਰੈ ਥਨਹੁ ਬਿਟਾਰਿਓ ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥
ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥
ਧੂਪ ਦੀਪ ਨਈਬੇਦਹਿ ਬਾਸਾ ॥
ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥
ਤਨੁ ਮਨੁ ਅਰਪਉ ਪੂਜ ਚਰਾਵਉ ॥
ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 525)

ਪ੍ਰਭੂ ਪੂਜਾ ਦੇ ਸਾਧਨ ਵਜੋਂ ਨਾਮ ਸਿਮਰਨ ਵਿਧੀ ਨੂੰ ਉਹ ਜ਼ਿਆਦਾ ਪ੍ਰਖਤਾ ਮੰਨਦੇ ਹਨ। ਉਹ ਮਹੌਲ ਨੂੰ ਜਿੰਨੀ ਵਿਸ਼ਾਲਤਾ ਨਾਲ ਪੇਸ਼ ਕਰਦੇ ਹਨ ਉਹ ਉਨ੍ਹਾਂ ਦੀ ਸਾਧਨਾ ਦੀ ਵਿਲੱਖਣਤਾ ਹੈ, ਜੋ ਉਸ ਵੇਲੇ ਦੇ ਧਾਰਮਿਕ ਮਹੌਲ ਵਿਚ ਆਮ ਨਹੀਂ। ਨਾਮ ਦੀ ਮਹਿਮਾ ਅਤੇ ਵਿਸ਼ਾਲਤਾ ਦੀ ਝਲਕ ਹੇਠ ਲਿਖੀਆਂ ਰਵਿਦਾਸ ਜੀ ਦੀਆਂ ਸਤਰਾਂ ਵਿਚੋਂ ਭਲੀ ਭਾਂਤ ਝਲਕਦੀ ਹੈ :-

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥

ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 694)

ਭਗਤ ਰਵਿਦਾਸ ਜੀ ਲਈ ਧਰਮ ਦੀ ਸੋਧ ਪ੍ਰੇਮ ਨਾਲ ਭਿੱਜੇ ਮਨ ਦੀ ਇਕਾਗਰਤਾ ਵਿਚੋਂ ਉਪਜਦੀ ਹੈ। ਮਨ ਆਪਣੇ ਸ਼ੁੱਧ ਅਤੇ ਇਕਾਗਰ ਸਰੂਪ ਵਿਚ ਹੀ ਪ੍ਰਭੂ ਭਗਤੀ ਦੇ ਰਾਹ ਤੇ ਚੱਲਣ ਯੋਗ ਹੁੰਦਾ ਹੈ। ਪ੍ਰਭੂ ਸਿਮਰਨ ਦੇ ਸੂਖਮ ਮਾਰਗ ਉੱਪਰ ਚੱਲਣ ਅਤੇ ਪਰਵਾਨ ਹੋਣ ਲਈ ਸ਼ੁੱਧ ਮਨ ਨਾਲ ਕੀਤੀ ਭਗਤੀ ਹੀ ਇਕ ਮਾਤਰ ਸਾਧਨ ਹੈ। ਰਵਿਦਾਸ ਜੀ ਮੰਨਦੇ ਹਨ ਕਿ ਭਾਵਨਾ ਵਿਹੀਨ ਭਗਤੀ ਜਾਂ ਦਿਖਾਵੇ ਦੀ ਭਗਤੀ ਅਰਥਹੀਨ ਹੈ। ਭਗਤੀ ਦੇ ਬਾਹਰੀ ਚਿੰਨ੍ਹ ਪ੍ਰੇਮ ਦੀ ਭਾਵਨਾ ਤੋਂ ਬਿਨਾਂ ਸਿਰਫ ਦਿਖਾਵਾ ਹੈ। ਉਨ੍ਹਾਂ ਅਨੁਸਾਰ ਅਸਲ ਸਰਧਾ-ਭਗਤੀ ਪਰਮਾਤਮਾ ਨਾਲ ਪ੍ਰੇਮ ਵਿਚੋਂ ਉਪਜਦੀ ਅਤੇ ਪਰਵਾਨ ਚੜ੍ਹਦੀ ਹੈ। ਪ੍ਰੇਮ ਉਸ ਨਾਲ ਹੁੰਦਾ ਹੈ, ਜਿਸ ਦੇ ਗੁਣਾਂ ਦਾ ਗਿਆਨ ਹੋਵੇ, ਉੱਚੇ ਸਾਡੇ ਪ੍ਰਤੀ ਰਵੱਈਏ ਦਾ ਗਿਆਨ ਹੋਵੇ, ਸਾਡੇ ਉੱਤੇ ਉਸ ਦੀਆਂ ਮਿਹਰਬਾਨੀਆਂ ਦਾ ਗਿਆਨ ਹੋਵੇ। ਪਰਮਾਤਮਾ ਦੇ ਸਾਰੇ ਦੇ ਸਾਰੇ ਗੁਣ ਉਸ ਦੇ ਸੰਸਾਰ ਰਚਨਾ ਨਾਲ ਸੰਬੰਧਿਤ, ਉਸ ਦੇ ਸਰਬਸ਼ਕਤੀਮਾਨ ਅਤੇ ਅੰਤਿਮ ਸੱਚ ਹੋਣ ਦਾ ਪ੍ਰਮਾਣ ਹੁੰਦੇ ਹਨ। ਉਸ ਦੇ ਸਰਬਸ਼ਕਤੀਮਾਨ ਅਤੇ ਸਦੀਵੀ ਸੱਚ ਹੋਣ ਦੇ ਗਿਆਨ ਨਾਲ ਉਸ ਪ੍ਰਤੀ ਜਾਂ ਤਾਂ ਡਰ ਪੈਦਾ ਹੁੰਦਾ ਹੈ ਜਾਂ ਪ੍ਰੇਮ। ਭਗਤ ਰਵਿਦਾਸ ਜੀ ਦੀ ਭਗਤੀ ਦਾ ਸ੍ਰੋਤ ਪ੍ਰਭੂ ਪ੍ਰਤੀ ਪ੍ਰੇਮ ਵਿਚੋਂ ਉਪਜਦਾ ਹੈ। ਇਸ ਸਾਰੇ ਧਾਰਮਿਕ ਮਾਹੌਲ ਦਾ ਸਿੱਧਾ ਸੰਬੰਧ ਮਨੁੱਖ ਦੇ ਸੁਚੇਤ ਮਨ ਨਾਲ ਹੁੰਦਾ ਹੈ। ਇਸੇ ਕਰਕੇ ਭਗਤ ਰਵਿਦਾਸ ਜੀ ਨੇ ਆਪਣੇ ਧਾਰਮਿਕ/ਅਧਿਆਤਮਿਕ ਦ੍ਰਿਸਟੀਕੋਣ ਨੂੰ ਮਨੋਵਿਗਿਆਨਕ ਅਤੇ ਤਰਕਸੰਗਤਿ ਢੰਗ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਅਨੁਸਾਰ ਧਾਰਮਿਕ ਰਾਹ ਦੀਆਂ ਰੁਕਾਵਟਾਂ ਅਸਲ ਵਿਚ ਮਨੁੱਖ ਨੂੰ ਦਰਪੇਸ਼ ਮਾਨਸਿਕ ਰੁਕਾਵਟਾਂ ਹੀ ਹਨ, ਕਿਉਂਕਿ ਮਨ ਦੀਆਂ ਬਿਰਤੀਆਂ ਹੀ ਮਨੁੱਖ ਨੂੰ ਵੱਖ-ਵੱਖ ਕਿਸਮ ਦੇ ਕਰਮ ਕਰਨ ਲਈ ਪ੍ਰੇਰਿਤ ਕਰਦੀਆਂ ਹਨ। ਨਾਕਾਰਾਤਮਕ ਬਿਰਤੀਆਂ ਮਨ ਦੀ ਸਹਿਜਤਾ ਦਾ ਵਿਰੋਧ ਹੁੰਦਾ ਹੈ। ਸ਼ੁੱਧ ਅਤੇ ਸੰਕੁਚਿਤ/ਇਕਾਗਰ ਮਨ ਦੀ ਚੇਤਨਾ ਦੇ ਸ਼ੁੱਧ ਸਰੂਪ ਜੋ ਪ੍ਰਭੂ ਪ੍ਰੇਮ ਵਿਚ ਸਥਿਤ ਹੋਣ ਯੋਗ ਹੁੰਦਾ ਹੈ ਨੂੰ ਪ੍ਰਾਪਤ ਕਰਨ ਦੇ ਯੋਗ ਹੋ ਸਕਦਾ ਹੈ।

ਪਰ ਮਨ ਦਾ ਅਸਲ ਅਤੇ ਸ਼ੁੱਧ ਸਰੂਪ ਉਸ ਦੀ ਸਹਿਜ ਅਵਸਥਾ ਹੈ। ਜਦੋਂ ਮਨ ਸੰਸਾਰ ਦੀਆਂ ਕਾਮਨਾਵਾਂ ਵੱਲ ਭਜਦਾ ਹੈ ਉਹ ਉਸ ਅਸਹਿਜ ਸਥਿਤੀ ਵਿਚ ਵਿਚਰਦਾ ਹੈ ਜੋ ਉਸ ਦੀ ਆਪਣੀ ਅਸਲ ਬਿਰਤੀ ਦਾ ਵਿਰੋਧ ਹੁੰਦਾ ਹੈ ਜਿਸ ਨੂੰ ਭਗਤ ਜੀ ਮਨ ਦਾ ਵਿਗੜਿਆ ਹੋਇਆ ਰੂਪ ਮੰਨਦੇ ਹਨ। ਮਨ ਦਾ ਵਿਗੜਿਆ ਹੋਇਆ ਰੂਪ ਜੋ ਉਸ ਨੂੰ ਪਰਮਾਤਮਾ ਦੇ ਪ੍ਰੇਮ ਤੋਂ ਉਲਟਾ ਕੇ ਸੰਸਾਰੀ ਮਾਇਆਵੀ ਸੁੱਖਾਂ ਵੱਲ ਪ੍ਰੇਰਦਾ ਹੈ, ਉਹੀ ਅਸਲ ਵਿਚ ਉਸ ਲਈ ਦੁੱਖ ਦਾ ਕਾਰਨ ਬਣਦਾ ਹੈ। ਇਹ ਸਾਰਾ ਜ਼ਿਕਰ ਉਹ ਆਪਣੇ ਵਿਅਕਤੀਗਤ ਅਨੁਭਵਾਂ ਦੇ ਆਧਾਰ 'ਤੇ ਬਿਆਨ ਕਰਦੇ ਹਨ। ਪ੍ਰਮਾਣ ਦੇ ਕੇ ਸਮਝਾਉਣ ਲਈ ਉਹ ਉਸ ਸਥਿਤੀ ਵਿਚ ਆਪਣੇ ਆਪ ਨੂੰ ਸਥਾਪਿਤ ਕਰਦੇ ਹੋਏ ਕਹਿੰਦੇ ਹਨ :-

ਨਾਥ ਕਛੂਅ ਨ ਜਾਨਉ ॥
ਮਨੁ ਮਾਇਆ ਕੈ ਹਾਥਿ ਬਿਕਾਨਉ ॥੧॥ ਰਹਾਉ ॥
ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥
ਹਮ ਕਹੀਅਤ ਕਲਿਜੁਗ ਕੇ ਕਾਮੀ ॥੧॥
ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥
ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥੨॥
ਜਤ ਦੇਖਉ ਤਤ ਦੁਖ ਕੀ ਰਾਸੀ ॥
ਅਜੌਂ ਨ ਪਤ੍ਹਾਇ ਨਿਗਮ ਭਏ ਸਾਖੀ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 710)

ਉਨ੍ਹਾਂ ਅਨੁਸਾਰ ਜਦੋਂ ਮਨ ਆਪਣੀ ਅਸਲ ਸਥਿਤੀ ਵਿਚ ਆ ਜਾਵੇ ਤਾਂ ਸਦੀਵੀ ਚੇਤਨਾ ਜਾਂ ਅੰਤਿਮ ਚੇਤਨਾ ਦਾ ਦਰਵਾਜ਼ਾ ਖੁੱਲਦਾ ਹੈ। ਇਹ ਸਹਿਜ ਅਵਸਥਾ ਪ੍ਰਭੂ ਪ੍ਰੇਮ ਦੀ ਅਵਸਥਾ ਵਿਚੋਂ ਉਪਜਦੀ ਹੈ। ਉਸ ਅਵਸਥਾ ਵਿਚੋਂ ਨਿਕਲਣ ਦੇ ਇਲਾਜ ਦਾ ਜ਼ਿਕਰ ਕਰਦੇ ਹੋਏ ਰਵਿਦਾਸ ਜੀ ਕਹਿੰਦੇ ਹਨ :-

ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥੬॥
ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥
ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥੭॥
ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥
ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥੮॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਮਨ ਦੀ ਸਥਿਰ ਅਵਸਥਾ ਭਗਤ ਰਵਿਦਾਸ ਜੀ ਲਈ ਮੁਕਤੀ ਦਾ ਦੁਆਰ ਖੋਲ੍ਹਦੀ ਹੈ। ਪਰ ਸੁਆਲ ਹੈ ਕਿ ਇਹ ਸਥਿਰ ਅਵਸਥਾ ਦੀ ਪ੍ਰਾਪਤੀ ਕਿਥੋਂ ਅਤੇ ਕਿਵੇਂ ਹੋਵੇ ? ਉਨ੍ਹਾਂ ਅਨੁਸਾਰ ਮੁਕਤੀ ਦੀ ਪ੍ਰਾਪਤੀ ਦਾ ਇਕ ਮਾਤਰ ਰਾਹ ਕੇਵਲ ਮਨ ਨੂੰ ਸਾਧ ਕੇ ਅਤੇ ਨਾਮ ਨਾਲ ਜੁੜ ਕੇ ਹੀ ਖੁੱਲ੍ਹ ਸਕਦਾ ਹੈ। ਮਨ ਨੂੰ ਸਾਧਨ ਲਈ ਸੋਧ ਕੇਵਲ ਸਾਧੂ ਦੀ ਸ਼ਰਨ ਵਿਚ ਜਾ ਕੇ ਹੀ ਪ੍ਰਾਪਤ ਹੁੰਦੀ ਹੈ। ਸਾਧੂ ਦੀ ਸ਼ਰਨ ਵਿਚ ਕੇਵਲ ਪ੍ਰਭੂ ਦੇ ਗੁਣਾਂ ਦਾ ਵਿਖਿਆਨ ਹੁੰਦਾ ਹੈ, ਉਸ ਦੇ ਗੁਣਾਂ ਬਾਰੇ ਵਿਸਥਾਰ ਚਰਚਾ ਹੁੰਦੀ ਹੈ, ਉਸ ਦੇ ਗੁਣਾਂ ਦਾ ਲਗਾਤਾਰ ਗਾਇਨ ਹੁੰਦਾ ਹੈ। ਸੰਤ ਨੇ ਆਪਣਾ ਮਨ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਕੇ ਕਿਵੇਂ ਸਾਧਿਆ ਇਸ ਦਾ ਗਿਆਨ ਉਹ ਆਪ ਹੀ ਦੇਣ ਯੋਗ ਹੁੰਦਾ ਹੈ। ਇਸ ਨਾਲ ਮਨੁੱਖ ਦਾ ਮਨ ਪ੍ਰਭੂ ਪ੍ਰਤੀ ਭਗਤੀ ਲਈ ਸਦਾ ਪ੍ਰੇਰਿਤ ਰਹਿੰਦਾ ਹੈ। ਇਸ ਕਰਕੇ ਸਾਧਕ ਆਪਣੇ ਮਨ ਨੂੰ ਗੁਰੂ ਕਿਰਪਾ ਅਥਵਾ ਸਾਧ-ਸੰਗਤ ਨਾਲ ਸੋਧ ਦੇ ਕੇ ਮਨ ਦੀ ਸੰਪੂਰਨ ਇਕਾਗਰਤਾ ਵਿਚੋਂ ਪ੍ਰਭੂ ਪ੍ਰਾਪਤੀ ਦਾ ਰਾਹ ਲੱਭ ਲੈਂਦਾ ਹੈ। ਇਥੋਂ ਤੱਕ ਉਨ੍ਹਾਂ ਕਹਿ ਦਿੱਤਾ ਹੈ ਕਿ ਸੰਤ ਪਰਮਾਤਮਾ ਦਾ ਸਰੀਰ ਰੂਪ ਹਨ ਅਤੇ ਸੱਚ ਦਾ ਰਾਹ ਕੇਵਲ ਸੰਤ ਜਨ ਹੀ ਜਾਣਦੇ ਹਨ। ਇਸੇ ਕਰਕੇ ਉਹ ਕਹਿੰਦੇ ਹਨ ਕਿ ਸੰਤ ਦੀ ਸੰਗਤ ਵਿਚ ਪ੍ਰਭੂ ਦੀ ਕਥਾ ਦਾ ਅਸਲੀ ਰਸ ਹੁੰਦਾ ਹੈ ਅਤੇ ਉਹ ਪਰਮਾਤਮਾ ਤੋਂ ਸੰਤ ਦੀ ਸੰਗਤ ਹੀ ਮੰਗਦੇ ਹਨ। ਸੰਤ ਦੀ ਮਹੱਤਤਾ ਇੰਨੀ ਦੱਸੀ ਕਿ ਸੰਤਾਂ ਦੇ ਸੇਵਕਾਂ ਦੀ ਸੇਵਾ ਵੀ ਉਹ ਮੰਗ ਰਹੇ ਹਨ; ਭਾਵ ਸੰਤ ਦੀ ਪਦਵੀ ਇੰਨੀ ਉੱਚੀ ਹੈ ਕਿ ਸੰਤ ਦੇ ਸੇਵਕ ਦੀ ਸੇਵਾ ਵੀ ਜੇ ਕਰਨ ਨੂੰ ਮਿਲ ਜਾਵੇ ਤਾਂ ਵੀ ਪਰਮਾਤਮਾ ਦੀ ਖੁਸ਼ੀ ਮਿਲ ਜਾਂਦੀ ਹੈ। ਉਹ ਤਾਂ ਇਥੋਂ ਤੱਕ ਕਹਿ ਗਏ ਕਿ ਸੰਤ ਅਤੇ ਅਨੰਤ ਵਿਚ ਕੋਈ ਭੇਦ ਨਹੀਂ; ਭਾਵ ਸੰਤ ਪਰਮਾਤਮਾ ਦਾ ਹੀ ਰੂਪ ਹੁੰਦੇ ਹਨ। ਇਸ ਸੰਦਰਭ ਵਿਚ ਉਨ੍ਹਾਂ ਦੀਆਂ ਹੇਠ ਲਿਖੀਆਂ ਸਤਰਾਂ ਗੌਰ ਕਰਨ ਯੋਗ ਹਨ :-

(1) ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥
ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥
ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 93)

(2) ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥
ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥
ਸੰਤ ਚੀ ਸੰਗਤਿ ਸੰਤ ਕਥਾ ਰਸੁ ॥
ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ ਰਹਾਉ ॥
ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ ॥੨॥
ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥
ਜਣੀ ਲਖਾਵਹੁ ਅਸੰਤ ਪਾਪੀ ਸਣਿ ॥੩॥
ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥
ਸੰਤ ਅਨੰਤਹਿ ਅੰਤਰੁ ਨਾਹੀ ॥੪॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਭਗਤ ਰਵਿਦਾਸ ਜੀ ਸੰਤ ਦੀ ਸੰਗਤ ਦਾ ਤਰਕ ਦਿੰਦੇ ਹੋਏ ਕਹਿੰਦੇ ਹਨ :-

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥
ਮਾਧਉ ਸਤਸੰਗਤਿ ਸਰਨਿ ਤੁਮ੍ਾਰੀ ॥
ਹਮ ਅਉਗਨ ਤੁਮ੍ ਉਪਕਾਰੀ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਭਗਤ ਰਵਿਦਾਸ ਜੀ ਦੀ ਸੋਚ ਦੇ ਅਧਿਆਤਮਿਕ ਉਲਾਰ ਲਈ ਉਨ੍ਹਾਂ ਦਾ ਆਪਣਾ ਤਰਕ ਹੈ ਜਿਸ ਨੂੰ ਉਹ ਕਈ ਵੱਖ-ਵੱਖ ਭਾਵਾਂ ਵਿਚ ਬਿਆਨ ਕਰਦੇ ਹਨ। ਆਪਣੇ ਭਗਤ ਹੋਣ ਦੇ ਉਹ ਬੜੇ ਖੂਬਸੂਰਤ ਕਾਰਨ ਦਿੰਦੇ ਹਨ। ਪਰਮਾਤਮਾ ਨੂੰ ਸਰਬਉੱਚ ਸ਼ਕਤੀ, ਸਰਬ ਕਲਾ ਸੰਪੂਰਨ ਅਤੇ ਦੁਨੀਆਂ ਦੇ ਸਮੱਸਤ ਸੁੱਖਾਂ ਦਾ ਦਾਤਾ ਮੰਨਦੇ ਹੋਏ ਉਹ ਉਸ ਪ੍ਰਤੀ ਆਪਣੀ ਸ਼ਰਧਾ ਭਗਤੀ ਦੇ ਕਾਰਨ ਨੂੰ ਕਿਤੇ ਤਾਂ ਪ੍ਰੇਮ ਦਾ ਨਾਂ ਦਿੰਦੇ ਹਨ ਕਿਤੇ ਉਸ ਤੋਂ ਵਿਛੋੜੇ ਦਾ, ਕਿਤੇ ਵਿਛੋੜੇ ਅਤੇ ਅਗਿਆਨਤਾ ਕਾਰਨ ਪੈਦਾ ਹੋਏ ਸੰਸੇ ਦਾ, ਕਿਤੇ ਮੌਤ ਦੇ ਡਰ ਦਾ ਅਤੇ ਕਿਤੇ ਨਰਕ ਦੇ ਭੈਅ ਦਾ। ਜਿਵੇਂ :

ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥
ਜਹ ਜਹ ਜਾਉ ਤਹਾ ਤੇਰੀ ਸੇਵਾ ॥
ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥
ਤੁਮਰੇ ਭਜਨ ਕਟਹਿ ਜਮ ਫਾਂਸਾ ॥
ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥

(ਗੁਰੂ ਗ੍ਰੰਥ ਸਾਹਿਬ, ਪੰਨਾ 659)

ਅਤੇ:

ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 694)

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥
ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥
ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥
ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥
ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥
ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਡਰ ਕਰਕੇ ਭਗਤੀ ਦੇ ਭਾਵ ਨੂੰ ਉਹ ਇੰਜ ਬਿਆਨ ਕਰਦੇ ਹਨ :-

ਪੁਰ ਸਲਾਤ ਕਾ ਪੰਥੁ ਦੁਹੇਲਾ ॥
ਸੰਗਿ ਨ ਸਾਥੀ ਗਵਨੁ ਇਕੇਲਾ ॥੨॥
ਦੁਖੀਆ ਦਰਦਵੰਦੁ ਦਰਿ ਆਇਆ ॥
ਬਹੁਤੁ ਪਿਆਸ ਜਬਾਬੁ ਨ ਪਾਇਆ ॥
ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥
ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 793)

ਅਤੇ;

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 487)

ਅਤੇ;

ਮੁਕੰਦ ਮੁਕੰਦ ਜਪਹੁ ਸੰਸਾਰ ॥
ਬਿਨੁ ਮੁਕੰਦ ਤਨੁ ਹੋਇ ਅਉਹਾਰ ॥
ਸੋਈ ਮੁਕੰਦੁ ਮੁਕਤਿ ਕਾ ਦਾਤਾ ॥
ਸੋਈ ਮੁਕੰਦੁ ਹਮਰਾ ਪਿਤ ਮਾਤਾ ॥੧॥
ਜੀਵਤ ਮੁਕੰਦੇ ਮਰਤ ਮੁਕੰਦੇ ॥
ਤਾ ਕੇ ਸੇਵਕ ਕਉ ਸਦਾ ਅਨੰਦੇ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 875)

ਭਗਤ ਰਵਿਦਾਸ ਜੀ ਦੇ ਅਧਿਆਤਮਿਕ ਦ੍ਰਿਸ਼ਟੀਕੋਣ ਵਿਚ ਆਪਸ ਵਿਰੋਧੀ ਵਿਚਾਰ ਵੀ ਮਿਲਦੇ ਹਨ। ਇਸ ਨਾਲ ਉਨ੍ਹਾਂ ਦੀ ਵਿਚਾਰਧਾਰਾ ਹੋਰ ਉੱਘੜ ਕੇ ਸਮਝ ਆਉਂਦੀ ਪ੍ਰਤੀਤ ਹੁੰਦੀ ਹੈ। ਪਰਮਾਤਮਾ ਦੀ ਸਰਬਸ਼ਕਤੀਮਾਨਤਾ ਅਤੇ ਸਦੀਵਤਾ ਦੇ ਮੁਕਾਬਲੇ ਸੰਸਾਰ ਦੀ ਨਾਸ਼ਮਾਨਤਾ ਬਾਰੇ ਜਦੋਂ ਗੱਲ ਕਰਦੇ ਹਨ ਤਾਂ ਪ੍ਰਭੂ ਗੁਣਾਂ ਨੂੰ ਹੋਰ ਉਘਾੜ ਕੇ ਪੇਸ਼ ਕਰਦੇ ਪ੍ਰਤੀਤ ਹੁੰਦੇ ਹਨ। ਪਰਮਾਤਮਾ ਨਾਲ ਜੁੜਨ ਅਤੇ ਉਸ ਦੇ ਉਲਟ ਸੰਸਾਰ ਨਾਲ ਜੁੜਨ ਦੇ ਆਪਸ ਵਿਰੋਧੀ ਮਾਹੌਲ ਨੂੰ ਉਹ ਰੰਗਾਂ ਦੇ ਨਾਲ ਤੁਲਨਾ ਕਰ ਕੇ ਇਉਂ ਸਮਝਾਉਂਦੇ ਹਨ :-

ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ ॥੨॥
ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ ॥

ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥੩॥
ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥
ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਭਗਤ ਜੀ ਦੀ ਅਧਿਆਤਮਿਕ ਸੋਚ ਦੇ ਗੰਭੀਰ ਰਹੱਸਵਾਦੀ ਮੁੱਦੇ ਹਨ ਜਿਸ ਨੂੰ ਆਮ ਭਾਸ਼ਾ ਵਿਚ ਸਮਝਣਾ ਅਤੇ ਸਮਝਾਉਣਾ ਔਖਾ ਹੁੰਦਾ ਹੈ। ਆਪਣੇ ਰਹੱਸਮਈ ਭਾਵਾਂ ਦਾ ਪ੍ਰਗਟਾਵਾ ਉਹ ਦੋਹਰੇ ਅਰਥ ਵਾਲੀ ਭਾਸ਼ਾ ਵਿਚ ਇਉਂ ਬਿਆਨ ਕਰਦੇ ਹਨ :-

ਲੋਗੁ ਗਠਿ ਗਠਿ ਖਰਾ ਬਿਗੂਚਾ ॥
ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 659)

ਦੇਵ ਸੰਸੈ ਗਾਂਠਿ ਨ ਛੂਟੈ ॥
ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲ ਲੂਟੇ ॥੧॥ ਰਹਾਉ ॥
ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥੨॥
ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ ॥
ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 974)

ਆਤਮਾ ਅਤੇ ਪਰਮਾਤਮਾ ਦੇ ਇਕੋ ਰੂਪ ਵਿਚ ਆਈ ਭਰਮ ਦੀ ਦੀਵਾਰ ਦਾ ਜ਼ਿਕਰ ਕਰਦੇ ਕਹਿੰਦੇ ਹਨ ਕਿ ਹੇ ਪ੍ਰਭੂ ਤੂੰ ਤੇ ਮੈਂ ਇਕ ਹੀ ਰੂਪ ਹਾਂ ਬਸ ਕੇਵਲ ਆਪਣੀ ਹਉਮੈ ਕਰਕੇ ਮੈਂ ਤੇਰੇ ਤੋਂ ਅੱਡ ਹਾਂ। ਜਿਵੇਂ ਜਲ ਅਤੇ ਲਹਿਰ ਇਕੋ ਹੀ ਸਰੂਪ ਹੁੰਦੇ ਹਨ ਪਰ ਤੇਰੇ ਤੋਂ ਉਲਟੀ ਦਿਸ਼ਾ ਵਿਚ ਵਹਿਣ ਕਰਕੇ ਮੈਂ ਤੇਰੇ ਤੋਂ ਅੱਡ ਹਾਂ। ਉਹ ਕਹਿੰਦੇ ਹਨ ਕਿ ਇਹ ਕੈਸਾ ਭਰਮ ਦਾ ਪਰਦਾ ਹੈ ਜੋ ਦਿਸ ਤਾਂ ਰਿਹਾ ਹੈ ਪਰ ਸੱਚ ਨਹੀਂ ਹੈ। ਇਕ ਕਹਾਣੀ ਦਾ ਜ਼ਿਕਰ ਕਰਦੇ ਹੋਏ ਉਹ ਕਹਿੰਦੇ ਹਨ ਕਿ ਜਿਵੇਂ ਇਕ ਰਾਜਾ ਆਪਣੇ ਸਿੰਘਾਸਨ 'ਤੇ ਬੈਠਾ-ਬੈਠਾ ਸੌਂ ਗਿਆ ਤਾਂ ਉਸ ਨੂੰ ਇਕ ਸੁਪਨਾ ਆਇਆ ਕਿ ਉਸ ਦਾ ਰਾਜ ਭਾਗ ਸਭ ਖਤਮ ਹੋ ਗਿਆ, ਉਹ ਭਿਖਾਰੀ ਹੋ ਗਿਆ। ਇਸੇ ਤਰ੍ਹਾਂ ਮੈਂ ਹੇ ਪ੍ਰਭੂ ਤੇਰੇ ਵਿਚ ਆਨੰਦਿਤ ਅਵਸਥਾ ਵਿਚ ਸੀ ਪਰ ਜਦੋਂ ਤੇਰੇ ਤੋਂ ਅੱਡ ਹੋਇਆ ਤਾਂ ਸੰਸਾਰ ਦੇ ਦੁੱਖਾਂ ਨੇ ਘੇਰ ਲਿਆ। ਜਿਵੇਂ :

ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 657)

ਪਰ ਪ੍ਰੇਮਾ ਭਗਤੀ ਵਿਚ ਲੀਨ ਹੋਣ ਤੋਂ ਬਾਅਦ ਅਧਿਆਤਮਿਕਤਾ ਦੀ ਅੰਤਿਮ ਮੰਜ਼ਿਲ ਪ੍ਰਾਪਤ ਕਰਕੇ ਫੇਰ ਉਹੀ ਆਤਮਿਕ ਅਵਸਥਾ ਦਾ ਆਨੰਦ ਪ੍ਰਾਪਤ ਹੋ ਸਕਦਾ ਹੈ। ਭਗਤ ਰਵਿਦਾਸ ਜੀ ਦੀਆਂ ਹੇਠ ਲਿਖੀਆਂ ਸਤਰਾਂ ਉਨ੍ਹਾਂ ਦੀ ਸ਼ਾਹਕਾਰ ਰਚਨਾ ਹੈ। ਦੁਨੀਆਂ ਦੇ ਤਕਰੀਬਨ ਸਾਰੇ ਧਰਮ ਜ਼ਿੰਦਗੀ ਤੋਂ ਬਾਅਦ ਦੀ ਜ਼ਿੰਦਗੀ ਦਾ ਜ਼ਿਕਰ ਕਰਦੇ ਹਨ। ਮਨੁੱਖ ਦੀ ਆਤਮਿਕ ਸਥਿਤੀ ਦਾ ਇੰਨਾ ਖੂਬਸੂਰਤ ਬਿਆਨ ਬਹੁਤ ਘੱਟ ਪੜ੍ਹਨ-ਸੁਣਨ ਨੂੰ ਮਿਲਿਆ ਹੈ। ਜਿਵੇਂ ਉਨ੍ਹਾਂ ਲਿਖਿਆ ਹੈ :-

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥

ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 345)

ਅਤੇ;

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਿਰ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥
ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥
ਜੈਸਾ ਮਾਨੀਐ ਹੋਇ ਨ ਤੈਸਾ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 657)

ਹੇਠਲੀਆਂ ਸਤਰਾਂ ਰਾਹੀਂ ਜਿਵੇਂ ਪਰਮਾਤਮਾ ਨਾਲ ਆਹਮਣੇ-ਸਾਹਮਣੇ ਉਹ ਵਾਰਤਾਲਾਪ ਕਰ ਰਹੇ ਹਨ ਇਹ ਉਨ੍ਹਾਂ ਦੇ ਪਰਮਾਤਮਾ ਨਾਲ ਗੂੜ੍ਹ ਨੇੜਤਾ ਦਾ ਬਹੁਤ ਹੀ ਅਨੋਖਾ ਅਤੇ ਮਿੱਠਾ ਜਿਹਾ ਪ੍ਰਗਟਾਵਾ ਹੈ :

ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥
ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥੩॥
ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥੪॥੧॥
ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 658)

# ਭਗਤ ਰਵਿਦਾਸ ਬਾਣੀ ਦਾ ਸਮਾਜਿਕ ਪਰਿਪੇਖ

ਅਮਰਜੀਤ ਸਿੰਘ ਕਾਂਗ*

ਪਹਿਲਾਂ ਮੈਂ ਇਹ
ਭਗਤ ਰਵਿਦਾਸ ਬਾਣੀ ਦੇ ਸਮਾਜਿਕ ਪਰਿਪੇਖ ਉੱਪਰ ਚਰਚਾ ਕਰਨ ਤੋਂ ਪਾਰਲੌਕਿਕਤਾ
ਸਪੱਸ਼ਟ ਕਰਨਾ ਚਾਹੁੰਦਾ ਹਾਂ ਕਿ ਮੱਧਕਾਲੀਨ ਪੰਜਾਬੀ ਅਧਿਆਤਮਿਕ ਪਰੰਪਰਾ ਵਿਚ ਪਾਰਲੌਕਿਕ
ਅਤੇ ਲੌਕਿਕਤਾ ਨੂੰ ਇਕ ਦੂਜੇ ਦੇ ਪੂਰਕ ਮੰਨਿਆ ਗਿਆ ਹੈ, ਸਿਰਫ਼ ਪੂਰਕ ਹੀ ਨਹੀਂ ਬਲਕਿ ਧਰਤੀ
ਰਹੱਸ/ਸੱਚ ਤੱਕ ਪਹੁੰਚਣ ਦਾ ਮਾਧਿਅਮ ਵੀ ਕਿਹਾ ਹੈ। ਇਸੇ ਕਰਕੇ ਮੱਧਕਾਲ ਦੀ ਬਾਣੀ ਵਿਚ ਦੇ
ਧਰਮਸਾਲ ਹੈ, ਕਰਮਭੂਮੀ ਹੈ। ਮਨੁੱਖਾ ਜਨਮ ਦੁਰਲਭ ਹੈ। ਦਰਅਸਲ ਇਸ ਸਾਰੇ ਬਾਣੀ-ਚਿੰਤਨ ਆਦੇਸ਼
ਸਰੋਕਾਰਾਂ ਦਾ ਵਿਦਾ-ਬਿੰਦੂ ਧਰਤੀ ਹੈ। ਧਰਤੀ ਤੋਂ ਤੁਰ ਤੇ ਪਾਰਗਾਮੀ ਸ਼ਕਤੀ ਤੱਕ ਪਹੁੰਚਣ ਦਾ ਵਿਚ
ਇਨ੍ਹਾਂ ਰਹੱਸ ਅਨੁਭਵੀ ਬਾਣੀਕਾਰਾਂ ਨੇ ਬਾਰ-ਬਾਰ ਦੁਹਰਾਇਆ ਹੈ। ਇਸ ਸਾਰੇ ਬਾਣੀ-ਸੰਸਾਰ ਕੇ
ਬਾਣੀਕਾਰਾਂ ਨੇ ਧਰਤੀ ਦੀ ਜੋ ਵਿਆਖਿਆ ਕੀਤੀ ਹੈ, ਉਸ ਵਿਚੋਂ ਹੀ ਸਮਾਜਿਕ-ਪਰਿਪੇਖ ਉਘੜ ਗਿਆਨ
ਸਾਹਮਣੇ ਆਇਆ ਹੈ। ਇਹ ਸਮਾਜਿਕ ਪਰਿਪੇਖ ਏਨਾ ਅਰਥ ਭਰਪੂਰ ਹੈ ਕਿ ਅਧਿਏਤਾ ਨੂੰ ਦਿੱਤੀ
ਹੁੰਦਾ ਹੈ ਕਿ ਬਾਣੀਕਾਰਾਂ ਨੇ ਸੁਚੇਤ ਪੱਧਰ ਉੱਪਰ ਮਨੁੱਖ ਨੂੰ ਪਹਿਲਾਂ ਸਮਾਜਿਕ ਕਰਮ ਦੀ ਸੋਝੀ ਪਰਮ
ਹੈ ਅਤੇ ਉਸ ਨੂੰ ਇਕ ਅਜਿਹੇ ਸਮਾਜ ਸਿਰਜਣ ਦੀ ਪ੍ਰੇਰਨਾ ਦਿੱਤੀ ਹੈ, ਜਿਥੇ ਵਸਦਿਆਂ ਉਸਨੇ ਸਨ
ਮੁਕਤੀ ਨੂੰ ਪ੍ਰਾਪਤ ਕਰਨਾ ਹੈ। ਇਹ ਪ੍ਰੇਰਨਾ ਇਸ ਗੱਲ ਦੀ ਵੀ ਸੂਚਕ ਹੈ ਕਿ ਬਾਣੀਕਾਰ ਜਾਣਦੇ ਭਾਗੀ
ਕਿ ਜੇਕਰ ਮਨੁੱਖ ਆਪਣੇ ਚੌਗਿਰਦੇ ਦੇ ਬੰਧਨ ਤੋਂ ਹੀ ਮੁਕਤ ਨਹੀਂ ਤਾਂ ਉਹ ਪਰਮ ਮੁਕਤੀ ਦਾ ਜੋੜਿਆ
ਨਹੀਂ ਬਣ ਸਕੇਗਾ। ਇਹੀ ਕਾਰਣ ਹੈ ਕਿ ਬਾਣੀਕਾਰਾਂ ਨੇ ਮਨੁੱਖ ਨੂੰ ਅਜਿਹੀ ਚੇਤਨਾ ਨਾਲ ਕਿ
ਹੈ ਜਿਸ ਨੇ ਉਸ ਨੂੰ ਸਮਾਜਿਕ ਸੰਦਰਭ ਵਿਚ ਨਵਾਂ ਪ੍ਰਵਚਨ ਦਿੱਤਾ। ਧਿਆਨਯੋਗ ਤੱਥ ਇਹ ਹੈ ਅਤੇ
ਬਾਣੀ ਵਿਚੋਂ ਜਿਨ੍ਹਾਂ ਮਨੁੱਖੀ ਸੰਕਲਪਾਂ ਦੇ ਦਰਸ਼ਨ ਹੁੰਦੇ ਹਨ ਉਹ ਸੰਕਲਪ ਜਨਮ, ਜਾਤ, ਜੋਨੀ ਨੇ
ਸ਼੍ਰੇਣਿਕ ਬੰਧਨਾਂ ਤੋਂ ਆਜ਼ਾਦ ਹਨ। ਇਨ੍ਹਾਂ ਬੰਧਨਾਂ ਤੋਂ ਅਜ਼ਾਦ ਸੰਕਲਪਾਂ ਰਾਹੀਂ ਹੀ ਬਾਣੀਕਾਰਾਂ ਮਨੁੱਖ
ਇਕ ਨਵੇਂ ਸਮਾਜ ਦਾ ਮਾਡਲ ਸਿਰਜਿਆ ਸੀ। ਇਸ ਨਵੇਂ ਸਮਾਜ ਦੀ ਅਜ਼ਾਦ-ਫ਼ਿਜ਼ਾ ਵਿਚ ਹੀ ਮਨੁੱਖ
ਨੇ ਪਰਮ ਮੁਕਤੀ ਲਈ ਆਪਣਾ ਮਾਰਗ ਉਲੀਕਿਆ ਸੀ। ਇਨ੍ਹਾਂ ਨਵੇਂ ਮਾਨਵ ਸੰਕਲਪਾਂ ਨੇ ਹੀ ਇਹ
ਦੀ ਮਾਨਸਿਕਤਾ ਨੂੰ ਹੀਣਤਾ ਭਾਵਾਂ ਤੋਂ ਮੁਕਤ ਕੀਤਾ ਸੀ। ਭਗਤ ਰਵਿਦਾਸ ਦੀ ਬਾਣੀ ਦੀਆਂ ਸ਼੍ਰੇਣੀ
ਸਤਰਾਂ ਉਸ ਮਨੁੱਖ ਦੀ ਹੀ ਮਾਨਸਿਕਤਾ ਨੂੰ ਪ੍ਰਗਟਾਉਂਦੀਆਂ ਹਨ ਜੋ ਜਨਮ, ਜਾਤ, ਜੋਨੀ ਅਤੇ
ਦੇ ਬੰਧਨਾਂ ਤੋਂ ਮੁਕਤ ਹੋ ਚੁੱਕੀ ਹੈ :-

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ ॥
ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ
ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥
ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ
ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥

* ਕੁਰੂਕਸ਼ੇਤਰ ਯੂਨੀਵਰਸਿਟੀ, ਕੁਰੂਕਸ਼ੇਤਰ

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਇਸ ਸ਼ਬਦ ਦੀ ਪ੍ਰਵਚਨ ਸ਼ਕਤੀ ਨੂੰ ਵਿਚਾਰਿਆਂ ਇਹ ਗੱਲ ਸਹਿਜੇ ਹੀ ਪਛਾਣੀ ਜਾ ਸਕਦੀ ਹੈ ਕਿ ਇਹ ਸ਼ਬਦ ਇਕ ਅਜਿਹੇ ਵਿਅਕਤੀ ਦੀ ਤ੍ਰਿਪਤ ਮਾਨਸਿਕ ਸਥਿਤੀ ਅਤੇ ਸਮਾਜਿਕ ਮਨੋਬਲ ਨੂੰ ਪ੍ਰਗਟਾਉਂਦਾ ਹੈ ਜੋ ਜਨਮ, ਜਾਤ, ਜੋਨੀ, ਸ਼੍ਰੇਣੀ ਅਤੇ ਧਰਮ ਦੇ ਸੰਸਥਾਗਤ ਚਰਿੱਤਰ ਤੋਂ ਉੱਪਰ ਉੱਠ ਚੁੱਕਾ ਹੈ। ਇਸ ਸ਼ਬਦ ਵਿਚਲਾ ਵਿਅਕਤੀ ਨਿਮਨ ਜਾਤੀ ਸਥਿਤੀ ਦੇ ਹੀਣ ਭਾਵ ਤੋਂ ਉੱਪਰ ਉੱਠ ਜਾਂਦਾ ਹੈ ਤਾਂ ਉਸ ਅੰਦਰ ਆਤਮ-ਵਿਸ਼ਵਾਸ, ਗਿਆਨ ਦੀ ਸੋਝੀ ਅਤੇ ਸੰਵਾਦ ਸ਼ਕਤੀ ਪੈਦਾ ਹੁੰਦੀ ਹੈ। ਇਸ ਸ਼ਬਦ ਵਿਚਲਾ ਵਿਅਕਤੀ ਜਦੋਂ ਨਿਮਨ ਜਾਤੀ/ਸਥਿਤੀ ਦੇ ਹੀਣ ਭਾਵ ਤੋਂ ਮੁਕਤ ਤਾਂ ਹੈ ਹੀ ਬਲਕਿ ਉਹ ਆਪਣੀ ਪ੍ਰਗਟ ਹੋਈ ਵਿਸ਼ਵਾਸ ਭਾਵਨਾ ਨਾਲ ਸਮਾਜਿਕ ਸੰਦਰਭ ਵਿਚ ਇਕ ਪ੍ਰਤਿਮਾਨ ਵੀ ਸਿਰਜ ਰਿਹਾ ਹੈ, ਅਜਿਹਾ ਪ੍ਰਤਿਮਾਨ ਜੋ ਦੂਸਰਿਆਂ ਦੀ ਮੁਕਤੀ ਦਾ ਮਾਡਲ ਬਣ ਰਿਹਾ ਹੈ। ਧਿਆਨਯੋਗ ਤੱਥ ਇਹ ਵੀ ਹੈ ਕਿ ਜੇ ਵਿਅਕਤੀ ਸ਼੍ਰੇਣਿਕ ਸਮਾਜ ਤੋਂ ਆਜ਼ਾਦ ਨਾ ਹੁੰਦਾ ਤਾਂ ਉਹੋਰੀ ਪਾਰਗਾਮੀ ਅਵਸਥਾ ਪ੍ਰਾਪਤ ਨਹੀਂ ਸੀ ਹੋਣੀ। ਇਸ ਸ਼ਬਦ ਦਾ ਪ੍ਰਵਚਨ ਇਕੋ ਵੇਲੇ ਪਾਰਲੌਕਿਕ ਵੀ ਹੈ ਅਤੇ ਲੌਕਿਕ ਵੀ। ਪਾਰਲੌਕਿਕ ਸਰੋਕਾਰ ਤਾਂ ਸਪੱਸ਼ਟ ਹੀ ਹੈ ਪਰ ਜੋ ਪ੍ਰਵਚਨ ਸਮਾਜਿਕ ਪਰਿਪੇਖ ਵਿਚ ਵਿਚਾਰਨਯੋਗ ਹੈ, ਉਹ ਇਹ ਹੈ ਕਿ ਇਸ ਵਿਚੋਂ ਇਕ ਅਜਿਹੇ ਵਿਅਕਤੀ ਦਾ ਮਾਡਲ ਪ੍ਰਸਤੁਤ ਹੁੰਦਾ ਹੈ, ਜੋ ਨੀਚ ਜਾਤੀ ਵਿਚ ਜਨਮ ਲੈ ਕੇ ਵੀ ਉੱਤਮ ਪੁਰਸ਼ ਦਾ ਦਰਜਾ ਪ੍ਰਾਪਤ ਕਰ ਗਿਆ ਹੈ। ਉੱਤਮਤਾ ਦੀ ਸਥਿਤੀ ਵਿਚ ਸਾਰੇ ਸਮਾਜਿਕ ਬੰਧਨ ਅਤੇ ਭਰਮ ਟੁੱਟ ਗਏ ਹਨ। ਇਹ ਸ਼ਬਦ ਸਮਾਜਿਕ ਪਰਿਪੇਖ ਵਿਚ ਜਾਤ ਅਤੇ ਸ਼੍ਰੇਣੀ ਦੇ ਬੰਧਨਾਂ ਤੋਂ ਉੱਪਰ ਉੱਠਣ ਦੀ ਪ੍ਰੇਰਨਾ ਦਿੰਦਾ ਹੈ। ਇਹ ਪ੍ਰੇਰਨਾ ਹੀ ਅੱਗੋਂ ਕਰਮ ਭੂਮੀ ਦਾ ਮਾਰਗ ਨਿਸ਼ਚਿਤ ਕਰਦੀ ਹੈ। ਰਵਿਦਾਸ ਬਾਣੀ ਨਿਸ਼ਚੇ ਹੀ ਮਨੁੱਖ ਅੰਦਰ ਕਰਮ ਦੀ ਗੌਰਵਤਾ ਦਾ ਅਹਿਸਾਸ ਜਗਾ ਕੇ ਉਸ ਨੂੰ ਬੰਧਨਗ੍ਰਸਤ ਸਮਾਜ ਤੋਂ ਉੱਪਰ ਉੱਠ ਜਾਣ ਦੀ ਦਿਸ਼ਾ ਦਿੰਦੀ ਹੈ। ਇਸ ਦਿਸ਼ਾ ਵਿਚੋਂ ਹੀ ਮਨੁੱਖ ਨੇ ਆਪਣੇ ਮੂਲ ਨੂੰ ਪਛਾਨਣਾ ਹੈ। ਆਪਣੀ ਇਸ ਧਾਰਨਾ ਨੂੰ ਹੋਰ ਵਿਸਥਾਰ ਦੇਣ ਲਈ ਅਸੀਂ ਭਗਤ ਰਵਿਦਾਸ ਜੀ ਦੀ ਬਾਣੀ ਵਿਚੋਂ ਹੇਠ ਲਿਖਿਆ ਸ਼ਬਦ ਪ੍ਰਸਤੁਤ ਕਰਨਾ ਚਾਹਾਂਗੇ :-

ਬੇਗਮਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥

ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 345)

ਇਸ ਸ਼ਬਦ ਵਿਚ ਜਿਸ 'ਬੇਗਮਪੁਰਾ ਸਹਰ' ਦਾ ਜ਼ਿਕਰ ਹੈ, ਉਸ ਦੇ ਸਾਰੇ ਪਾਸਾਰ ਕਲਪਿਤ ਅਵੱਸ਼ ਹਨ, ਪਰ ਇਨ੍ਹਾਂ ਸਾਰੇ ਪਾਸਾਰਾਂ ਦੇ ਸਰੋਕਾਰ ਸਮਾਜਿਕ ਪਰਿਪੇਖ ਨੂੰ ਉਘਾੜਨ ਵਾਲੇ ਹਨ। ਸਹਰ ਦੀ ਰੂਪ ਰੇਖਾ ਕਲਪਿਤ ਹੋ ਕੇ ਅਤਿਅੰਤ ਵਿਵੇਕਪੂਰਨ ਹੈ। ਇਸ ਸ਼ਬਦ ਨੂੰ ਪੜ੍ਹਦਿਆਂ ਇਹ ਹੈਰਾਨਗੀ ਹੁੰਦੀ ਹੈ ਕਿ ਪ੍ਰਭੂ ਪਿਆਰ ਵਿਚ ਲੀਨ ਆਤਮਾ ਨੇ ਬੜੇ ਸਹਿਜ ਰੂਪ ਵਿਚ ਇਕ ਅਜਿਹੇ ਸਹਰ ਦਾ ਮਾਡਲ ਸਿਰਜ ਦਿੱਤਾ ਹੈ ਜਿਸ ਦੀ ਤਲਾਸ਼ ਹੀ ਮਨੁੱਖ ਦੀ ਮੂਲ ਪ੍ਰਾਪਤੀ ਬਣੀ ਹੋਈ ਹੈ। ਵਿਚਾਰਨਯੋਗ ਗੱਲ ਇਹ ਹੈ ਕਿ ਇਹ ਮਾਡਲ ਕਿਸੇ ਵਿਸ਼ੇਸ਼ ਗਿਆਨ ਝਰੋਖੇ ਦਾ ਪ੍ਰਤਿਫਲ ਨਹੀਂ ਬਲਕਿ ਇਸ ਮਾਡਲ ਦਾ ਮੂਲ ਝਰੋਖਾ ਤਾਂ ਅਧਿਆਤਮਿਕ ਹੈ। ਕਮਾਲ ਇਹ ਹੈ ਕਿ ਸਹਿਜ ਚੇਤਨਾ ਵਿਚੋਂ ਸਿਰਜਿਤ ਸਮਾਜ ਮਾਡਲ ਉਸ ਮਨੁੱਖ ਨੂੰ ਆਕਰਸ਼ਿਤ ਕਰਦਾ ਹੈ ਜੋ ਇਕ ਅਜਿਹੇ ਸਮਾਜ ਲਈ ਸੰਘਰਸ਼ਸ਼ੀਲ ਹੈ, ਜਿਥੇ ਮਾਨਵੀ ਹੋਂਦ ਆਪਣੀ ਮਾਨਵਤਾ ਪ੍ਰਾਪਤ ਕਰ ਸਕੇ। ਮਨੁੱਖ ਦੀ ਸਾਰੀ ਯਾਤਰਾ ਹੀ ਇਕ ਅਜਿਹੇ ਸਮਾਜ ਦੀ ਉਸਾਰੀ ਕਰਨਾ ਹੈ, ਜਿਥੇ ਉਹ ਸੁਤੰਤਰਤਾ ਨਾਲ ਵਿਚਰ ਸਕੇ, ਆਪਣੀ ਹੋਂਦ ਨੂੰ ਨਵੇਂ ਅਰਥ ਦੇ ਸਕੇ। ਇਕ ਭਗਤ ਆਤਮਾ ਦੀ ਦ੍ਰਿਸ਼ਟੀ ਵਿਚੋਂ ਉਭਰਿਆ ਇਹ ਮਾਡਲ ਸਮਾਜਿਕ ਪਰਿਪੇਖ ਵਿਚ ਬੜਾ ਮੁੱਲਵਾਨ ਪ੍ਰਤੀਤ ਹੁੰਦਾ ਹੈ। ਇਹ ਇਕ ਅਜਿਹਾ ਸਮਾਜ ਹੈ, ਜੋ ਸ਼੍ਰੇਣੀ ਰਹਿਤ ਹੈ, ਜਿਥੇ ਇਕ ਦੂਜੇ ਦੀ ਹੋਂਦ ਸਵੀਕਾਰੀ ਜਾਂਦੀ ਹੈ, ਵਸਤੂ ਦੇ ਖੁੱਸ ਜਾਣ ਦਾ ਡਰ ਭਉ ਨਹੀਂ, ਇਹ ਸਹਰ ਉਸ ਸਮਾਜ ਵੱਲ ਸੰਕੇਤ ਕਰਦਾ ਹੈ ਜਿਥੇ ਸਾਰੇ ਪਾਸੇ ਇਕੋ ਜਿਹੀਆਂ ਬਰਾਬਰ ਹੋਂਦਾਂ ਹਨ। ਹਰ ਪਾਸੇ ਵਿਚਰਨ ਦੀ ਆਜ਼ਾਦੀ ਹੈ। ਇਸ ਸ਼ਬਦ ਵਿਚ ਜਿਸ ਸਹਰ ਦੀ ਕਲਪਨਾ ਹੈ, ਉਹ ਛਿੰਨ-ਭਿੰਨ ਮਾਨਵ ਦੇ ਉਸ ਆਦਰਸ਼ ਵਰਗੀ ਹੈ, ਜਿਸ ਦੀ ਪੂਰਤੀ ਲਈ ਉਹ ਲੰਮੇ ਅਰਸੇ ਤੋਂ ਜੂਝ ਰਿਹਾ ਹੈ। ਫ਼ਰਕ ਸਿਰਫ਼ ਇਤਨਾ ਹੈ ਕਿ ਭਗਤ ਦੀ ਦ੍ਰਿਸ਼ਟੀ ਅਧਿਆਤਮ ਵਾਲੀ ਹੈ ਅਤੇ ਅਜੋਕੇ ਮਨੁੱਖ ਦੀ ਦ੍ਰਿਸ਼ਟੀ ਸ਼ੁੱਧ ਸਮਾਜਿਕ ਚਿੰਤਨ ਵਾਲੀ ਹੈ। ਆਸ਼ਾ ਅਤੇ ਅੰਤਮ ਅਰਥ ਇਕੋ ਜਿਹਾ ਹੈ। ਇਹ ਸ਼ਬਦ ਨਿਰਸੰਦੇਹ ਹੀ ਆਦਰਸ਼ਕ ਸਮਾਜ ਦਾ ਮਾਡਲ ਪ੍ਰਸਤੁਤ ਕਰਦਾ ਹੈ। ਭਗਤ ਰਵਿਦਾਸ ਦਾ ਇਹ ਸ਼ਬਦ ਉਨੀ ਦੇਰ ਤੱਕ ਪ੍ਰਮਾਣਿਕ ਦਿਸ਼ਾ ਪ੍ਰਦਾਨ ਕਰਦਾ ਰਹੇਗਾ, ਜਿੰਨੀ ਦੇਰ ਤੱਕ ਮਨੁੱਖ ਆਦਰਸ਼ਕ ਸਮਾਜ ਦੇ ਸੁਪਨੇ ਨੂੰ ਹਕੀਕਤ ਵਿਚ ਬਦਲ ਨਹੀਂ ਲੈਂਦਾ। ਇਸ ਸ਼ਬਦ ਦਾ ਅਰਥ ਇਸ ਸੰਦਰਭ ਵਿਚ ਹੋਰ ਵੀ ਭਾਵਪੂਰਤ ਬਣ ਜਾਂਦਾ ਹੈ ਕਿ ਦੈਵੀ ਹੋਂਦ ਨਾਲ ਜੁੜੇ ਰਹੱਸਵਾਦੀ ਕਵੀਆਂ ਨੇ ਪਾਰਲੌਕਿਕ ਨੂੰ ਲੌਕਿਕ ਪ੍ਰਸੰਗਾਂ ਨਾਲ ਜੋੜ ਕੇ ਮਾਨਵੀ ਸਰੋਕਾਰਾਂ ਨੂੰ ਪ੍ਰੇਰਨਾ ਅਤੇ ਦਿਸ਼ਾ ਦਿੱਤੀ ਹੈ। ਇਹ ਦਿਸ਼ਾ ਨਿਸ਼ਚੇ ਹੀ ਸਮਾਜਿਕ ਪਰਿਪੇਖ ਨੂੰ ਉਘਾੜਨ ਵਾਲੀ ਹੈ।

ਮੱਧਕਾਲੀਨ ਬਾਣੀ-ਚਿੰਤਨ ਵਿਚ ਬਾਰ-ਬਾਰ ਕਰਮ ਕਰਨ ਦੀ ਜੋ ਪ੍ਰੇਰਨਾ ਅਤੇ ਆਦੇਸ਼ ਹੈ, ਉਸ ਕਰਮ ਦਾ ਸਿੱਧਾ ਉਦੇਸ਼ ਮਾਨਵੀ ਕਾਰਜਸ਼ੀਲਤਾ ਹੈ ਅਤੇ ਇਹ ਕਾਰਜਸ਼ੀਲਤਾ ਹੀ ਸਮਾਜਿਕ ਸੰਦਰਭਾਂ ਨੂੰ ਅਰਥ ਦਿੰਦੀ ਹੈ। ਜਿਸ ਸਮਾਜ ਵਿਚ ਕਿਰਤ ਕਰਮ ਦੀ ਮਾਨਤਾ ਹੋਏਗੀ, ਉਹੀ ਸਮਾਜ ਮਾਨਵ ਲਈ ਆਦਰਸ਼ਕ ਹੋ ਸਕਦਾ ਹੈ। ਇਤਿਹਾਸਕ ਤੱਥ ਪੁਸ਼ਟੀ ਕਰਦੇ ਹਨ ਕਿ ਬਾਣੀਕਾਰਾਂ ਨੇ ਆਪਣੀ ਜ਼ਿੰਦਗੀ ਵਿਚ ਕਿਰਤ ਕਰਮ ਕਰਦਿਆਂ ਪਾਰਗਾਮੀ ਸੱਚ ਅਨੁਭਵ ਕੀਤਾ ਹੈ। ਸਪੱਸ਼ਟ ਹੀ ਹੈ ਕਿ ਅਜਿਹੇ ਅਨੁਭਵੀ ਬਾਣੀਕਾਰਾਂ ਨੇ ਬਾਣੀ ਵਿਚ ਮਨੁੱਖ ਦੀ ਸਮਾਜਿਕ ਹੋਂਦ ਨੂੰ ਸਵੀਕਾਰਿਆ ਹੈ। ਸ਼ੁਭ ਅਮਲ, ਸ਼ੁਭ ਕਰਮ ਸਮਾਜਿਕ ਪਰਿਪੇਖ ਵਿਚ ਹੀ ਜਾਣੇ ਗਏ ਹਨ। ਕਰਮ ਦੀ ਪ੍ਰੇਰਨਾ ਦੇ ਕੇ ਬਾਣੀਕਾਰਾਂ ਨੇ ਮਨੁੱਖ ਅੰਦਰ ਗੌਰਵ ਦਾ ਅਹਿਸਾਸ ਜਗਾਇਆ ਹੈ। ਰਵਿਦਾਸ ਬਾਣੀ ਵਿਚ ਤਾਂ ਕਰਮ ਨੂੰ ਹੀ ਇਕ ਧਰਮ ਵਜੋਂ ਦ੍ਰਿੜਾਇਆ ਗਿਆ ਹੈ। ਕਰਮ ਕਰਦਿਆਂ ਪ੍ਰਭੂ ਬਖਸ਼ਿਸ਼ ਪ੍ਰਾਪਤ ਕਰਨ ਵਾਲੇ ਭਗਤ ਰਵਿਦਾਸ ਜੀ ਨੇ ਇਸ ਸੱਚ ਨੂੰ ਆਪਣੀ ਬਾਣੀ ਵਿਚ ਇਸ ਤਰ੍ਹਾਂ ਪ੍ਰਗਟਾਇਆ ਹੈ :-

ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ
ਅਜਹੁ ਬੰਨਾਰਸੀ ਆਸ ਪਾਸਾ ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ
ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਰਵਿਦਾਸ-ਬਾਣੀ ਵਿਚ ਕਰਮ ਰਾਹੀਂ ਮਨੁੱਖ ਦੀ ਬੁੱਧੀ ਅਤੇ ਕਾਇਆ ਵਿਚ ਜੋ ਪਰਿਵਰਤਨ ਆਉਂਦਾ ਹੈ, ਉਸ ਨੂੰ ਬਾਰ-ਬਾਰ ਧਿਆਇਆ ਗਿਆ ਹੈ। ਇਸ ਕਰਮ ਨੇ ਮਨੁੱਖ ਅੰਦਰ ਗਿਆਨ ਦੀ ਸੋਝੀ ਕਰਨੀ ਹੈ। ਇਸ ਗਿਆਨ ਅਤੇ ਕਰਮ ਰਾਹੀਂ ਹੀ ਇਕ ਆਦਰਸ਼ਕ ਸਮਾਜ ਦੀ ਸਿਰਜਣਾ ਸੰਭਵ ਹੁੰਦੀ ਹੈ।

ਰਵਿਦਾਸ-ਬਾਣੀ ਦੇ ਸਮਾਜਿਕ ਪਰਿਪੇਖ ਦੇ ਅੰਤਰਗਤ ਜੋ ਤੱਥ ਇਤਿਹਾਸਕ ਮਹੱਤਵ ਵਾਲਾ ਹੈ, ਉਹ ਇਹ ਹੈ ਕਿ ਇਸ ਬਾਣੀ ਵਿਚ ਕੁਲੀਨ ਵਰਗ ਦਾ ਮਨਫ਼ੀ ਚਰਿੱਤਰ ਪੂਰੀ ਤਰ੍ਹਾਂ ਰੱਦ ਹੈ। ਕੁਲੀਨ ਵਰਗ ਨੂੰ ਇਸ ਮਨਫ਼ੀ ਚਰਿੱਤਰ ਕਾਰਣ ਰੱਦ ਕਰਕੇ ਲੋਕ ਵਰਗ ਨੂੰ ਸਵੀਕਾਰ ਕੀਤਾ ਗਿਆ ਹੈ। ਕੁਲੀਨ ਵਰਗ ਦਾ ਵਿਰੋਧ ਕਰਕੇ ਰਵਿਦਾਸ-ਬਾਣੀ ਨੇ ਇਕ ਤਰ੍ਹਾਂ ਨਾਲ ਨਵੇਂ ਸਮਾਜਿਕ ਮੁੱਲਾਂ ਦੀ ਸਿਰਜਣਾ ਕੀਤੀ ਹੈ। ਇਸ ਬਾਣੀ ਵਿਚ ਕੁਲੀਨ ਵਰਗ ਦੀ ਭਾਸ਼ਾ, ਸਭਿਆਚਾਰ ਅਤੇ ਇਸ ਵਰਗ ਦੇ ਉਸ ਧਰਮ ਨੂੰ ਅਸਵੀਕਾਰ ਕੀਤਾ ਹੈ, ਜਿਸ ਵਿਚ ਮਨੁੱਖ ਦੀ ਮਾਨਵਤਾ ਦੀ ਕੋਈ ਪਛਾਣ ਨਹੀਂ। ਇਸ ਦੇ ਸਮਵਿੱਥ ਇਸ ਬਾਣੀਕਾਰ ਨੇ ਮਨੁੱਖ ਦੀ ਪਛਾਣ ਉਸ ਦੇ ਅਮਲਾਂ ਵਿਚ ਨਿਸ਼ਚਿਤ ਕੀਤੀ ਹੈ। ਹੇਠ ਲਿਖੀਆਂ ਤੁਕਾਂ ਸਾਡੀ ਇਸ ਧਾਰਨਾ ਦੀ ਪੁਸ਼ਟੀ ਕਰਦੀਆਂ ਹਨ ਕਿ ਰਵਿਦਾਸ ਜੀ ਨੇ ਕੁਲੀਨ ਵਰਗ ਦੀ ਤਿੱਖੀ ਆਲੋਚਨਾ ਕਰਕੇ ਨਵੇਂ ਸਮਾਜਿਕ ਮੁੱਲਾਂ ਦੀ ਪੈਰਵੀ ਕੀਤੀ ਹੈ :

ਬੇਦ ਪਢਈ ਪੰਡਿਤ ਬਨਯੋ, ਗਾਂਠ ਪਨ੍ਹੀ ਤਉ ਚਮਾਰ ॥
ਰਵਿਦਾਸ ਮਨੁੱਖ ਇਕ ਹਈ, ਨਾਮ ਧਰੈ ਹਈ ਚਾਰ ॥
ਪਾਂਡੇ ਕੈਸੀ ਪੂਜਿ ਰਚੀ ਰੇ
ਸਤਿ ਬੋਲੈ ਸੋਈ ਸਤਵਾਦੀ
ਝੂਠੀ ਬਾਤ ਬਚੀ ਰੇ ॥
ਤੂੰ ਜੋ ਕਹੈਤ ਹੋ ਸੋ ਹੀ ਕਰਤਾ
ਯਾਕੂੰ ਮਾਨਿਖ ਕਰੈ ਰੇ ॥
ਤਾਹਿਣ ਸਕਤਿ ਸਹੀ ਜੇ ਯਾ ਮੇਂ
ਤੋ ਆਪਣ ਕਿਉਂ ਨ ਤਰੈ ਰੇ ॥
ਐਹੀ ਭਰੋਸੇ ਸਬ ਜਗ ਬੂਡਾ
ਸੁਣਿ ਪੰਡਿਤ ਕੀ ਬਾਤ ਰੇ ॥

ਇਸ ਤਰ੍ਹਾਂ ਦੇ ਅਨੇਕ ਪ੍ਰਮਾਣ ਰਵਿਦਾਸ-ਬਾਣੀ ਵਿਚੋਂ ਲਏ ਜਾ ਸਕਦੇ ਹਨ ਜੋ ਇਸ ਧਾਰਨਾ ਦੀ ਪੁਸ਼ਟੀ ਕਰਨਗੇ ਕਿ ਭਗਤ ਰਵਿਦਾਸ ਜੀ ਨੇ ਲੋਕ ਵਰਗ ਦੀ ਜੋ ਪੈਰਵੀ ਕੀਤੀ ਹੈ, ਉਸ ਪੈਰਵੀ ਵਿਚੋਂ ਇਕ ਨਵੇਂ ਮਨੁੱਖ ਦਾ ਸੰਕਲਪ ਉਘੜਿਆ ਹੈ। ਇਸ ਨਵੇਂ ਮਨੁੱਖ ਨੇ ਉਸ ਪਰਮਾਤਮਾ ਦੀ ਕਲਪਨਾ ਕੀਤੀ ਹੈ, ਜੋ ਉਚ-ਨੀਚ ਦਾ ਨਿਰਣਾ ਮਨੁੱਖ ਦੇ ਕਰਮਾਂ ਦੇ ਆਧਾਰ ਉੱਪਰ ਨਿਰਭਰ ਕਰਦਾ ਹੈ। ਇਸ ਨਵੇਂ ਮਨੁੱਖ ਨੇ ਹੀ ਨਵੇਂ ਸਮਾਜ ਦੀ ਘਾੜਤ ਕੀਤੀ ਹੈ। ਅਸੀਂ ਇਥੇ ਉਸ ਵਿਚਾਰ ਨੂੰ ਰੱਦ ਕਰਨਾ ਚਾਹਾਂਗੇ ਜੋ ਇਹ ਕਹਿੰਦਾ ਹੈ ਕਿ ਰਵਿਦਾਸ ਬਾਣੀ ਵਿਚ ਕੁਲੀਨ ਵਰਗ ਦਾ ਵਿਰੋਧ ਵਿਅਕਤੀਗਤ ਰੋਸ ਵਿਚੋਂ ਪੈਦਾ ਹੋਇਆ ਹੈ। ਇਹ ਧਾਰਨਾ ਮੂਲੋਂ ਹੀ ਵਿਸੰਗਤ ਹੈ ਕਿਉਂਕਿ ਕੁਲੀਨ ਵਰਗਾਂ ਦੇ ਵਿਰੋਧ ਦੀ ਤਿੱਖੀ ਸੁਰ ਗੁਰਬਾਣੀ ਵਿਚ ਬੜੀ ਸਪੱਸ਼ਟ ਹੈ। ਗੁਰੂ ਬਾਣੀਕਾਰ ਸ੍ਰੇਣਿਕ ਦ੍ਰਿਸ਼ਟੀ ਤੋਂ ਹੇਠਲੀ

ਸ਼੍ਰੇਣੀ ਵਿਚੋਂ ਨਹੀਂ ਸਨ, ਪਰ ਉਨ੍ਹਾਂ ਦਾ ਰੋਸ ਰਵਿਦਾਸ-ਬਾਣੀ ਨਾਲੋਂ ਵੀ ਤਿੱਖਾ ਹੈ। ਸੋ ਇਹ ਧਾਰਨਾ ਅਪ੍ਰਸੰਗਿਕ ਹੈ ਕਿ ਰਵਿਦਾਸ-ਬਾਣੀ ਜਾਂ ਹੋਰ ਦੂਸਰੇ ਭਗਤਾਂ ਦੀ ਬਾਣੀ ਵਿਚ ਕੁਲੀਨ ਵਰਗ ਦਾ ਵਿਰੋਧ ਸ੍ਰੇਣਿਕ ਸਥਿਤੀ ਦੇ ਵਿਅਕਤੀਗਤ ਰੋਸ ਵਿਚੋਂ ਪੈਦਾ ਹੋਇਆ ਹੈ। ਅਸਲ ਵਿਚ ਗੁਰਬਾਣੀ ਦੇ ਸਿਰਜਣ ਕਾਲ ਤੋਂ ਕਾਫ਼ੀ ਅਰਸਾ ਪਹਿਲਾਂ ਹੀ ਭਗਤ ਬਾਣੀਕਾਰਾਂ ਨੇ ਉਸ ਅਧਿਆਤਮਿਕ ਪਰੰਪਰਾ ਦਾ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ ਸੀ, ਜੋ ਜਨਮ, ਜਾਤ ਅਤੇ ਜੋਨੀ ਦੀਆਂ ਸੀਮਾਵਾਂ ਵਿਚ ਬੱਝੀ ਹੋਈ ਸੀ। ਇਸ ਕਰਕੇ ਭਗਤ ਬਾਣੀ ਵਿਚੋਂ ਨਵੇਂ ਮਨੁੱਖ, ਨਵੇਂ ਸਮਾਜਿਕ ਪਰਿਪੇਖ ਦੀ ਪ੍ਰਤੀਤੀ ਹੁੰਦੀ ਹੈ। ਨਵੇਂ ਮਾਨਵੀ ਸੰਕਲਪਾਂ ਨੇ ਹੀ ਨਵਾਂ ਪ੍ਰਵਚਨ ਰਚਿਆ ਹੈ। ਨਵੇਂ ਲੌਕਿਕ ਵਰਤਾਰੇ ਵਿਚੋਂ ਨਵੇਂ ਪਰਾਲੌਕਿਕ ਰਹੱਸ ਦੀ ਅਨੁਭੂਤੀ ਹੋਈ ਹੈ।

ਸਪੱਸ਼ਟ ਹੈ ਕਿ ਰਵਿਦਾਸ-ਬਾਣੀ ਇਹ ਪਰਿਪੇਖ ਅੱਜ ਵੀ ਉਸ ਸਮਾਜ ਲਈ ਮਾਡਲ ਬਣ ਸਕਦਾ ਹੈ ਜੋ ਸੰਪ੍ਰਦਾਇਕਤਾ ਵਿਚ ਮੂਲ ਸੱਚ ਨੂੰ ਭੁੱਲੀ ਬੈਠਾ ਹੈ। ਅਸਲ ਵਿਚ ਆਪਣੇ ਵਿਰਸੇ ਨੂੰ ਜੇਕਰ ਦੀਰਘ ਦ੍ਰਿਸ਼ਟੀ ਨਾਲ ਵਿਚਾਰਿਆ ਜਾਵੇ ਤਾਂ ਵਿਰਸੇ ਦਾ ਪ੍ਰਵਚਨ ਮਨੁੱਖ ਨੂੰ ਸੰਕਟ ਤੋਂ ਸਹਿਜੇ ਹੀ ਮੁਕਤ ਕਰ ਸਕਦਾ ਹੈ। ਰਵਿਦਾਸ ਬਾਣੀ ਦੇ ਮੁੱਲਵਾਨ ਵਿਚਾਰ ਅੱਜ ਵੀ ਉਸ ਮਨੁੱਖ ਲਈ ਮਾਰਗ-ਦਰਸ਼ਨ ਬਣ ਸਕਦੇ ਹਨ ਜੋ ਇਕ ਅਜਿਹਾ ਸਮਾਜ ਉਸਾਰਨਾ ਚਾਹੁੰਦਾ ਹੈ ਜਿਸ ਵਿਚ ਉਸ ਦੀ ਆਪਣੀ ਹੋਂਦ ਨਵੇਂ ਸੱਚ ਨਾਲ ਜੁੜ ਸਕੇ। ਲੋੜ ਇਸ ਗੱਲ ਦੀ ਹੈ ਕਿ ਭਗਤਾਂ ਅਤੇ ਗੁਰੂਆਂ ਦੀ ਬਾਣੀ ਨੂੰ ਉਨ੍ਹਾਂ ਪ੍ਰਸੰਗਾਂ ਨਾਲ ਹੀ ਜੋੜ ਕੇ ਸਮਝਿਆ ਜਾਵੇ, ਜਿਨ੍ਹਾਂ ਪ੍ਰਸੰਗਾਂ ਵਿਚ ਇਹ ਬਾਣੀ ਰਚੀ ਗਈ ਸੀ। ਇਸ ਬਾਣੀ ਵਿਚ ਸਾਰੀ ਅਧਿਆਤਮਿਕ ਪਰੰਪਰਾ ਨੂੰ ਧਰਤੀ ਨਾਲ ਜੋੜ ਕੇ ਭਗਤਾਂ ਅਤੇ ਗੁਰੂ ਕਵੀਆਂ ਨੇ ਇਕ ਅਜਿਹੇ ਨਵੇਂ ਸਭਿਆਚਾਰ ਦੀ ਨੀਂਹ ਰੱਖੀ ਸੀ ਜਿਸ ਦੇ ਆਰ-ਪਾਰ ਤਾਂ ਬ੍ਰਹਮ ਹੈ, ਪਰ ਉਸ ਦੇ ਵੱਡੇ ਪਾਸਾਰ ਮਾਨਵੀ ਲੀਲ੍ਹਾ, ਮਾਨਵੀ ਧਰਤੀ ਨਾਲ ਜੁੜੇ ਹੋਏ ਹਨ। ਨਿਸ਼ਚੈ ਹੀ ਬਾਣੀਕਾਰਾਂ ਦੀ ਇਹ ਅਦਬਯੋਗ ਪ੍ਰਾਪਤੀ ਹੈ।

# ਭਗਤ ਰਵਿਦਾਸ-ਬਾਣੀ ਦਾ ਵਿਵਹਾਰਿਕ ਤੱਤ

ਧਰਮਪਾਲ ਸਿੰਗਲ*

ਭਗਤ ਰਵਿਦਾਸ ਜੀ ਅਧਿਆਤਮਿਕ ਪੁਰਸ਼ ਸਨ, ਪ੍ਰਭੂ ਦੇ ਪੁੱਜੇ ਹੋਏ ਭਗਤ ਸਨ, ਸਮਾਜਿਕ ਸਭਿਆਚਾਰ ਪ੍ਰਗਤੀ ਦੇ ਅੱਗਰ ਦੂਤ ਸਨ ਅਤੇ ਵਿਵਹਾਰਿਕ ਜੀਵਨ ਜੀਊਣ ਵਾਲੇ ਸੱਚੇ ਸੁੱਚੇ ਭਾਗਵਤ ਸਨ। ਇਸ ਲੋਕ ਦਾ ਕਰਮ ਕਰਦੇ ਹੋਏ, ਨਿੱਤ ਪ੍ਰਤੀ ਦੇ ਸਾਰੇ ਅਹੁਰ-ਪਹੁਰ ਕਰਦੇ ਹੋਏ ਵੀ ਉਸ ਲੋਕ ਦੇ ਪਰਮ ਧਾਮ ਦੇ ਸੈਲਾਨੀ ਸਨ। ਇਸ ਤੋਂ ਛੁੱਟ ਕੇ ਇਕ ਹੋਰ ਖੇਤਰ ਵੀ ਸੀ ਜਿਸ ਵਿਚ ਭਗਤ ਰਵਿਦਾਸ ਜੀ ਦੀ ਵਿਸ਼ੇਸ਼ ਰੁਚੀ ਸੀ, ਉਹ ਸੀ ਨਿੱਤ ਪ੍ਰਤੀ ਦੇ ਜੀਵਨ ਦੀਆਂ ਬਹੁ-ਵਿਧ ਜ਼ਿੰਮੇਵਾਰੀਆਂ ਅਤੇ ਇਨ੍ਹਾਂ ਦੇ ਨਿਭਾਉ ਨੂੰ ਇਸ਼ਟ ਦੀ ਹੱਦ ਤੱਕ ਧਰਮ ਮੰਨ ਕੇ ਨਿਭਾਉਂਦੇ ਹੋਏ, ਕਮਲ-ਜਲ ਵਾਂਗ ਨਿਰਲਿਪਤ ਭਾਵ ਨਾਲ ਇਨ੍ਹਾਂ ਦੀ ਪੂਰਤੀ ਕਰਨਾ, ਛੋਟੀਆਂ-ਛੋਟੀਆਂ ਗੱਲਾਂ ਦਾ ਧਿਆਨ ਰੱਖਣਾ, ਦੀਨ-ਦੁਖੀਆਂ ਦੀ ਹਿਤ-ਚਿੰਤਨਾਂ ਕਰਨਾ। ਉੱਚੇ-ਨੀਵੇਂ, ਛੋਟੇ-ਵੱਡੇ, ਕੁਚੀਲ-ਕੁਲੀਨ, ਅਮੀਰ-ਗਰੀਬ, ਹਿੰਦੂ-ਮੁਸਲਮਾਨ, ਬ੍ਰਾਹਮਣ-ਸ਼ੂਦਰ ਆਦਿ ਦੀਆਂ ਵੰਡੀਆਂ ਵਿਚੋਂ ਸਰਬੱਤ ਲੋਕਾਈ ਨੂੰ ਉੱਪਰ ਉਠਾ ਕੇ, ਘਰ-ਗ੍ਰਹਿਸਥੀ, ਕਿੱਤਾ-ਵਿਵਸਾਇ, ਨਿੱਤ-ਕਰਮ ਅਤੇ ਨੇਕ, ਪਰ-ਉਪਕਾਰੀ ਅਤੇ ਸੱਚੇ-ਸੁੱਚੇ ਕਰਮਯੋਗੀ ਜੀਵਨ ਦੀ ਸਿੱਖਿਆ, ਅਭਿਆਸ ਤੇ ਪ੍ਰਤੀਤੀ ਰਾਹੀਂ ਮਨੁੱਖ-ਜੀਵਨ ਦੀ ਪਰਮ-ਪਦ ਦੀ ਪ੍ਰਾਪਤੀ ਵੱਲ ਵਧਣ ਤੇ ਅਖੀਰ ਵਿਚ ਆਪਣੀ ਜੀਵਨ-ਲੀਲ੍ਹਾ ਸਮਾਪਤ ਕਰਕੇ ਰਾਮ-ਸਾਗਰ ਵਿਚ ਵਿਲੀਨ ਹੋਣਾ।

ਉਹ ਇਕ ਸਫਲ ਗ੍ਰਹਿਸਥੀ ਜੀਵਨ ਜੀਊਣ ਵਿਚ ਵਿਸ਼ਵਾਸ਼ ਰੱਖਦੇ ਸਨ, ਨੇਕ ਕਮਾਈ ਕਰਨ 'ਤੇ ਜ਼ੋਰ ਦਿੰਦੇ ਸਨ, ਸੱਚ ਬੋਲਣ, ਨੀਵਾਂ ਹੋ ਕੇ ਚੱਲਣ, ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ ਪੰਚ-ਵਿਕਾਰਾਂ ਤੋਂ ਬਚ ਕੇ ਚੱਲਣ, ਹੱਥੀਂ ਕਿਰਤ-ਸੇਵਾ ਕਰਨ, ਗੁੱਸਾ ਨਾ ਹੰਢਾ ਕੇ ਹਲੀਮੀ, ਦਯਾ, ਤਰਸ ਤੇ ਪਰਉਪਕਾਰ ਦੀ ਭਾਵਨਾ ਧਾਰਨ ਕਰਨ ਅਤੇ 'ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸਮਾਲਿ, ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ' ਵਿਚ ਦ੍ਰਿੜ ਵਿਸ਼ਵਾਸ ਰੱਖਣ ਵਾਲੇ, ਨੀਰ-ਖੀਰ ਵਿਵੇਕ ਵਾਲੇ ਅਤੇ ਸਭ ਪ੍ਰਕਾਰ ਦੇ ਵਹਿਮਾਂ ਭਰਮਾਂ ਤੇ ਭੈੜੇ ਰੀਤੀ-ਰਿਵਾਜਾਂ ਦਾ ਖੰਡਨ ਕਰਨ ਵਾਲੇ ਮਹਾਤਮਾ ਸਨ।

ਭਗਤ ਰਵਿਦਾਸ ਜੀ ਦੁਨੀਆਂ ਤੋਂ ਭੱਜ ਕੇ ਜੰਗਲ ਦੀ ਕਿਸੇ ਗੁੱਠੇ ਬੈਠ ਕੇ ਪ੍ਰਭੂ ਭਗਤੀ ਕਰਨ ਵਿਚ ਨਹੀਂ ਸਗੋਂ ਸੰਸਾਰ ਦੇ ਆਲ-ਜਾਲ ਜੰਜਾਲ ਵਿਚ ਉਲਝੇ ਜੀਵਨ ਦੇ ਨਾਲ ਅਤੇ ਵਿਚ ਰਹਿ ਕੇ ਰਾਮ-ਨਾਮ ਦੁਆਰਾ ਵਿਅਕਤੀ ਦੀ ਨਹੀਂ ਸਗੋਂ ਸਮੂਹ ਦੀ ਮੁਕਤੀ ਚਾਹੁੰਦੇ ਸਨ। ਇਹੋ ਕਾਰਨ ਹੈ ਕਿ ਉਹ ਸਾਰੀ ਉਮਰ ਆਪਣੇ ਹੱਥੀਂ ਆਪਣਾ ਪਿਤਾ-ਪੁਰਖੀ ਕਾਰਜ-ਜੁੱਤੀਆਂ ਗੰਢਣ ਦਾ ਕੰਮ ਕਰਦੇ ਰਹੇ ਅਤੇ ਮਾਤਾ ਪਿਤਾ ਵੱਲੋਂ ਵੱਖ ਕਰ ਦੇਣ ਤੇ ਵੀ ਵੱਡੇ ਸਾਰੇ ਮਕਾਨ ਦੇ ਪਿਛਵਾੜੇ ਇਕ ਘਾਹ-ਫੂਸ ਦੀ ਝੁੱਗੀ ਬਣਾ ਕੇ ਸਬਰ-ਸਬੂਰੀ ਦਾ ਜੀਵਨ ਬਤੀਤ ਕਰਦੇ ਰਹੇ ਅਤੇ ਸਾਧੂ-ਸੰਗਤੀ, ਭਗਵਤ-ਭਗਤੀ ਅਤੇ ਹੋਰ ਪਰ-ਉਪਕਾਰ ਭਰੇ ਕਾਰਜ ਵੀ ਕਰਦੇ ਰਹੇ। ਇਹੋ ਜਿਹੇ ਮੌਕੇ 'ਤੇ ਕੋਈ ਹੋਰ ਹੁੰਦਾ ਤਾਂ ਸਭ ਕੁਝ ਛੱਡ ਕੇ ਜੰਗਲਾਂ ਨੂੰ ਤੁਰ ਜਾਂਦਾ ਜਾਂ ਕਿਸੇ ਤੀਰਥ 'ਤੇ ਤੁਰ ਜਾਂਦਾ, ਭੀਖ ਮੰਗ ਕੇ ਆਪਣਾ ਗੁਜ਼ਾਰਾ ਕਰਦਾ, ਪਰ ਭਗਤ ਰਵਿਦਾਸ ਜੀ ਦਾ ਅਵਤਾਰ ਤਾਂ ਹੋਇਆ ਹੀ ਦੁਖੀ-ਦਲਿੱਦਰ ਲੋਕਾਂ ਦੇ ਕਲਿਆਣ ਹਿਤ ਨਵਾਂ ਤੇ ਗਾੜੀ ਰਾਹ ਦਰਸਾਉਣ ਲਈ ਅਤੇ ਨਿੱਤ ਵਰਤਾਰੇ ਦੇ ਜੀਵਨ ਵਿਚ ਕੰਮ ਆਉਣ

* ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

ਵਾਲੀਆਂ ਨਿੱਕੀਆਂ ਮੋਟੀਆਂ ਕੰਮ ਦੀਆਂ ਗੱਲਾਂ ਦੱਸਣ ਲਈ ਅਤੇ ਉਨ੍ਹਾਂ ਦਾ ਅਭਿਆਸ ਕਰਨ ਲਈ ਸੀ। ਇਹੋ ਕਾਰਨ ਹੈ ਕਿ ਆਪਣੇ ਮਨੁੱਖੀ ਜੀਵਨ ਦਾ ਖਾਸ ਕਰਕੇ ਦੁੱਖੀ-ਦਲਿੱਦਰ, ਗਰੀਬ ਤੇ ਨੀਵੇਂ-ਕੁਚੀਲ ਤੇ ਅਛੂਤ ਸਮਝੇ ਜਾਣ ਵਾਲੇ ਸਮਾਜ ਦਾ ਆਮ ਕਰਕੇ ਡੂੰਘਾ ਅਧਿਐਨ ਕੀਤਾ ਅਤੇ ਉਨ੍ਹਾਂ ਦੀਆਂ ਆਧੀਆਂ ਤੇ ਬਿਆਧੀਆਂ ਨੂੰ ਦੇਖ ਪਰਖ ਕੇ ਕੋਈ ਨਿਦਾਨ ਲੱਭਣ ਦਾ ਔਖਾ ਰਾਹ ਆਪ ਨੇ ਅਪਣਾਇਆ। ਅਨੰਤ ਦਾਸ ਦੇ ਸ਼ਬਦਾਂ ਵਿਚ ਉਨ੍ਹਾਂ ਨੇ 'ਜਾਤਿ ਪਾਤਿ ਕਾ ਨਹੀਂ ਅਧਿਕਾਰਾ ਰਾਮ ਭਜੇ ਸੋ ਉਤਰੇ ਪਾਰਾ' ਅਤੇ 'ਕਲਿ ਕੇਵਲ ਨਾਮ ਆਧਾਰ' ਦਾ ਬ੍ਰਹਮ ਅਸਤ੍ਰ ਦਿੱਤਾ, ਜਿਸ ਨਾਲ ਉਹ ਆਪਣੇ ਨਿੱਤ ਵਰਤੋਂ ਦੇ ਦੀਨ-ਹੀਨ ਜੀਵਨ ਵਿਚੋਂ ਆਸ ਤੇ ਵਿਸ਼ਵਾਸ, ਵਿਸਤਾਰ ਤੇ ਨਿਸਤਾਰ ਦੀ ਕੋਈ ਕਿਰਨ ਦੇਖ ਸਕੇ ਅਤੇ ਆਪਣੇ ਜੀਵਨ ਨੂੰ ਗੁਰੂ ਜੀ ਦੇ ਦੱਸੇ ਰਾਹ ਅਨੁਸਾਰ 'ਰਾਮ-ਮਈ ਬਣਾ ਕੇ' ਨੀਚੋਂ ਊਚ ਕਰ ਸਕੇ! ਇਸੇ ਗੱਲ ਬਾਰੇ ਸੰਕੇਤ ਕਰਦੇ ਹੋਏ ਸ੍ਰੀ ਧਰੂਵਦਾਸ ਸੁਆਮੀ ਆਪਣੀ 'ਭਕਤਨਾਮਾਵਲੀ' ਵਿਚ ਆਪਣੇ ਇਨ੍ਹਾਂ ਗੁਣਾਂ ਨੂੰ ਹੀ ਰੇਖਾਂਕਿਤ ਕਰਦੇ ਹਨ ਅਤੇ ਪੀਪਾ, ਧੰਨਾ, ਰਵਿਦਾਸ ਅਤੇ ਕਬੀਰ ਨੂੰ ਇਕੋ ਕੋਟੀ ਦੇ ਭਾਗਵਤ ਜਨ ਸਵੀਕਾਰ ਕਰਦੇ ਹਨ :-

ਰਾਮਾ ਨੰਦ ਅੰਗਦੁ ਸੋਭੂ ਹਰਿ ਵਿਆਸ ਅਰੁ ਛੀਤ ॥
ਏਕ ਏਕ ਕੇ ਨਾਮ ਤੇ ਸਭ ਜਗ ਹੋਇਆ ਪੁਨੀਤ ॥
ਜਿਨਿ ਜਿਨਿ ਭਕਤਨਿ ਪ੍ਰੀਤ ਕੋ, ਤਾ ਕੇ ਬਸ ਭਏ ਆਨਿ ॥
ਜਗਤ ਵਿਦਿਤ ਪੀਪਾ, ਧੰਨਾ ਅਰੁ ਰੈਦਾਸ ਕਬੀਰ ॥
ਮਹਾਧੀਰ, ਦ੍ਰਿੜ ਏਕਰਸ, ਭਰੇ ਭਕਤਿ, ਗੰਭੀਰ ॥

ਮਹਾਨ ਧੀਰਜਵਾਨ, ਦ੍ਰਿੜ ਇਰਾਦੇ ਵਾਲੇ ਸਦਾ ਇਕ ਰਸ ਭਗਤੀ ਨਾਲ ਭਰੇ-ਪੂਰੇ ਰਹਿਣ ਵਾਲੇ ਗੰਭੀਰ ਇਨ੍ਹਾਂ ਮਹਾਤਮਾਵਾਂ ਦੇ ਨਾਂ ਨੂੰ ਸਾਰਾ ਸੰਸਾਰ ਜਾਣਦਾ ਹੈ। ਭਗਤ ਰਵਿਦਾਸ ਜੀ ਦੀ ਬਾਣੀ ਵਿਚ ਨਿੱਤ ਵਰਤੋਂ ਦੇ ਜੀਵਨ ਨੂੰ ਸੁੰਦਰ, ਸੁਖਾਵਾਂ ਅਤੇ ਸੁਥਰਾ ਬਣਾਉਣ ਲਈ ਜੋ ਇਸ਼ਾਰੇ ਮਿਲਦੇ ਹਨ, ਉਨ੍ਹਾਂ ਨੂੰ ਅਸੀਂ ਇਥੇ ਇਕੱਤਰ ਕਰਕੇ ਦੇਖਾਂਗੇ ਕਿ ਉਹ ਕਿਵੇਂ ਵਿਵਹਾਰਿਕ ਜੀਵਨ ਜਿਉਣ ਦੇ ਹਾਮੀ ਸਨ। ਆਪ ਦੇ ਇਨ੍ਹਾਂ ਗੁਣਾਂ ਸਦਕਾ ਹੀ ਤਾਂ ਸਿੱਖ ਗੁਰੂ ਸਾਹਿਬਾਨ ਨੇ ਆਪ ਦੀ ਭਰਪੂਰ ਉਸਤਤ-ਸ਼ਲਾਘਾ ਕੀਤੀ ਹੈ। ਗੁਰੂ ਰਾਮਦਾਸ ਜੀ ਫਰਮਾਉਂਦੇ ਹਨ :-

ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 733)

ਮਹਾਂਭਾਗਵੰਤ ਧੰਨਾ ਜੀ ਆਪ ਨੂੰ ਮਾਇਆ ਦਾ ਤਿਆਗ ਕਰਨ ਵਾਲੇ, ਨਿੱਤ ਪ੍ਰਤੀ ਹੱਥੀ ਕਾਰ ਸੇਵਾ ਵਿਚ ਰੁੱਝੇ ਰਹਿਣ ਵਾਲੇ ਅਤੇ ਸਾਧ ਸੰਗਤ ਰਾਹੀਂ ਹਰਿ ਦੇ ਦਰਸ਼ਨ ਕਰਨ ਵਾਲੇ ਮਹਾਂਪੁਰਸ਼ ਮੰਨਦੇ ਹਨ :-

ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥

(ਗੁਰੂ ਗ੍ਰੰਥ ਸਾਹਿਬ, ਪੰਨਾ 487)

ਅਸੀਂ ਹੁਣ ਤਾਈਂ ਬਹੁਤਾ ਉਨ੍ਹਾਂ ਦੇ ਚਮਤਕਾਰੀ ਸਰੂਪ 'ਤੇ ਹੀ ਪਸੀਜਦੇ ਤੇ ਰੀਝਦੇ ਰਹੇ ਹਾਂ, ਜਦ ਕਿ ਆਪ ਦਾ ਵਿਵਹਾਰਿਕ ਜੀਵਨ ਪ੍ਰਤਿ ਰਵੱਈਆ ਆਮ ਤੌਰ 'ਤੇ ਗੌਲਿਆ ਹੀ ਨਹੀਂ ਗਿਆ ਹੈ। ਆਪ ਦਾ ਅਮਲੀ ਯਥਾਰਥਕ ਜੀਵਨ ਦਾ ਮੁਨੋਹਾ ਆਪ ਦੀ ਬਾਣੀ ਦਾ ਇਕ ਬਹੁਤਾ ਵੱਡਾ ਤੇ ਮਹੱਤਵਪੂਰਨ ਅੰਗ ਹੈ। ਇਹੋ ਜਿਹਾ ਸਾਧ-ਪੁਰਸ਼ਾਂ ਦੀ ਪਦ-ਰਜ (ਸੰਤ ਰੇਨਾਈ) ਆਪਣੇ ਆਪ ਨੂੰ ਮੰਨਣ ਦੇ ਸੰਕੇਤ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਰਪੂਰ ਮਿਲ ਜਾਂਦੇ ਹਨ। ਇਨ੍ਹਾਂ ਸੰਤਾਂ ਦੇ ਪ੍ਰਤਾਪ ਨਾਲ ਹੀ ਸਭ ਪ੍ਰਕਾਰ ਦੇ ਸੰਸੇ ਤੇ ਭਰਮ ਨਸ਼ਟ ਹੁੰਦੇ ਹਨ, ਇਸ ਲਈ :

ਉਆ ਅਉਸਰ ਕੈ ਹਉ ਬਲਿ ਜਾਈ ॥
ਆਠ ਪਹਰ ਅਪਨਾ ਪ੍ਰਭੁ ਸਿਮਰਨੁ ਵਡਭਾਗੀ ਹਰਿ ਪਾਂਈ ॥੧॥ ਰਹਾਉ ॥
ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥
ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ ॥੧॥
ਜੀਉ ਪਿੰਡੁ ਤਨੁ ਧਨੁ ਸਾਧਨ ਕਾ ਇਹੁ ਮਨੁ ਸੰਤ ਰੇਨਾਈ ॥
ਸੰਤ ਪ੍ਰਤਾਪਿ ਭਰਮ ਸਭਿ ਨਾਸੇ ਨਾਨਕ ਮਿਲੇ ਗੁਸਾਈ ॥੨॥੪॥੧੮॥

(ਗੁਰੂ ਗ੍ਰੰਥ ਸਾਹਿਬ, ਪੰਨਾ 1207-08)

## ਗ੍ਰਿਹਸਥ ਆਸ਼ਰਮ

ਭਗਤ ਰਵਿਦਾਸ ਜੀ ਦੇ ਵਿਹਾਰਕ ਜੀਵਨ ਦੀ ਸਭ ਤੋਂ ਡੂੰਘੀ ਵਿਸੇਸ਼ਤਾ ਆਪਦਾ ਸੰਨਿਆਸ ਦੀ ਥਾਂ ਗ੍ਰਿਹਸਥ ਅਤੇ ਨਿਵਿਰਤੀ ਦੀ ਥਾਂ ਪ੍ਰਵਿਰਤੀ-ਮਾਰਗ ਦਾ ਅਨੁਰਾਗੀ ਹੋਣਾ ਹੈ। ਆਪ ਇਕ ਚੰਗੇ ਗ੍ਰਿਹਸਥੀ ਸਨ, ਗ੍ਰਿਹਸਥ-ਧਰਮ ਦੀ ਮਹਿਮਾ ਨੂੰ ਸਭ ਤੋਂ ਵੱਧ ਕੇ ਮੰਨਦੇ ਸਨ। 'ਰਵਿਦਾਸ ਜੀ ਦੇ ਅਨੁਯਾਈਆਂ ਵਿਚ ਇਹ ਗੱਲ ਆਮ ਤੌਰ 'ਤੇ ਮੰਨੀ ਜਾਂਦੀ ਹੈ ਕਿ ਆਪ ਇਕ ਸਫਲ ਗ੍ਰਿਹਸਥੀ ਸਨ। ਗ੍ਰਿਹਸਥ ਆਸ਼ਰਮ ਵਿਚ ਰਹਿ ਕੇ ਆਪ ਉਦਾਸ ਜੀਵਨ ਬਤੀਤ ਕਰਦੇ ਸਨ ਤੇ ਸਾਰੇ ਘਰੇਲੂ ਤੇ ਕਾਰੋਬਾਰੀ ਕੰਮ-ਕਾਰ ਕਰਦੇ ਹੋਏ ਪ੍ਰਭੂ ਦੀ ਭਜਨ-ਬੰਦਗੀ ਵਿਚ ਲੀਨ ਰਹਿੰਦੇ ਸਨ। ਆਮ ਪ੍ਰਚਲਿਤ ਲੋਕ ਕਥਾਵਾਂ ਵਿਚ ਆਪਦੇ ਜੁੱਤੇ ਗੰਢਣ, ਜੁੱਤੇ ਭਿਉਣ ਵਾਲੇ ਕੂੰਡੇ ਵਿਚੋਂ ਸੇਵਕਾਂ ਨੂੰ ਚਰਣ-ਅੰਮ੍ਰਿਤ ਦੇਣ ਅਤੇ ਝੁੱਗੀ ਵਿਚ ਸਬਰ-ਸਬੂਰੀ ਦਾ ਜੀਵਨ ਬਤੀਤ ਕਰਨ ਦੇ ਬਹੁਤ ਸਾਰੇ ਇਸ਼ਾਰੇ ਮਿਲਦੇ ਹਨ। ਜਿਥੇ ਖੁਦ ਗੁਰੂ ਜੀ ਬਾਰੇ ਬਹੁਤਾ ਕੁਝ ਗਿਆਤ ਨਾ ਹੋਵੇ, ਜਨਮ ਸੰਮਤ, ਜਨਮ ਸਥਾਨ ਅਤੇ ਮਾਤਾ-ਪਿਤਾ ਬਾਰੇ ਹੀ ਕੁਝ ਪਤਾ ਨਾ ਹੋਵੇ ਉੱਥੇ 'ਪਤਨੀ ਤੇ ਬੱਚਿਆਂ' ਦੀ ਭਲਾ ਕੌਣ ਪੁੱਛਦਾ ਹੈ? ਤਾਂ ਹੀ ਡਾ. ਧਰਮਪਾਲ ਮੈਨੀ ਨੇ ਲਿਖਿਆ ਹੈ "ਲੋਣਾ ਜਾਂ ਲੋਨਾ" ਰਵਿਦਾਸ ਜੀ ਦੀ ਪਤਨੀ ਦਾ ਨਾਂ ਸੀ। ਇਸ ਨਾਂ ਦੀ ਪੁਸ਼ਟੀ 'ਰੈਦਾਸ ਰਮਾਇਣ' ਵਿਚੋਂ ਵੀ ਹੁੰਦੀ ਹੈ। ਉਨ੍ਹਾਂ ਦੀ ਪਤਨੀ ਵੀ ਰਵਿਦਾਸੀਆਂ ਦੀ ਉਪਜਾਤੀ 'ਚਮਕਟੀਆਂ' ਵਿਚ ਜੰਮੀ ਸੀ। ਰਵਿਦਾਸੀਆਂ ਵਿਚ ਅੱਜਕਲ ਵੀ 'ਲੋਨਾ' ਨੂੰ ਦੇਵੀ ਮੰਨਿਆ ਜਾਂਦਾ ਹੈ। ਔਰਤਾਂ ਆਪਣੇ ਬੱਚਿਆਂ ਦੇ ਮੰਗਲ ਤੇ ਸੁੱਖ-ਸਾਂਦ ਦੀ ਸੁਖਨਾ ਇਸੇ ਦੇਵੀ ਤੋਂ ਮੰਗਦੀਆਂ ਹਨ। ਇਹ ਵੀ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਦੇਵੀ ਦੀ ਕ੍ਰਿਪਾ ਨਾਲ ਬੀਮਾਰ ਬੱਚੇ ਨਿਰੋਗ ਹੋ ਜਾਂਦੇ ਹਨ, ਇਸ ਲਈ ਬੀਮਾਰੀ ਵੇਲੇ ਇਸ ਦੇਵੀ ਦੀ ਉਸਤਤ ਕੀਤੀ ਜਾਂਦੀ ਹੈ। ਇਹ ਦੇਵੀ-ਪੂਜਨ ਏਨਾ ਪ੍ਰਚਲਿਤ ਹੋਇਆ, ਸ਼ਾਇਦ ਇਸ ਪਿਛੇ ਰਵਿਦਾਸ ਬਾਰੇ ਲੋਕਾਂ ਦੀ ਸ਼ਰਧਾ ਹੈ। ...ਰਵਿਦਾਸ ਨੂੰ 'ਵਿਜਯਦਾਸ' ਨਾਂ ਦੇ ਇਕ ਪੁੱਤ ਦੀ ਪ੍ਰਾਪਤੀ ਵੀ ਹੋਈ ਸੀ।"

ਇਸੇ ਤਰ੍ਹਾਂ ਆਚਾਰਯ ਪ੍ਰਿਥਵੀ ਸਿੰਘ ਆਜ਼ਾਦ[1] ਅਤੇ ਸ੍ਰੀ ਕੇ.ਐਨ. ਉਪਾਧਿਆਇ[2] ਨੇ ਵੀ ਇਹ ਗੱਲ ਲਿਖੀ ਹੈ। ਇਸ ਗੱਲ ਦੀ ਪੁਸ਼ਟੀ ਹੋਰ ਕਿਧਰੋਂ ਨਹੀਂ ਹੁੰਦੀ। ਭਗਤ ਮਾਲਾ ਵਿਚ ਇਸ ਬਾਰੇ ਕੋਈ ਸੰਕੇਤ ਨਹੀਂ। ਅਨੰਤ ਦਾਸ ਰਚਿਤ 'ਗਰੰਥ ਰੈਦਾਸ ਪਰਚਈ'[3] ਵਿਚ ਇਸ ਦਾ ਕੋਈ ਜ਼ਿਕਰ ਨਹੀਂ ਸਗੋਂ ਲਿਖਿਆ ਹੈ ਕਿ ਜਦ ਕੋਈ ਸਾਧ ਸੰਤ ਭਗਤ ਜੀ ਪਾਸ ਆਉਂਦਾ ਹੈ ਤਾਂ ਉਹ ਰਸੋਈ ਤਿਆਰ ਕਰਕੇ ਉਨ੍ਹਾਂ ਦੀ ਸੇਵਾ ਕਰਦੇ ਹਨ ਜਿਵੇਂ 'ਘਰੀ ਯੇਕ ਹਰਿ ਕਥਾ ਚਲਾਈ, ਤਾਂ ਪਾਛੈ ਜਿਵਨਾਰ ਬਨਾਈ'। ਇਥੇ ਜਿਵਨਾਰ ਜਾਂ ਰਸੋਈ 'ਬਨਾਈ' ਪਦ ਹੈ, ਬਨਵਾਈ ਨਹੀਂ। ਅਨੰਤ ਦਾਸ ਜੀ ਝੁੱਗੀ ਵਿਚ ਹੋਰ ਕਿਸੇ ਦਾ ਜ਼ਿਕਰ ਤਕ ਨਹੀਂ ਕਰਦੇ।

## ਕਿਰਤ ਕਰਨਾ

ਇਹ ਗੱਲ ਤਾਂ ਪੂਰੇ ਵਿਸ਼ਵਾਸ ਨਾਲ ਆਖੀ ਜਾ ਸਕਦੀ ਹੈ ਕਿ ਰਵਿਦਾਸ ਜੀ ਆਪਣਾ ਜੱਦੀ ਪੁਸ਼ਤੀ ਪੇਸ਼ਾ ਖੁਦ ਆਪਣੇ ਹੱਥਾਂ ਨਾਲ ਕਰਿਆ ਕਰਦੇ ਸਨ ਅਤੇ ਕਿਰਤ ਕਰਨ, ਵੰਡ ਕੇ ਛਕਣ ਅਤੇ

ਨਾਮ-ਸਿਮਰਨ ਵਿਚ ਪੂਰੀ ਤਰ੍ਹਾਂ ਸਿਧ ਸਨ। ਇਸ ਦੀ ਗਵਾਹੀ ਸੰਤ ਅਨੰਤਦਾਸ ਕ੍ਰਿਤ ਪਰਚੀ ਵਿਚੋਂ ਇਉਂ ਮਿਲਦੀ ਹੈ :-

ਸੀਧੋ ਚਾਮ ਮੋਲਿ ਲੈ ਆਵੈ, ਤਾ ਕੀ ਪਨਹੀ ਅਧਿਕ ਬਨਾਵੈ ॥
ਟੂਟੇ ਫਾਟੇ ਜਰਵਾ ਜੋਰੇ, ਮਸਕਤਿ ਕਰੈ ਕਾਹੂ ਨ ਨਿਹੋਰੇ ॥੨੨॥
ਐਸਾ ਲਾਭ ਸਹਜ ਮੈ ਹੋਈ, ਕਰਮ ਅਕਮਰ ਨਾ ਜਾਨੈ ਕੋਈ ॥
ਨਯਾਰੇ ਮੰਦਿਰ ਭੋਗ ਲਗਾਵੈ, ਤਹਾਂ ਨ ਕੋਊ ਮਧਿਮ ਆਵੈ ॥
ਪੂਜਾ ਅਰਚਾ ਅਧਿਕ ਆਚਾਰੂ, ਜਾਨੈ ਭਗਤਿ ਰੀਤਿ ਬਯੋਹਾਰੂ ॥੨੩॥

ਮੰਡੀ ਤੋਂ ਚਮੜਾ ਸਿੱਧਾ ਖਰੀਦ ਕੇ, ਉਸ ਦੀ ਜੁੱਤੀ ਹੀ ਵਧੇਰੇ ਬਣਾਈ ਜਾਂਦੀ ਸੀ, ਇਸ ਤੋਂ ਛੁੱਟ ਆਪ ਟੁੱਟੇ-ਫੁੱਟੇ ਜੋੜੇ ਜੁੱਤੇ ਵੀ ਗੰਢਦੇ ਰਹਿੰਦੇ ਸਨ, ਖੁਦ ਦਿਲ ਜਾਨ ਨਾਲ ਮਿਹਨਤ ਮੁਸ਼ੱਕਤ ਕਰਦੇ ਸਨ, ਕਿਸੇ ਅੱਗੇ ਨਿਹੋਰਾ ਨਹੀਂ ਪਾਉਂਦੇ ਸਨ, ਖੁਸ਼ਾਮਦ ਨਹੀਂ ਕਰਦੇ ਸਨ। ਅਸੀਂ ਆਪਣੇ ਇਕ ਹੋਰ ਸੋਧ-ਪੱਤਰ[4] ਵਿਚ ਇਸ ਬਾਰੇ ਲਿਖਿਆ ਸੀ "ਭਗਤ ਰਵਿਦਾਸ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਉਨ੍ਹਾਂ ਦਾ ਘਰ ਗ੍ਰਿਹਸਥੀ 'ਤੇ ਜ਼ੋਰ ਦੇਣਾ ਅਤੇ ਹੱਥੀ ਕਿਰਤ ਕਮਾਈ ਕਰਨਾ, ਸੇਵਾ ਕਮਾਉਣਾ ਅਤੇ ਸਬਰ-ਸਬੂਰੀ ਦੀ ਨਿਰਮਾਣ ਜ਼ਿੰਦਗੀ ਜੀਊਣਾ ਸੀ।" 'ਚਮਰਟਾ ਗਾਂਠਿ ਨ ਜਨਈ, ਲੋਗੁ ਗਠਾਵੈ ਪਨਹੀ' ਵਾਲੇ ਰਾਗ ਸੋਰਠਿ ਪਦ ਵਿਚ ਆਪ ਆਪਣੇ ਹੱਥੀਂ ਜੁੱਤੀਆਂ ਗੰਢਣ ਦਾ ਜ਼ਿਕਰ ਕਰਦੇ ਹਨ, ਭਾਵੇਂ ਇਸ ਦੇ ਅਧਿਆਤਮਿਕ ਅਰਥ ਲੈ ਕੇ ਜੁੱਤੀਆਂ ਗੰਢਣ ਦੇ ਰੂਪਕ ਨੂੰ ਭਗਤੀ ਸਾਧਨਾ ਦੇ ਕਰਮ ਲਈ ਵਰਤਦੇ ਹਨ। ਇਸੇ ਤਰ੍ਹਾਂ ਇਕ ਹੋਰ ਪਦ ਵਿਚ ਚਿੱਤ ਦੇ ਸਿਮਰਨ ਕਰਨ, ਨੈਣਾਂ ਦੇ ਦਰਸ਼ਨ ਕਰਨ, ਕੰਨਾਂ ਦੇ ਪ੍ਰਭੂ ਦੀ ਬਾਣੀ ਅਤੇ ਸੁਜਸ ਸੁਣਨ, ਮਨ ਨੂੰ ਉਸ ਦਾ ਭੌਰ ਬਣਾਉਣ ਅਤੇ ਹਿਰਦੇ ਵਿਚ ਸ੍ਰੀ ਪ੍ਰਭੂ ਦੇ ਚਰਨ ਕਮਲ ਧਾਰਨ ਕਰਨ ਅਤੇ ਰਸਨਾ ਤੋਂ ਰਾਮ-ਨਾਮ ਰੂਪੀ ਅੰਮ੍ਰਿਤ ਲੈਣ ਦੀ ਗੱਲ ਆਖੀ ਗਈ ਹੈ। ਅੰਗ ਪਰਤਿ ਅੰਗ ਰਾਹੀਂ ਪਾਲੀ ਗੋਬਿੰਦ ਦੀ ਇਹ ਪ੍ਰੀਤ ਨੇਕ ਕਮਾਈ ਕਰਕੇ ਅਤੇ ਸਿਰ ਦੇ ਬਦਲੇ (ਮੈ ਤਉ ਮੋਲਿ ਮਹਿੰਗੀ ਲਈ ਜੀਅ ਸਟੈ) ਪ੍ਰਾਪਤ ਕੀਤੀ ਗਈ ਹੈ। ਸਾਖੀਆਂ ਵਿਚ ਇਹ ਵਿਚਾਰ ਬਹੁਤ ਸਪੱਸ਼ਟ ਰੀਤੀ ਨਾਲ ਰੱਖੇ ਗਏ ਹਨ :

ਜਿਹਵਾ ਸੌਂ ਉਂਕਾਰ ਜਪ, ਹੱਥਨ ਸੋਂ ਕਰ ਕਾਰ ॥
ਰਾਮ ਮਿਲਹਿ ਘਰ ਆਇ ਕਰ, ਕਹਿ ਰਵਿਦਾਸ ਵਿਚਾਰ ॥
ਨੇਕ ਕਮਾਈ ਜਉ ਕਰਹਿ, ਗ੍ਰਹਿ ਤਜਿ ਬਨ ਨਹਿ ਜਾਯ ॥
ਰਵਿਦਾਸ ਹਮਾਰੇ ਰਾਮ ਰਾਯ, ਗ੍ਰਹ ਮਹਿ ਮਿਲਹਿ ਆਯ ॥

### ਕਰਮ-ਕਾਂਡ ਵਿਰੋਧ

ਆਪ ਦੀ ਭਗਤੀ ਦਾ ਸਭ ਤੋਂ ਵੱਡਾ ਵਿਹਾਰਕ ਪੱਖ ਇਹ ਹੈ ਕਿ ਆਪ ਨੇ ਭਗਤੀ ਵਿਚ ਹਰ ਕਿਸਮ ਦੇ ਕਰਮ-ਕਾਂਡ ਦਾ ਘੋਰ ਵਿਰੋਧ ਕੀਤਾ ਹੈ। ਆਪ ਪ੍ਰਭੂ ਦੇ ਨਾਮ ਨੂੰ ਸਭ ਤੋਂ ਉੱਪਰ ਮੰਨਦੇ ਹਨ। ਜਦ ਆਪ ਕਹਿੰਦੇ ਹਨ — 'ਸਤਿਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥ ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥' ਸਤਜੁਗਿ ਵਿਚ ਤਾਂ ਸੱਤ ਧਰਮ ਨਿਭਾਉਂਦੇ ਹਨ, ਤ੍ਰੇਤਾ ਵਿਚ ਜੱਗ ਆਦਿ ਕਰਮ ਕਰਦੇ ਸਨ, ਦੁਆਪਰ ਯੁਗ ਵਿਚ ਪੂਜਾ ਤੇ ਆਚਾਰ ਆਦਿ ਉੱਤੇ ਵਧੇਰੇ ਬਲ ਦਿੱਤਾ ਜਾਂਦਾ ਸੀ, ਪਰ ਕਲਿਜੁਗ ਵਿਚ ਤਾਂ ਸਿਰਫ ਨਾਮ ਦਾ ਹੀ ਆਧਾਰ ਲੈ ਕੇ ਜੀਵ ਤਰ ਸਕਦਾ ਹੈ। ਪ੍ਰਭੂ ਦਾ ਨਾਮ ਸਿਮਰਨ ਨਾ ਕਰਨ ਵਾਲਾ ਵਿਅਕਤੀ ਪੇਟ ਭਰ ਕੇ ਵਾਧੂ ਲੇਟਣੀਆਂ ਮਾਰਨ ਵਾਲਾ ਗਧਾ ਹੀ ਤਾਂ ਹੈ — 'ਜੋ ਜਨ ਰਾਮ ਨਾਮ ਨਹਿ ਉਚਰੈ, ਉਦਰ ਭਰਇ ਜਯੋਂ ਗਰਦਭ ਲੋਟੈ' ਅਤੇ 'ਸੋਇ ਤਨ ਕੰਚਨ ਜਾਨਇ, ਜਿਹ ਤਨ ਨਾਮੁ ਪਰਗਾਸ', ਨਾਮ ਸਿਮਰਨ ਤੋਂ ਬਿਨਾਂ ਬਾਕੀ ਸਭ ਛਾਰ ਹੈ, ਫੋਕਟ ਹੈ, ਕਰਮ-ਕਾਂਡ ਹੈ, ਭਰਮ ਹੈ, ਮਨ ਦਾ ਵਹਿਮ ਹੈ, ਲੀਕ ਪਿੱਟਣਾ ਹੈ ਅਤੇ ਮਨੁੱਖਾ ਜਨਮ ਦਾ

ਅਜਾਈਂ ਜਾਣਾ ਹੈ। ਆਪ ਜੀ ਦਾ ਤਾਂ ਫੁਰਮਾਨ ਹੈ — 'ਰਾਮ ਨਾਮ ਖਿਨੁ ਜੇ ਕਉ ਕਰੀਏ, ਸੋ ਸਬ ਭਰਮ ਕਹਾਈ ॥' ਆਪ ਸਪੱਸ਼ਟ ਕਹਿੰਦੇ ਹਨ ਕਿ ਭਗਤੀ ਦਾ ਨਾ ਕਰਨਾ, ਗਿਆਨ ਬਘਾਰਨ, ਵਣਾਂ ਵਿਚ ਗੁਫਾਵਾਂ ਖੁਦਵਾ ਕੇ ਰਹਿਣ, ਇੰਦਰੀਆਂ ਬੰਨ੍ਹਣ, ਜੋਗ ਸਾਧਨਾ, ਖਾਣਾ ਘਟਾਉਣ, ਨੀਂਦ ਸਾਧਨ, ਵੈਰਾਗੀ ਹੋਣ, ਵੇਦ ਵਡਿਆਈ ਕਰਨ, ਸਿਰ ਘੋਨਮੋਨ ਕਰਨ, ਕਰਮ-ਕਾਂਡ ਦੇ ਘੇਰੇ ਫੇਰਨ, ਚਰਨ ਧੋ ਕੇ ਪੀਣ ਆਦਿ ਵਿਚ ਨਹੀਂ, 'ਇਹ ਸਬ ਭਰਮ ਕਹਾਈ' ਅਨੁਸਾਰ ਕਰਮ-ਕਾਂਡ ਦੇ ਘੇਰੇ ਵਿਚ ਆਉਂਦਾ ਹੈ। ਇਹ ਆਪਾ ਬਘਾਰਨ ਨਾਲ ਨਹੀਂ ਸਗੋਂ ਆਪ ਖੋਣ ਨਾਲ ਮਿਲਦਾ ਹੈ (ਪਦ 27)। ਆਪ ਹੋਰ ਵੀ ਕਿੰਨੇ ਸਪੱਸ਼ਟ ਸ਼ਬਦਾਂ ਵਿਚ ਕਰਮ-ਕਾਂਡ ਦੀ ਨਿਖੇਧੀ ਕਰਕੇ ਸੱਚੀ-ਸੁੱਚੀ ਭਗਤੀ ਦੀ ਪ੍ਰਤਿਸ਼ਠਾ ਕਰਦੇ ਹਨ :-

ਭੇਖ ਲੀਯੋ ਪੈ ਭੇਦ ਨ ਜਾਨਯੋ ਇਮ੍ਰਿਤ ਲੇਇ ਬਿਖੈ ਸੋ ਸਾਨਯੋ ॥ ਟੇਕ ॥
ਕਾਮ ਕ੍ਰੋਧ ਮੈ ਜਨਮ ਗੰਵਾਯੋ, ਸਾਧ ਸੰਗਤਿ ਮਿਲਿ ਰਾਮ ਨ ਗਾਯੋ ॥
ਤਿਲਕ ਦੀਯੋ ਪੈ ਤਪਨਿ ਨ ਜਾਈ, ਮਾਲਾ ਪਹਿਰਿ ਘਨੇਰੀ ਲਾਈ ॥
ਕਹੈ ਰਵਿਦਾਸ ਮਰਮੁ ਨ ਪਾਯੋ, ਦੇਵ ਨਿਰੰਜਨ ਸਤਿਕਰਿ ਧਯਾਓ ॥੧੫॥

ਇਸੇ ਤਰ੍ਹਾਂ ਹੋਰ ਥਾਈਂ 'ਸੰਤੋ ਭਗਤਿ ਨ ਹੋਇ ਰੇ' (ਪਦ 157), 'ਭਗਤਿ ਨ ਹੋਇ ਰੇ ਨ ਹੋਈ' (ਪਦ 135), 'ਪਾਂਡੇ ਹਰਿ ਵਿਚਿ ਅੰਤਰ ਡਾਢਾ, ਮੁੰਡ ਮੁਡਾਵੈ ਸੇਵਾ ਪੂਜਾ, ਭ੍ਰਮ ਕਾ ਬੰਧਨ ਗਾੜ੍ਹਾ' (ਪਦ 161) ਆਦਿ ਅਤੇ ਹੋਰ ਅਨੇਕ ਪਦਾਂ ਵਿਚ ਆਪ ਨੇ ਕਰਮ ਕਾਂਡ ਦਾ ਤਕੜਾ ਵਿਰੋਧ ਕੀਤਾ ਹੈ ਜੋ ਆਪ ਨੂੰ ਇਕ ਬਹੁਤ ਵੱਡੇ ਸਮਾਜ-ਸੁਧਾਰਕ ਅਤੇ ਕ੍ਰਾਂਤੀਕਾਰੀ ਚਿੰਤਕ ਦਾ ਰੂਪ ਦਿੰਦਾ ਹੈ।

ਕੁਝ ਹੋਰ ਪੰਗਤੀਆਂ ਦੇਖੋ :

ਬਾਰਾਡੰਬਰ ਹੋ ਕਬਹੂੰ ਨ ਜਾਨਯੋ, ਤੁਮ ਚਰਨਨ ਚਿਤ ਮੋਰਾ ॥
ਅਗੁਨ ਸਗੁਨ ਦੋ ਸਮਕਰਿ ਜਾਨਯੋ, ਚਹੁ ਦਿਸ ਦਰਸਨ ਤੋਰਾ ॥ (ਪਦ 73)
ਕਨਰਸ ਬਤਰਸ ਔਰ ਸਬੈ ਰਸ, ਝੂਠਹਿ ਮੂੰਡ ਹੋ ॥
ਜਬ ਲਗਿ ਤੋਲਿ ਦਿਯਾ ਮੇਂ ਬਾਤੀ, ਦੇਖਤ ਹੀ ਬੁਝਿ ਜੈਹੋ ॥੨॥ (ਪਦ 115)

ਇਸੇ ਲਈ ਕਰਮ ਮਾਰਗ, ਗਿਆਨ ਮਾਰਗ ਅਤੇ ਭਗਤੀ ਮਾਰਗ ਨੂੰ ਕਿੰਨੇ ਸੁੰਦਰ ਢੰਗ ਨਾਲ ਇਕ ਸੁਰ ਕਰਦੇ ਅਤੇ ਇਨ੍ਹਾਂ ਵਿਚ ਸਾਮੰਜਸ ਕਾਇਮ ਕਰਦੇ ਹਨ। ਇਸ ਬਾਰੇ ਹੇਠ ਲਿਖੇ ਪਦ ਨਾਲੋਂ ਸਰਲ ਸ਼ਬਦਾਂ ਵਿਚ ਹੋਰ ਕਿਧਰੇ ਇਸ ਦੀ ਵਿਆਖਿਆ ਪ੍ਰਾਪਤ ਨਹੀਂ ਹੋਵੇਗੀ :-

ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥
ਗਿਆਨੁ ਭਇਆ ਤਹ ਕਰਮਹ ਨਾਸੁ ॥੩॥
ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਨ ਮੁਕਤ ਸਦਾ ਨਿਰਬਾਨ ॥
ਕਹਿ ਰਵਿਦਾਸ ਪਰਮ ਬੈਰਾਗ ॥ ਰਿਦੈ ਰਾਮੁ ਕੀ ਨ ਜਪਸਿ ਅਭਾਗ ॥੪॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 1167)

## ਵਿਹਾਰਕ ਭਗਤੀ

ਭਗਤ ਰਵਿਦਾਸ ਦੀ ਭਗਤੀ ਕੇਵਲ ਖੰਡਨ ਪਰਕ ਨਹੀਂ ਸਗੋਂ ਮੰਡਨ ਪਰਕ ਵੀ ਹੈ। ਆਪ ਕੁਝ ਬਹੁਤ ਮੋਟੇ ਤੇ ਸਿੱਧੇ ਪ੍ਰਸ਼ਨ ਜੀਵ ਨੂੰ ਕਰਦੇ ਹਨ, ਜਿਨ੍ਹਾਂ ਵਿਚ ਆਪਦੇ ਭਗਤੀ ਸੰਬੰਧੀ ਵਿਚਾਰਾਂ ਅਤੇ ਉਨ੍ਹਾਂ ਦੀ ਵਿਹਾਰਕਤਾ ਦਾ ਡੂੰਘਾ ਗਿਆਨ ਪ੍ਰਾਪਤ ਹੁੰਦਾ ਹੈ। ਆਪਦਾ ਇਕ ਪਦਾ ਹੈ "ਮਾਧੋ ! ਕਾ ਸਾਸਤ੍ਰਨ ਸੁਨਿ ਕੀਨੋ" (ਪਦ 100) — ਹੇ ਸਾਧੋ ! ਸ਼ਾਸਤਰਾਂ ਨੂੰ ਸੁਣ ਕੇ ਤੂੰ ਕੀਤਾ ਤਾਂ ਕੀ ਕੀਤਾ, ਜੇ ਤੂੰ ਕਿਸੇ ਭੁੱਖੇ ਨੂੰ ਅੰਨ ਨਹੀਂ ਦਿੱਤਾ, ਕਾਮ-ਵਾਸਨਾ ਅਤੇ ਦੰਭ ਦਾ ਤਿਆਗ ਨਹੀਂ ਕੀਤਾ, ਲੋਭ

ਨਹੀਂ ਛੱਡਿਆ, ਮੁੱਖ ਤੋਂ ਪਰ ਨਿੰਦਾ ਨਹੀਂ ਛੱਡੀ ਤਾਂ ਸਾਰੀ ਸੇਵਾ ਨਿਹਫਲ ਹੈ। ਰਾਹਜ਼ਨੀ ਕਰਕੇ ਤੂੰ ਪਰਾਇਆ ਘਰ ਲੁੱਟਦਾ ਅਤੇ ਢਿੱਡ ਭਰਦਾ ਏਂ ਤੇ ਅਪਰਾਧੀ ਬਣਦਾ ਏਂ, ਅਪਰਾਧਾਂ ਵਿਚ ਫਸਦੇ ਕੇਸਵ ਦਾ ਸਿਮਰਨ ਨਹੀਂ ਕਰਦਾ, ਇਹ ਅਵਿੱਦਿਆ ਹੈ। ਤੇਰੀ ਭਗਤੀ ਦਾ ਕੀ ਲਾਭ, ਜੇ ਤੂੰ ਹਰਿ ਨੂੰ ਅਰਪਨ ਕਰਕੇ ਭੋਜਨ ਨਹੀਂ ਕੀਤਾ, ਕਥਾ-ਕੀਰਤਨ ਵਲ ਮਨ ਨਹੀਂ ਲਾਇਆ, ਜੀਵਨ ਅਮਰ ਹੈ ਪਰ ਪ੍ਰਾਣੀ ਗਰਬ ਕਰਦਾ ਹੈ, ਉਹ ਰਾਮ ਦੀ ਭਗਤੀ ਤੋਂ ਬਿਨਾਂ ਮੁਕਤੀ ਕਿਵੇਂ ਪਾ ਸਕਦਾ ਹੈ। ਜਦ ਤੋੜੀ ਉਸ ਦਾ ਪ੍ਰਭੂ ਦੇ ਚਰਨਾਂ-ਕਮਲਾਂ ਵਿਚ ਪਿਆਰ ਪੈਦਾ ਨਹੀਂ ਹੁੰਦਾ, ਸੰਸਾਰੀ ਜੀਵਾਂ ਤੇ ਉਹ ਦਯਾ ਨਹੀਂ ਕਰਦਾ, ਸਾਧ ਸੰਗਤ ਦਾ ਲਾਭ ਕਰਕੇ ਪੂਰਨ ਪਾਰਬ੍ਰਹਮ ਨਾਲ ਪ੍ਰੇਮ ਨਹੀਂ ਹੰਢਾਉਂਦਾ, ਉਸ ਦਾ ਸ਼ਾਸਤਰ ਪੜ੍ਹਨ ਤੇ ਹੋਰ ਕਰਮ-ਕਾਂਡ ਕਰਨ ਦਾ ਕੋਈ ਲਾਭ ਨਹੀਂ। ਇਸ ਲਈ ਆਪ ਭਗਤੀ ਦਾ ਸਹੀ ਸਰੂਪ ਦੱਸਦੇ ਹੋਏ ਫੁਰਮਾਉਂਦੇ ਹਨ :-

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ ਰਹਾਉ ॥
ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 694)

ਚਿੱਤ ਦਾ ਲਾਭ ਹੈ ਕਿ ਪ੍ਰਭੂ ਦਾ ਸਿਮਰਨ ਕਰੇ, ਅੱਖਾਂ ਉਸ ਦੇ ਦਰਸ਼ਨ ਕਰਨ, ਕੰਨ ਉਸ ਦੀ ਬਾਣੀ ਸੁਣੇ ਤੇ ਉਸ ਦਾ ਜਸ ਹਿਰਦੇ ਵਿਚ ਧਾਰਨ ਕਰੇ। ਮਨ ਦਾ ਲਾਭ ਹੈ ਕਿ ਉਸ ਪ੍ਰਭੂ ਦਾ ਭੌਰਾ ਬਣ ਕੇ ਰਹੇ। ਹਿਰਦਾ ਹੈ ਕਿ ਉਸ ਵਿਚ ਪ੍ਰਭੂ ਦੇ ਚਰਨ ਕਮਲਾਂ ਨੂੰ ਧਾਰਨ ਕਰਾਂ, ਜੀਭ ਨਾਲ ਮੈਂ ਪ੍ਰਭੂ ਦੇ ਰਾਮ-ਨਾਮ ਰੂਪੀ ਅੰਮ੍ਰਿਤ ਦਾ ਬਖਾਣ ਕਰਾਂ। ਇਹ ਸਰਵਪੱਖੀ ਮੇਰੀ ਪ੍ਰੇਮ ਭਗਤੀ ਪ੍ਰਭੂ ਨਾਲ ਤਿਲ ਭਰ ਵੀ ਘਟਣ ਨਾ ਪਾਵੇ, ਕਿਉਂਕਿ ਮੈਂ ਇਹ ਬੜੇ ਹੀ ਮਹਿੰਗੇ ਮੁੱਲ ਲਈ ਹੈ, ਆਪਣੇ ਜੀਅ ਦੇ ਸੱਟੇ ਜਾਂ ਬਦਲੇ ਪ੍ਰਾਪਤ ਕੀਤੀ ਹੈ। ਇਸ ਪ੍ਰੇਮ ਭਗਤੀ ਵਿਚ ਇਹ ਆਪਾ ਵਾਰੂ ਭਾਵ ਸਾਧ ਸੰਗਤਿ ਤੋਂ ਬਿਨਾਂ ਪੈਦਾ ਹੀ ਨਹੀਂ ਹੁੰਦਾ ਅਤੇ ਇਸ ਭਾਵ ਬਿਨਾਂ ਪ੍ਰਭੂ ਦੀ ਸੱਚੀ ਸੁੱਚੀ ਭਗਤੀ ਹੋ ਹੀ ਨਹੀਂ ਸਕਦੀ। ਰਵਿਦਾਸ ਜੀ ਹਰਿ ਜੀ ਨੂੰ ਇਕ ਨਿਮਰ ਨਿਵੇਦਨ ਕਰਨਾ ਚਾਹੁੰਦੇ ਹਨ ਕਿ ਹੇ ਰਾਜਾ ਰਾਮ! ਮੇਰੀ ਲਾਜ ਤੇਰੇ ਹੀ ਹੱਥ ਹੈ, ਆਪਣੇ ਭਗਤਾਂ ਦੀ ਲਾਜ ਤੂੰ ਹੀ ਰੱਖਣੀ ਹੈ। ਅਰਥਾਤ ਉਪਰੋਕਤ ਕਰਮ ਕਰਨੇ, ਆਪਾ ਨਿਛਾਵਰ ਕਰਨ ਵਾਲਾ ਭਾਵ ਪੈਦਾ ਕਰਕੇ ਤੇ ਸਿਰ ਦੇ ਸਾਟੈ (ਬਦਲੇ) ਪ੍ਰਾਪਤ ਕੀਤੀ ਭਗਤੀ ਤੇ ਵੀ ਜੋ ਜੀਵ ਇਹ ਸਮਝੇ ਕਿ ਉਸਦੀ ਮੁਕਤੀ ਨੂੰ ਹੁਣ ਕੋਈ ਨਹੀਂ ਰੋਕ ਸਕਦਾ ਤਾਂ ਇਹ ਭੁੱਲ ਹੈ। ਸਰਨਾਗਤੀ ਦੀ ਮਹਿਮਾ ਸਭ ਤੋਂ ਵਧ ਕੇ ਹੈ।

### ਜੀਵਨ ਜਾਚ

ਭਗਤੀ ਦੇ ਕਿਸੇ ਵਿਹਾਰਕ ਦ੍ਰਿਸ਼ਟੀਕੋਣ ਵਿਚੋਂ ਆਪਣੇ ਮਨੁੱਖਾ ਜੀਵਨ ਦੀ ਨਿਤ-ਵਰਤੋਂ ਦੇ ਕੰਮਾਂ ਕਾਜਾਂ ਬਾਰੇ ਸਰੋਕਾਰਾਂ ਦਾ ਪਤਾ ਚੱਲਦਾ ਹੈ, ਜਿਵੇਂ ਗੁੱਸਾ ਨਾ ਕਰੋ, ਜੀਵਾਂ 'ਤੇ ਦਯਾ ਕਰੋ, ਪਰ-ਪੀੜਾ, ਪਰ-ਨਿੰਦਾ ਤੇ ਪਰ-ਇਸਤਰੀ ਤੋਂ ਬਚ ਕੇ ਰਹੋ, ਕਿਸੇ ਨੂੰ ਕੌੜੇ ਬਚਨ ਨਾ ਬੋਲੋ, ਸਾਧੂ ਸੇਵਾ ਤੇ ਸਾਧ-ਸੰਗਤਿ ਕਰੋ, ਜਾਤ-ਪਾਤ ਵਿਚ ਵਿਸ਼ਵਾਸ ਨਾ ਰੱਖੋ, ਜਨਮ-ਜਾਤ ਤੇ ਜੂਨੀ ਦੀ ਤਮੀਜ਼ ਕੀਤੇ ਬਿਨਾਂ ਸਭ ਦੀ ਸੇਵਾ ਕਰੋ, ਪਰ-ਉਪਕਾਰ ਕਰੋ, ਹਿੰਦੂ ਮੁਸਲਮਾਨ ਆਦਿ ਮਜ਼ਹਬੀ ਦੁਫੇੜ ਵਿਚ ਨਾ ਪਵੋ, ਨਿਰਗੁਣ-ਸਰਗੁਣ ਦੇ ਬਖੇੜੇ ਖੜ੍ਹੇ ਨਾ ਕਰੋ, ਨਰਕ-ਸੁਰਗ ਆਦਿ ਦੀ ਚਿੰਤਾ ਨਾ ਕਰਕੇ ਸਾਰੇ ਕੰਮ ਨਿਰ-ਸੁਆਰਥ ਬੁੱਧੀ ਪਰ-ਹਿੱਤ ਲਈ ਕਰੋ, ਆਦਿ। ਇਨ੍ਹਾਂ ਦੇ ਵਿਸਤਾਰ ਵਿਚ ਨਾ ਜਾ ਕੇ ਇਥੇ ਇਨ੍ਹਾਂ

ਮਿਰਲੇਖਾਂ ਅਧੀਨ ਕੁਝ ਉਹ ਟੂਕਾਂ ਦੇਖਣੀਆਂ ਬਣਦੀਆਂ ਹਨ, ਜੋ ਆਪ ਜੀ ਦੀ ਬਾਣੀ ਦਾ ਮਹੱਤਵਪੂਰਨ ਸੰਦੇਸ਼ ਸਾਂਭੀ ਬੈਠੀਆਂ ਹਨ।

**ਗੁੱਸਾ ਨਾ ਕਰੋ**

ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ ਕਰਹੁ ਜੀਅ ਦਇਆ ॥੩॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 658)

ਰਵਿਦਾਸ ਕਹੈ ਜਾ ਕੈ ਰਿਦੈ ਰਹੈ ਰੈਨ ਦਿਨ ਰਾਮ ॥
ਸੋਇ ਭਗਤਾ ਭਗਵੰਤ ਸਮ ਕ੍ਰੋਧ ਨ ਵਯਾਪੈ ਕਾਮ ॥

**ਪਰ-ਪੀੜਾ**

ਸੋ ਕਤ ਜਾਨੈ ਪੀਰ ਪਰਾਈ ॥
ਜਾ ਕੈ ਅੰਤਰਿ ਦਰਦੁ ਨ ਪਾਈ ॥੧॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 793)

**ਪਰ-ਨਿੰਦਾ**

ਜੇ ਓਹੁ ਅਠਸਠਿ ਤੀਰਥ ਨ੍ਹਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥
ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥
ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀ ਗੁਨੈ ॥੨॥
ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ ਸੋਭਾ ਮੰਡਪਿ ਪਾਵੈ ॥
ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥
ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥
ਨਿੰਦਕੁ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 875)

**ਪਰ-ਇਸਤਰੀ**

ਜਮ ਹੈ ਡਿਗਨਿ ਡੋਰਿ ਹੈ ਕੰਕਣ, ਪਰਤਿਯ ਗਾਲੈ ਜਾਨਿ ਰੇ ॥
ਹੁਵੈ ਰਸ ਲੁਬਧ ਸੋ ਮੂਰਖਿ, ਮਨ ਪਛਿਤਾਵੈ ਨਯਾਨਿ ॥
.... .... .... ....
ਪਰਤਿਯ ਸੰਗ ਭਲੋ ਜੋ ਹੋਵੈ, ਤੌ ਰਾਣੋ ਰਾਵਣੁ ਦੇਖਿ ਰੇ ॥ (ਪਦ ੫੯)

**ਸਤੀ ਕੌਣ**

ਜੋ ਲੌ ਪਿਆਰਾ ਮਨ ਨਹਿੰ ਆਈ, ਕਾ ਸੋਰਹ ਸਯੰਗਾਰ ਬਨਾਈ ॥
ਸੋਈ ਸਤੀ ਰਵਿਦਾਸ ਬਖਾਨੀ, ਤਨ ਮਨ ਸਾਧੂ ਪਿਅ ਰੰਗ ਸਮਾਨੀ ॥ (ਪਦ ੫੭)

**ਕੌੜੇ ਬਚਨ ਨਾ ਬੋਲੋ**

ਮੂਰਖਿ ਮੁਖ ਕਮਾਨ ਹੈ, ਕਟੁਕ ਵਚਨ ਭਜੇ ਤੀਰ ॥
ਸਾਂਚਰੀ ਮਾਰੇ ਕਾਨ ਮਹਿ, ਸਾਲੇ ਮਗਲ ਸਰੀਰ ॥ (ਸਾਖੀ ਭਾਗ)

ਰਵਿਦਾਸ ਮੂਰਖਿ ਸਮੁਝਾਇ ਨਹਿੰ, ਉਚਰੇ ਬਿਨਾ ਵਿਚਾਰ ॥
ਹਨੇ ਪਰਾਈ ਆਤਮਾ, ਜੀਭ ਲੀਆਂ ਤਰਵਾਰ ॥ (ਸਾਖੀ ਭਾਗ)
ਕਟੁਕ ਬਚਨ ਨਹਿ ਬੋਲੀਏ, ਸਭ ਘਟ ਹਰਿ ਕੋ ਬਾਸ ॥
ਇਹ ਗਯਾਨ ਕੋ ਦਵਾਰ ਹੈ, ਕਹੈ ਰਵਿਦਾਸ ਵਿਚਾਰ ॥੪॥

## ਸਤਿਸੰਗ/ਸਤਿ ਸੰਗਤ

ਮਾਧਉ ਸਤਸੰਗਤਿ ਸਰਨਿ ਤੁਮ੍ਾਰੀ ॥
ਹਮ ਅਉਗਨ ਤੁਮ੍ ਉਪਕਾਰੀ ॥੧॥ ਰਹਾਉ ॥
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥
ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 486)

ਰਾਮ ਭਗਤਿ ਸੰਤਨ ਕਰਿ ਸੰਗਾ, ਰੈਦਾਸ ਤਰੈ ਨਿਰਮਲ ਮਨ ਗੰਗਾ ॥੨॥ ਰਮੈਣੀ
ਵੇਦ ਤੈ ਪੁਰਾਨ, ਪੁਰਾਨ ਤੈ ਭਾਗਵਤੁ, ਭਾਗਵਤੁ ਤੈ ਭਕਤਿ ਪ੍ਰਗਟ ਕੀ ਨਹੀਂ ॥
ਭਕਤਿ 'ਤੇ ਪ੍ਰੇਮ, ਪ੍ਰੇਮ 'ਤੇ ਲੱਛਣਾ, ਬਿਨਾ ਸਤਸੰਗ ਨਹੀਂ ਜਾਇ ਚੀਨ੍ਹੀ ॥੧॥
ਸਾਧ ਸੰਗਤਿ ਪੂੰਜੀ ਭਈ, ਹੋ ਵਸਤ ਲਈ ਨਿਰਮੋਲ ॥
ਸਹਜ ਬਲਦਿਯਾ ਲਾਦਿ ਕਰਿ, ਚਲਯੋ ਲਹਨ ਪਿਵ ਮੋਲ ॥੪॥ ਸਾਖੀ
ਗੰਗਾ ਪਾਰ ਹਰੈ ਤਾਪ, ਅਰੁ ਕਲਪਤਰੂ ਦੀਨਤਾ ਦੂਰਿ ਖੋਵੈਂ ॥
ਪਾਪ ਅਰੁ ਤਾਪ ਸਬ ਤੁੱਛ ਮਤਿ ਦੂਰਿ ਕਰਿ, ਅਮੀ ਦ੍ਰਿਸ਼ਟਿ ਜਬ ਸੰਤ ਜੋਵੈ ॥
ਵਿਸ਼ਨੂੰ ਭਗਤ ਜਿਤੈਂ ਚਿਤ ਪਰ ਧਰਤਿ, ਤੇ ਮਨ ਬਚ ਕਰਮ ਕਰਿ ਬਿਸਵਾਸਾ ॥
ਸੰਤ ਧਰਨੀ ਧਰੀ ਕੀਰਤ ਜਗ ਬਿਸਤਰੀ ਪੁਨਤ ਜਨ ਚਰਨ ਰਵਿਦਾਸ ਦਾਸਾ ॥੩॥
(ਪਦ ੧੩੪)

## ਜਾਤ-ਪਾਤ ਵਿਚ ਵਿਸ਼ਵਾਸ ਨਾ ਕਰੋ

ਕਹਿ ਰਵਿਦਾਸ ਜੁ ਜਪੈ ਨਾਮ ॥ ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1196)

## ਹਿੰਦੂ-ਮੁਸਲਿਮ ਏਕਤਾ

ਕ੍ਰਿਸ਼ਨ ਕਰੀਮ ਰਾਮ ਹਰਿ ਰਾਘਵ, ਜਬ ਲਗ ਏਕੇ ਏਕ ਨਹੀ ਪੇਖਯਾ ॥
ਬੇਦ ਕਤੇਬ ਕੁਰਾਨ ਪੁਰਾਨਨਿ, ਸਹਜਿ ਏਕ ਨਹੀਂ ਦੇਖਯਾ ॥੪॥ (ਪਦ ੫)
ਪਹਲੇ ਗਯਾਨ ਕੀ ਕੀਯਾ ਚੰਦਨੀਆ, ਪੀਛੈ ਦੀਯਾ ਬੁਝਾਈ ॥
ਸੁਨਿ ਸਹਜ ਮੈਂ ਦੋਊ ਤਯਾਗੈ, ਰਾਮ ਕਹੋ ਨ ਖੁਦਾਈ ॥੩॥
ਅਬ ਕਾ ਕਹਿ ਕੌਨ ਬਤਾਊਂ ॥
ਅਬ ਕਾ ਕਹਿ ਦੇਵਲਿ ਦੇਵ ਸਮਾਊਂ ॥ ਟੇਕ ॥
ਕਾ ਮਯੋ ਰਾਮ ਕਹੋ ਸੁਨਿ ਭਾਈ, ਕਾਸੋਂ ਕ੍ਰਿਸ਼ਨ ਕਰੀਮਾ ॥
ਕਾ ਸਯੋਂ ਬੇਦ ਕਤੇਬ ਕਹੂੰ ਅਬ, ਕਾ ਸਯੋਂ ਕਹੂੰ ਲਯੋਂ ਲੀਨਾ ॥ (ਪਦ ੧੫੯)

ਬ੍ਰਹਮਨ ਬੈਸ ਸੂਦ ਅਰੁ ਖੵਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 858)

### ਦੀਨ-ਦੁਖੀਆਂ ਲਈ ਹਮਦਰਦੀ

ਜਤ ਦੇਖਉ ਤਤ ਦੁਖ ਕੀ ਰਾਸੀ ॥
ਅਜੌਂ ਨ ਪਤ੍ਹਾਇ ਨਿਗਮ ਭਏ ਸਾਖੀ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 710)

ਇਹ ਜਗ ਦੁਖ ਕੀ ਖੇਤਰੀ, ਇਹ ਜਾਨਤ ਸਬ ਕੋਯ।
ਗਯਾਨੀ ਕਾਟਹਿ ਹਰਿ ਨਾਮ ਤੇ, ਮੂਰਖਿ ਕਾਟਹਿ ਰੋਯ ॥੪੦॥ ਸਾਖੀ
ਯਹੁ ਸੰਸਾਰ ਸਘਨ ਬਨ ਬਿਖ ਕੌ
ਤਾ ਮੈ ਬਹੁ ਦੁਖ ਦੁੰਦ ਬਯਾਲਾਈ ॥
ਤ੍ਰਿਬਿਧ ਸੰਸਾਰ ਕਵਨ ਬਿਧਿ ਤਰਬੋ, ਜੇ ਦਿੜ ਨਾਂਵ ਨ ਗਹੈ ਰੇ ॥
ਨਾ ਛਾਂਡਿਯੇ ਡਾਂਡੇ ਬੈਸੇ, ਤੋ ਦੂਨਾ ਦੁਖ ਸਹੈ ਰੇ ॥੨॥ (ਪਦ ੫੫)

### ਜੰਗਲਾਂ ਵਿਚ ਜਾਣ ਦੀ ਲੋੜ ਨਹੀਂ

ਭਗਤ ਰਵਿਦਾਸ ਜੀ ਨੇ ਕਿਧਰੇ ਵੀ ਇਸ ਮਤ ਦੀ ਪੁਸ਼ਟੀ ਨਹੀਂ ਕੀਤੀ ਕਿ ਪ੍ਰਭੂ ਦਾ ਨਾਮ ਸਿਮਰਨ ਲਈ ਘਰ-ਬਾਰ ਛੱਡਣਾ ਜ਼ਰੂਰੀ ਹੈ। ਇਸ ਦੇ ਉਲਟ ਆਪ ਉਸ ਨੂੰ ਹੀ ਭਲਾ ਤੇ ਸਾਰਥਕ ਘਰ-ਗ੍ਰਿਹਸਥੀ ਮੰਨਦੇ ਹਨ, ਜੋ ਘਰ ਰਹਿੰਦੇ ਹੋਏ ਭਗਤੀ ਰੂਪੀ ਕਾਮਧੇਨ, ਪਾਰਸਮਣਿ ਅਤੇ ਕਲਮ ਰੁਖ ਦੀ ਵਾੜ ਨੂੰ ਘਰ-ਘਾਟ ਦੇ ਲਾਉਣ ਦੀ ਸਲਾਹ ਦਿੰਦੇ ਹਨ। ਜੋ ਪ੍ਰਾਣੀ ਪ੍ਰਭੂ ਦੀ ਭਗਤੀ ਨਹੀਂ ਕਰ ਸਕਦਾ ਉਸ ਲਈ ਬਿਹਤਰ ਹੈ ਕਿ ਉਹ ਘਰ ਦੀ ਥਾਂ ਉਜਾੜ ਝੱਲਾਂ ਵਿਚ ਰਹੇ ਕਿਉਂਕਿ ਉਜਾੜ ਥਾਂ ਹੀ ਉਨ੍ਹਾਂ ਭੂਤਾਂ ਦਾ ਠਿਕਾਣਾ ਹੈ ਜੋ ਪ੍ਰਭੂ ਭਗਤੀ ਤੋਂ ਵਿਹੀਣ ਹਨ :

ਕਾਮਧੇਨੁ ਪਾਰਸ ਪੋਲਿ, ਕਲਪ ਰੂਖ ਰਾ ਵਾੜਿ ॥
ਰਵਿਦਾਸ ਹਰਿ ਰਾ ਭਗਤਿ ਵਿਨ, ਗ੍ਰਿਹ ਤੈ ਭਲਿ ਉਜਾੜਿ ॥੨੪॥ ਸਾਖੀ

### ਪੰਚ ਦੋਸ਼

ਭਗਤ ਰਵਿਦਾਸ ਜੀ ਮਨੁੱਖ ਨੂੰ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿ ਪੰਚ ਦੋਸ਼ਾਂ ਤੋਂ ਬਚਣ, ਇਨ੍ਹਾਂ ਦਾ ਪ੍ਰਤਿਕਾਰ ਕਰਨ ਅਤੇ ਇਨ੍ਹਾਂ ਨੂੰ ਆਪਣੀ ਸ਼ਕਤੀ ਦਾ ਸਾਧਨ ਬਣਾ ਕੇ ਆਮ ਜੀਵਨ ਤੋਂ ਉੱਚੇ ਉੱਠਣ ਤੇ ਮਨੁੱਖਾ ਜੀਵਨ ਨੂੰ ਸਫਲ ਕਰਨ ਦੀ ਪ੍ਰੇਰਨਾ ਦਿੰਦੇ ਹਨ। ਆਪ ਇਨ੍ਹਾਂ ਦੋਸ਼ਾਂ ਨੂੰ ਅਸਾਧ (ਲਾ-ਇਲਾਜ) ਕਹਿੰਦੇ ਹੋਏ ਮ੍ਰਿਗ, ਮਛਲੀ, ਭੌਰਾ, ਪਤੰਗਾ ਅਤੇ ਹਾਥੀ ਦੇ ਉਦਾਹਰਣ ਰਾਹੀਂ ਸਪੱਸ਼ਟ ਕਰਦੇ ਹਨ ਕਿ ਇਹ ਸਾਰੇ ਇਕ ਦੋਸ਼ ਕਾਰਨ ਅਰਥਾਤ ਅਗਨੀ ਰੂਪੀ ਤੱਤ ਤੋਂ ਨਿਰਮਿਤ ਹੋਣ ਸਦਕਾ ਨਾਸ਼ ਨੂੰ ਪ੍ਰਾਪਤ ਹੁੰਦੇ ਹਨ ਤਾਂ ਉਸ ਪ੍ਰਾਣੀ ਦੀ ਰੱਖਿਆ ਕੌਣ ਕਰੇਗਾ ਜੋ ਪੰਜ ਅਸਾਧ ਦੋਸ਼ਾਂ ਦਾ ਭਾਗੀ ਹੈ।

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਇਹ ਸੰਸਾਰ ਵੈਸੇ ਵੀ ਤਾਂ ਐਡਾ ਵੱਡਾ ਭਵ-ਸਾਗਰ ਹੈ, ਜਿਸ ਵਿਚੋਂ ਤੈਰ ਕੇ ਪਾਰ ਨਹੀਂ ਜਾਇਆ ਜਾ ਸਕਦਾ, ਇਸ 'ਤੇ ਵੀ ਇਸ ਦੇ ਨਾਲ ਜੰਮਣ ਤੇ ਮਰਨ ਰੂਪੀ ਭਾਰੀ ਸੰਦੇਹ ਜਾਂ ਪ੍ਰਸ਼ਨ ਚਿੰਨ੍ਹ ਲੱਗਿਆ ਹੋਇਆ ਹੈ। ਫਿਰ ਇਹ ਪੰਜੇ ਸਾਥੀ ਮਿਲ ਕੇ ਪ੍ਰਾਣੀ ਨੂੰ ਪੀੜਤ ਕਰਦੇ ਰਹਿੰਦੇ ਹਨ, ਪੁੱਤ-ਧੀ, ਦੋਸਤ ਤੇ ਖਾਨਦਾਨ ਦੇ ਹੋਰ ਜੀਵ ਤੇ ਘਰ ਵਾਲੀ ਕੋਈ ਵੀ ਤਾਂ ਇਨ੍ਹਾਂ ਤੋਂ ਬਚਾ ਨਹੀਂ ਸਕਦਾ, ਦਸੇ ਦਿਸ਼ਾਵਾਂ ਭੱਖ ਮਾਰੋ ਤਾਂ ਵੀ ਕਾਲ ਜੋ ਸਿਰ ਤੇ ਲੱਗਾ ਹੈ, ਪਿੱਛਾ ਨਹੀਂ ਛੱਡਦਾ। ਇਸ ਗੱਲ ਨੂੰ ਕਿੰਨੇ ਸੁੰਦਰ ਸ਼ਬਦਾਂ ਵਿਚ ਆਪ ਨੇ ਸਾਡੇ ਸਾਹਮਣੇ ਰੱਖਿਆ ਹੈ :-

— ਅਤਿਰ ਸੰਸਾਰ ਅਪਾਰ ਭੈ ਸਾਗਰ, ਤਾ ਮੈਂ ਜਾਮਣ ਮਰਣ ਸੰਦੇਹ ਭਾਰੀ ॥
ਕਾਮ-ਭ੍ਰਮ, ਕ੍ਰੋਧ-ਭ੍ਰਮ, ਲੋਭ-ਭ੍ਰਮ, ਮੋਹ-ਭ੍ਰਮ, ਅਨੰਤ-ਭ੍ਰਮ ਛੇਦਿ ਮੋ ਕਰਸਿ ਪਾਰੀ ॥
ਪੰਚ ਸੰਗੀ ਮਿਲਿ ਪੀੜਓ ਪ੍ਰਾਣੀਆ, ਜਾਇ ਨ ਸਕੋ ਬੈਰਾਗ ਭਾਗਾ ॥ (ਪਦ ੧੦੧)

— ਕਾਮੁ ਕਰੋਧ ਹੰਕਾਰ ਨਿਵਾਰਉ, ਤ੍ਰਿਸਨਾ ਤਯਾਗਹੁ ਸੰਤ ਜਨਾ ॥
.... .... .... ....
ਕਹਿ ਰਵਿਦਾਸ ਭਈ ਸੀਤਲ ਕਾਯਾ, ਜਯੋ ਹੋ ਲਾਗੋਂ ਗੁਰੂ ਚਰਨਾ ॥੯॥
(ਪਦ ੧੭੨)

— ਕਪਟ ਡਯੰਭ ਪਰ ਨਿੰਦਾ ਬੂਡੋ, ਸੰਤ ਜਨਮ ਭੈ ਕਿਲਵਿਖ ਕਾਰੀ ॥
.... .... .... ....
ਜਯੋਂ ਬਰਿਖਾ ਰੁਤ ਬੂੰਦ ਉਦਧਿ ਮਹਿ, ਆਈ ਮਿਲੈ ਸੋਈ ਜਲ ਖਾਰੋ ॥੨॥
ਤਾ ਪਰਸੰਗਿ ਸੀਪ ਮ੍ਰਿਤਿ ਨਛਤ, ਮੋਤੀ ਨਿਪਜਤ ਨੀਰ ਤੈ ਨਯਾਰੋ ॥
ਕਹਿ ਰਵਿਦਾਸ ਮੋਹ ਪਦ ਤਯਾਗੈ, ਰਾਮ ਚਰਣ ਮਨ ਸੰਤ ਵਿਚਾਰੋ ॥੩॥
(ਪਦ ੧੭੫)

— ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥
(ਗੁਰੂ ਗ੍ਰੰਥ ਸਾਹਿਬ, ਪੰਨਾ 346)

ਇੱਥੇ ਭਗਤ ਰਵਿਦਾਸ ਜੀ ਜ਼ੋਰ ਦੇ ਰਹੇ ਹਨ ਕਿ ਅਧਿਆਤਮ ਮਾਰਗ ਦੇ ਸਾਧਕ ਪ੍ਰਾਣੀ ਨੂੰ ਵਿਸ਼ੇ-ਵਾਸਨਾਵਾਂ ਆਦਿ ਪੰਜ ਵਿਕਾਰਾਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ, ਹਉਮੈ ਦਾ ਤਿਆਗ ਕਰਨਾ ਚਾਹੀਦਾ ਹੈ, ਲੋਭ, ਮੋਹ ਤੇ ਕ੍ਰੋਧ ਨੂੰ ਮਾਰ ਕੇ ਇਨ੍ਹਾਂ ਦਾ ਉਦਾਤੀਕਰਨ ਕਰਨਾ ਚਾਹੀਦਾ ਹੈ। ਗੁਰਬਾਣੀ ਦੇ ਪ੍ਰਸਿਧ ਵਾਕ 'ਹਉਮੈ ਦੀਰਘ ਰੋਗ ਹੈ ਦਾਰੂ ਭੀ ਇਸ ਮਾਹਿ' ਅਨੁਸਾਰ ਜੇ ਹਉਮੈ ਆਦਿ ਚੋਰ ਸਰੀਰ ਰੂਪੀ ਗੜ੍ਹ ਨੂੰ ਲਗਾਤਾਰ ਲੁੱਟਦੇ ਖਸੁੱਟਦੇ ਰਹਿੰਦੇ ਹਨ ਤਾਂ ਜੇ ਇਨ੍ਹਾਂ ਉੱਤੇ ਕਾਬੂ ਪਾ ਕੇ ਇਨ੍ਹਾਂ ਨੂੰ ਵਸ ਕਰਕੇ ਇਨ੍ਹਾਂ ਤੋਂ ਸਕਾਰੀ ਰੂਪ ਵਿਚ ਸਹਾਇਤਾ ਲਈ ਜਾਵੇ ਤਾਂ ਇਹ ਦੁਸ਼ਮਣ ਨਹੀਂ ਸਗੋਂ ਦੋਸਤ ਹੋ ਨਿਬੜਦੇ ਹਨ, ਜਿਹੜੀ ਮੋਹ ਮਾਇਆ ਆਦਿ ਪ੍ਰਭੂ ਤੋਂ ਦੂਰ ਲਿਜਾਂਦੀ ਹੈ, ਉਹੀ ਦੂਰੀ ਨੂੰ ਖ਼ਤਮ ਕਰਕੇ ਪਾਰਬ੍ਰਹਮ ਰੂਪੀ ਮੁੱਲਵਾਨ ਨਿਧੀ ਦੇ ਦਰਸ਼ਨ ਕਰਵਾਉਣ ਵਾਲੀ ਹੋ ਜਾਂਦੀ ਹੈ। ਆਪ ਦਾ ਕਥਨ ਹੈ :-

ਪਾਪੁ ਮੇਰੀ ਸਖੀ ਸਹੇਲੀ, ਤਿਨ ਨਿਧਿ ਦਈ ਦਿਖਾਈ ॥
ਅਬ ਮਨ ਫੂਲਿ ਭਯੋ ਜਗ ਮਹਿਯਾਂ, ਉਲਟਿ ਆਪ ਮਹ ਸਮਾਈ ॥੬॥ (ਪਦ ੬)

ਇਕ ਹੋਰ ਉਦਾਹਰਣ ਰਾਹੀਂ ਆਪ ਸਪਸ਼ਟ ਕਰਦੇ ਹਨ ਕਿ ਜਿਵੇਂ ਨਦੀ ਦਾ ਲਖਸ਼ ਹੈ ਸਮੁੰਦਰ ਵਿਚ ਜਾ ਸਮਾਉਣਾ, ਇਸੇ ਤਰ੍ਹਾਂ ਜੀਵ ਦਾ ਉਦੇਸ਼ ਪਾਰਬ੍ਰਹਮ ਨਾਲ ਏਕਾਕਾਰ ਕਰਨਾ, ਉਸ ਦਾ ਹੀ ਰੂਪ ਹੋ ਜਾਣਾ, ਉਸੇ ਅੰਦਰ ਸਮਾ ਜਾਣਾ ਹੈ। ਜਿਵੇਂ ਨਦੀ ਸਮੁੰਦਰ ਤੱਕ ਪਹੁੰਚਣ ਤੋਂ ਪਹਿਲਾਂ ਖ਼ੂਬ ਘੋਰ-ਗਰਜਨਾ ਕਰਦੀ ਹੈ, ਆਪਣੇ ਕੰਢੇ ਤੋੜ ਭੰਨ ਕੇ ਇਧਰ-ਉਧਰ ਆਪਣੇ ਸ੍ਵੈ ਨੂੰ ਨਸ਼ਟ ਭ੍ਰਸ਼ਟ ਕਰਦੀ ਰਹਿੰਦੀ ਹੈ, ਪਰ ਜਦ ਉਹ ਸਮੁੰਦਰ ਵਿਚ ਜਾ ਮਿਲਦੀ ਹੈ ਤਾਂ ਸਾਰਾ ਸ਼ੋਰ ਸ਼ਰਾਬਾ ਸਮਾਪਤ ਹੋ ਜਾਂਦਾ ਹੈ ਅਤੇ ਉਹ ਵੀ ਸ਼ਾਂਤ-ਗੰਭੀਰ ਤੇ ਵਿਸ਼ਾਲ ਤੇ ਉਦਾਰ ਸਮੁੰਦਰ ਦਾ ਹੀ ਇਕ ਅੰਗ ਰੂਪ ਹੋ ਜਾਂਦੀ ਹੈ। ਇਸੇ ਤਰ੍ਹਾਂ ਜਦ ਸਾਡਾ ਮਨ ਰਾਮ ਰੂਪੀ ਸਾਗਰ ਵਿਚ ਜਾ ਮਿਲਦਾ ਹੈ ਤਾਂ ਸਾਰੀ ਤੜਕ ਮੜਕ ਤੇ ਆਕੜ ਖ਼ਤਮ ਹੋ ਜਾਂਦੀ ਹੈ।

ਜਬ ਲਗਿ ਨਦੀ ਨ ਸਮੁੰਦ ਸਮਾਵੈ, ਤਬ ਲਗਿ ਬਢੈ ਹੰਕਾਰਾ ॥
ਜਬ ਮਨ ਮਿਲਯੋ ਰਾਮ ਸਾਗਰ ਸੂੰ, ਤਬ ਯਹੁ ਮਿਟੀ ਪੁਕਾਰਾ ॥੨॥ (ਪਦ ੪)

### ਸਾਧਨ-ਸਾਧਜ

ਇਸੇ ਪ੍ਰਸੰਗ ਵਿਚ ਇਕ ਹੋਰ ਮਹੱਤਵਪੂਰਨ ਗੱਲ ਦੇਖਣ ਵਾਲੀ ਹੈ ਕਿ ਭਗਤ ਰਵਿਦਾਸ ਜੀ ਦਾ ਵਿਸ਼ਵਾਸ ਹੈ ਕਿ ਕੇਵਲ ਸਾਧਜ ਨਹੀਂ ਸਗੋਂ ਸਾਧਨ ਵੀ ਅਤਿਅੰਤ ਮਹੱਤਵਪੂਰਨ ਹੈ। ਸਤਿਸੰਗ ਦੀ ਮਹਿਮਾ ਸਾਡੇ ਸੰਤ ਸਾਹਿਤ ਵਿਚ ਬਹੁਤ ਕੀਤੀ ਗਈ ਹੈ। ਰਹੀਮ ਨੇ ਤਾਂ ਇਥੋਂ ਤੱਕ ਕਿਹਾ ਹੈ ਕਿ ਜਦ ਗਲੀ-ਗਲੀ ਦਾ ਨੀਰ ਬਹਿ ਕੇ ਅਤੇ ਆ ਕੇ ਗੰਗਾ ਜੀ ਵਿਚ ਮਿਲ ਜਾਂਦਾ ਹੈ ਤਾਂ ਉਹ ਆਪਣੀ ਗਿਲਾਜ਼ਤ ਛੱਡ ਕੇ ਗੰਗਾ ਰੂਪ ਹੋ ਕੇ ਨਿਰਮਲ ਤੇ ਪਵਿੱਤਰ ਹੋ ਜਾਂਦਾ ਹੈ ਪਰ ਭਗਤ ਰਵਿਦਾਸ ਜੀ ਇਸੇ ਗੱਲ ਨੂੰ ਇਕ ਹੋਰ ਉਦਾਹਰਣ ਰਾਹੀਂ ਸਪਸ਼ਟ ਕਰਦੇ ਹਨ ਕਿ ਸ਼ਰਾਬ, ਸ਼ਰਾਬ ਹੀ ਹੈ ਅਤੇ ਗੰਗਾ ਦਾ ਪਾਣੀ, ਗੰਗਾ ਦਾ ਪਾਣੀ ਹੀ ਹੈ। ਜੇ ਗੰਗਾ ਦੇ ਪਾਣੀ ਨਾਲ ਸ਼ਰਾਬ (ਬਾਰੂਨੀ) ਤਿਆਰ ਕੀਤੀ ਜਾਵੇ ਤਾਂ ਵੀ ਸੰਤ ਉਸ ਨੂੰ ਗ੍ਰਹਿਣ ਨਹੀਂ ਕਰਦੇ, ਕਿਉਂਕਿ ਸੁਰਾ ਦਾ ਗੁਣ ਸੁਭਾਉ ਤਾਂ ਮੂਲੋਂ ਅਪਵਿੱਤਰ ਹੈ ਅਤੇ ਅਪਵਿੱਤਰ ਹੀ ਰਹੇਗਾ। ਗੰਗਾ ਜੀ ਦੇ ਜਲ ਨਾਲ ਮਿਲ ਕੇ ਉਹ ਕੁਝ ਹੋਰ ਨਹੀਂ ਬਣ ਜਾਵੇਗਾ। ਸੰਤ ਮਤ ਵਿਚ ਸਾਧਜ ਅਤੇ ਸਾਧਨ ਦੀ ਏਕਤਾ ਉੱਤੇ ਪੂਰਾ ਜ਼ੋਰ ਦਿੱਤਾ ਗਿਆ ਹੈ :-

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਇਸ ਲਈ ਅਸਿੱਧੇ ਤੌਰ 'ਤੇ ਹੀ ਸਹੀ, ਭਗਤ ਰਵਿਦਾਸ ਜੀ ਨੇ ਸੁਰਾ ਪਾਨ ਆਦਿ ਨਸ਼ੀਲੀਆਂ ਵਸਤਾਂ ਨੂੰ ਤਿਆਗਣਯੋਗ ਅਤੇ ਨਿੰਦਣਯੋਗ ਹੀ ਦੱਸਿਆ ਹੈ, ਭਾਵੇਂ ਇਹ ਗੰਗਾ ਵਿਚੋਂ ਵੀ ਨਿਰਮਿਤ ਕਿਉਂ ਨਾ ਹੋਣ, ਇਹ ਗ੍ਰਹਿਣ ਕਰਨਯੋਗ ਨਹੀਂ ਹਨ।

### ਨਰਕ-ਸੁਰਗ

ਭਗਤ ਰਵਿਦਾਸ ਜੀ ਆਮ ਭਾਰਤੀ ਵਿਸ਼ਵਾਸ ਅਨੁਸਾਰ ਨਰਕ ਤੇ ਸੁਰਗ ਦੇ ਸੰਕਲਪ ਵਿਚ ਵਿਸ਼ਵਾਸ ਰੱਖਦੇ ਸਨ, ਆਪ ਦੀ ਬਾਣੀ ਵਿਚ ਨਰਕ ਦਾ ਡਰ ਅਤੇ ਇਸ ਡਰ ਤੋਂ ਪਿੱਛਾ ਛੁਡਾਉਣ ਲਈ ਗੁਰੂ ਦੀ ਅਗਵਾਈ ਪ੍ਰਾਪਤ ਕਰਕੇ ਪ੍ਰਭੂ ਦੀ ਸ਼ਰਨ ਜਾਣ ਅਤੇ ਨੇਕ ਕਰਮ ਕਰਨ ਦਾ ਉਪਦੇਸ਼ ਆਪ ਨੇ ਦ੍ਰਿੜ ਕੀਤਾ ਹੈ :-

— ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥੨੪੨॥
(ਗੁਰੂ ਗ੍ਰੰਥ ਸਾਹਿਬ, ਪੰਨਾ 1377)

— ਅੰਤਰ ਗਤਿ ਰਾਚੈ ਨਹੀਂ, ਬਾਹਰਿ ਕਥੈ ਉਜਾਸ ॥
ਤੇ ਨਰ ਨਰਕਹਿ ਜਹਿੰਗੇ, ਸਤਿ ਭਾਖੈ ਰਵਿਦਾਸ ॥੩॥

ਇਸ ਜਮਪੁਰੀ ਜਾਂ ਨਰਕ-ਕੁੰਡ ਤੋਂ ਬਚਣ ਦਾ ਉਪਾਅ ਆਪ ਨੇ 'ਗੁਰ ਪ੍ਰਸਾਦਿ', 'ਰਾਮ ਨਾਮ ਜਾਪ' ਅਤੇ 'ਪ੍ਰੇਮ ਭਗਤੀ' ਆਦਿ ਵਿਚੋਂ ਲੱਭਣ ਦਾ ਯਤਨ ਕੀਤਾ ਹੈ, ਦੇਖੋ :

— ਜਨ ਰਵਿਦਾਸ ਰਾਮ ਰੰਗਿ ਰਾਤਾ ॥
ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 487)

ਰਵਿਦਾਸੁ ਜਪੈ ਰਾਮ ਨਾਮਾ ॥
ਮੋਹਿ ਜਮ ਸਿਉ ਨਾਹੀ ਕਾਮਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 659)

— ਜਾ ਦੇਖਯਾਂ ਘਿਨ ਊਪਜੈ, ਨਰਕ ਕੁੰਡ ਮਹ ਵਾਸ ॥
ਪ੍ਰੇਮ ਭਗਤਿ ਸੌਂ ਊਧਰੈ, ਪ੍ਰਗਟਤ ਜਨ ਰਵਿਦਾਸ ॥੫॥

— ਮੂਵਾਂ ਮੁਕਤਿ ਬੈਕੁੰਠਹਿ ਬਾਸਾ, ਜੀਵਤ ਇਹਾਂ ਜਸ ਪਾਯਾ ਰੇ ॥

ਬਹੁ-ਜਨਮਾਂ ਵਿਚ ਵਿਸ਼ਵਾਸ

ਆਮ ਭਾਰਤੀ ਮਨ ਜਿਥੇ ਨਰਕ ਸੁਰਗ, ਜਮਰਾਜ ਅਤੇ ਬੈਕੁੰਠ ਆਦਿ ਵਿਚ ਦ੍ਰਿੜ ਨਿਸ਼ਚਾ ਰੱਖਦਾ ਹੈ, ਉਥੇ ਉਹ ਬਹੁ-ਜਨਮਾਂ ਚੁਰਾਸੀ ਲੱਖ ਜੋਨਾਂ ਦਾ ਚੱਕਰ ਅਤੇ ਆਤਮਾ ਦੀ ਅਮਰਤਾ ਕਾਰਨ ਸਰੀਰ ਰੂਪੀ ਚੋਲੇ ਨੂੰ ਬਦਲਣ ਦੀ ਗੱਲ ਵੀ ਕਰਦਾ ਹੈ। ਲਗ-ਪਗ ਹਰ ਸੰਤ ਤੇ ਭਗਤ-ਆਤਮਾ, ਪ੍ਰੇਮੀ ਅਤੇ ਦੇਸ਼-ਭਗਤ ਇਸ ਗੱਲ ਦੀ ਕਾਮਨਾ ਕਰਦਾ ਹੈ ਕਿ ਉਹ ਹਰ ਜਨਮ, ਹਰ ਕਾਲ ਆਪਣੇ ਇਸ਼ਟ ਦੀ ਸੇਵਾ ਕਰਦਾ ਰਹੇ, ਉਸਦੇ ਸ੍ਰੀ ਚਰਨਾਂ ਵਿਚ ਲੀਨ ਰਹੇ। ਇਕ ਪਾਸੇ ਇਹ ਪ੍ਰਾਣੀ ਮੁਕਤੀ ਦੀ ਕਾਮਨਾ ਕਰਦਾ ਹੈ, ਦੂਜੇ ਤੀਜੇ ਤੇ ਹੋਰ ਹੋਰ ਜਨਮਾਂ ਵਿਚ ਆਪਣੇ ਇਸ਼ਟ ਨੂੰ ਪਾਉਣ ਦੀ ਕਾਮਨਾ ਕਰਦਾ ਹੈ। ਇਨ੍ਹਾਂ ਵਿਚ ਵਿਰੋਧ ਵੀ ਕੋਈ ਨਹੀਂ, ਭਗਤ-ਆਤਮਾ ਦੂਜਾ ਜਨਮ ਪ੍ਰਭੂ ਦੀ ਪ੍ਰਾਪਤੀ ਤੇ ਭਜਨ ਬੰਦਗੀ ਲਈ ਮੰਗਦਾ ਹੈ, ਜਦ ਉਸ ਨੂੰ ਮੁਕਤੀ ਮਿਲ ਜਾਂਦੀ ਹੈ ਤਾਂ ਫੇਰ ਇਸ ਦੀ ਲੋੜ ਨਹੀਂ ਰਹਿੰਦੀ, ਕਿਉਂਕਿ ਉਸ ਦਾ ਨਿਵਾਸ ਹੀ ਉਸ ਮਹਾਨ ਜੋਤ ਵਿਚ ਹੋ ਜਾਂਦਾ ਹੈ, ਉਹ ਅਭੇਦ ਹੋ ਜਾਂਦਾ ਹੈ, ਉਸ ਦੀ ਮੁਕਤੀ ਦਾ ਅਰਥ ਹੀ ਜਨਮ ਜਨਮਾਂਤ ਦੀ ਤਲਾਸ਼ ਤੇ ਭਟਕਣ ਸਮਾਪਤ ਹੋ ਕੇ ਆਪਣੇ ਮੂਲ ਵਿਚ ਸਮਾ ਜਾਣਾ ਹੈ। ਭਗਤ ਰਵਿਦਾਸ ਜੀ ਤਾਂ ਇਸ ਬਾਰੇ ਬਹੁਤ ਸਪਸ਼ਟ ਸ਼ਬਦਾਂ ਵਿਚ ਕਹਿੰਦੇ ਹਨ :-

— ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥
ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 694)

— ਅਨਿਕ ਬਾਰ ਜੰਮੇ ਅਰੁ ਮਰਿਯੇ ਛੁਨਿ ਹੋ ਭ੍ਰਮਰਿ ਨ ਪਰਿ ਹੈਂ ॥
ਪਤਰਿ ਨਾਵ ਖੇਵਟੀਆ ਗੁਰੂ ਰਾਮਾ, ਨਾਮ ਲੇਤ ਹੀ ਤਰਿ ਹੈਂ ॥੨॥ (ਪਦ ੧੫੩)

— ਕਰੈ ਨਿੰਦ ਬਹੁ ਜੋਨੀ ਹਾਂਢੈ ॥
(ਗੁਰੂ ਗ੍ਰੰਥ ਸਾਹਿਬ, ਪੰਨਾ 694)
ਕਹੈ ਰਵਿਦਾਸ ਸੁਨਿ ਕੇਸਵੇ, ਅੰਤਿਹਕਰਨ ਵਿਚਾਰ ॥
ਤੁਮ੍ਹਰਿ ਭਗਤਿ ਕੇ ਕਰਨੇ ਫਿਰਿ ਹਵੈ ਹੌ ਚਮਾਰ ॥

ਕਰਮ-ਫਲ

ਉਪਰ ਅਸੀਂ ਪੁਨਰ ਜਨਮ ਅਤੇ ਆਵਾਗਵਣ ਦਾ ਭਾਰਤੀ ਸਿਧਾਂਤ ਦੇਖਿਆ ਹੈ ਜਿਸ ਅਨੁਸਾਰ ਮਨੁੱਖ ਵਾਰ-ਵਾਰ ਜਨਮ ਲੈਂਦਾ, ਅਗਲੇ ਪਿਛਲੇ ਕਰਮਾਂ ਅਕਰਮਾਂ ਦਾ ਫਲ ਭੋਗਦਾ ਹੈ ਅਤੇ ਅੱਗੇ ਲਈ ਵੀ ਫਲ ਦੀ ਪ੍ਰਾਪਤੀ ਕਰਦਾ ਹੈ। 'ਲੇਖਾ ਮੰਗੈ ਬਾਣੀਆ' (ਗੁਰੂ ਅਰਜਨ ਦੇਵ, ਸ੍ਰੀ ਗੁਰੂ ਗ੍ਰੰਥ ਸਾਹਿਬ, 1019) ਅਨੁਸਾਰ ਉਸ ਪਰਮਾਤਮਾ ਦੇ ਸਿਰਜੇ ਇਸ ਵਿਧੀ ਵਿਸ਼ੇਸ਼ ਪੂਰਨ ਅੰਤਰਿ ਸੰਸਾਰ ਸਾਗਰ ਵਿਚ ਅਸੀਂ ਆਪਣੇ ਕਰਮਾਂ ਦਾ ਹਿਸਾਬ-ਕਿਤਾਬ ਚੁਕਤਾ ਕਰਨ ਵਿਚ ਲੱਗੇ ਰਹਿੰਦੇ ਹਾਂ ਅਤੇ ਇਸੇ ਹਿਸਾਬ-ਕਿਤਾਬ ਵਿਚ ਹੋਰ ਬਹੁਤ ਸਾਰੇ ਕਰਮਾਂ ਦਾ ਸੰਗ੍ਰਹਿ ਕਰਦੇ ਹਾਂ। ਇਸੇ ਨੂੰ ਕਰਮ ਸਿਧਾਂਤ ਕਿਹਾ ਗਿਆ ਹੈ। ਡਾ. ਤਿਲਕ ਰਾਜ ਸਿੰਗਾਰੀ ਲਿਖਦੇ ਹਨ, "ਸੰਤਾਂ ਨੇ ਪੁਨਰ-ਜਨਮ ਜਾਂ ਆਵਾਗਉਣ ਦੇ ਨਿਯਮ ਨੂੰ ਕਰਮ-ਸਿਧਾਂਤ ਦਾ ਆਵੱਸ਼ਕ ਅੰਗ ਮੰਨਿਆ ਹੈ ਕਿਉਂਕਿ ਪੂਰਨਤਾ ਦੀ ਪ੍ਰਾਪਤੀ ਲਈ ਵੀ ਯਤਨ (ਕਰਮ) ਦੀ ਨਿਰੰਤਰਤਾ ਵਿਚ ਆਵੱਸ਼ਕਤਾ ਹੈ ਅਤੇ ਅਨੇਕ ਅਣਭੋਗੇ ਕਰਮਾਂ ਦਾ ਫਲ ਭੋਗਣ ਲਈ ਵੀ ਦੁਬਾਰਾ ਜਨਮ ਲੈਣਾ ਜ਼ਰੂਰੀ ਹੈ। ਇਹ ਗੱਲ ਸਮਝਣੀ ਕਠਿਨ ਨਹੀਂ ਕਿ ਇਕ ਜਨਮ ਵਿਚ ਸੌ ਹੱਤਿਆਵਾਂ ਕਰਨ ਵਾਲੇ ਵਿਅਕਤੀ ਨੂੰ ਹਰ ਹੱਤਿਆ ਦਾ ਫਲ ਭੋਗਣ ਲਈ ਵੀ ਸੌ ਜਨਮ ਧਾਰਨ ਕਰਨੇ ਪੈ ਸਕਦੇ ਹਨ। ਇਸੇ ਤਰ੍ਹਾਂ ਪਰਮਾਰਥੀ ਮਾਰਗ 'ਤੇ ਚੱਲਣ ਵਾਲਾ ਵਿਅਕਤੀ ਜਿਥੇ ਸਾਧਨਾ ਨੂੰ ਇਕ ਜਨਮ ਵਿਚ ਛੱਡਦਾ ਹੈ, ਅਗਲੇ ਜਨਮ ਵਿਚ ਉਥੋਂ ਹੀ ਅੱਗੇ ਸ਼ੁਰੂ ਕਰ ਲੈਂਦਾ ਹੈ। ਜੈਨੀ ਅਤੇ ਬੋਧੀ ਧਰਮ ਗ੍ਰੰਥਾਂ ਵਿਚ ਕਾਇਕ, ਵਾਚਿਕ ਅਤੇ ਮਾਨਸਿਕ ਤਿੰਨ ਪ੍ਰਕਾਰ ਦੇ ਕਰਮਾਂ ਦਾ ਉਲੇਖ ਹੈ ਅਤੇ

ਮਾਨਸਿਕ ਕਰਮਾਂ ਦੇ ਪ੍ਰਭਾਵ ਨੂੰ ਬਹੁਤ ਸ਼ਕਤੀਸ਼ਾਲੀ ਪ੍ਰਵਾਨ ਕੀਤਾ ਗਿਆ ਹੈ। (ਭਾਰਤੀ) ਦ੍ਰਿਸ਼ਟੀ ਤੋਂ ਕਰਮਾਂ ਨੂੰ ਤਿੰਨ ਕਿਸਮਾਂ ਵਿਚ ਵੰਡਿਆ ਗਿਆ ਹੈ — ਪਾਰਬ੍ਰਹਮ ਕਰਮ, ਕ੍ਰਿਆ ਕਰਮ ਅਤੇ ਸੰਚਿਤ ਕਰਮ।"[5]

ਭਗਤ ਰਵਿਦਾਸ ਜੀ ਨੇ ਕਰਮਾਂ ਦੀ ਕੋਈ ਵੰਡ ਨਹੀਂ ਕੀਤੀ ਪਰੰਤੂ ਇਹ ਨਿਸ਼ਚਿਤ ਹੈ ਕਿ ਆਪ ਕਰਮ ਸਿਧਾਂਤ ਨੂੰ ਪੂਰੇ ਤੌਰ 'ਤੇ ਮੰਨਣ ਵਾਲੇ ਮਹਾਤਮਾ ਸਨ। ਜਿਸ ਅਨੁਸਾਰ ਚੰਗੇ ਮੰਦੇ ਕਰਮਾਂ ਦਾ ਲੇਖਾ ਹਰ ਕਿਸੇ ਨੂੰ ਦੇਣਾ ਹੀ ਪੈਂਦਾ ਹੈ, ਬੁਰੇ ਦਾ ਫਲ ਬੁਰਾ ਅਤੇ ਨੇਕੀ ਦਾ ਫਲ ਵੀ ਨੇਕ ਹੀ ਹੋਵੇਗਾ, ਇਸ ਵਿਚ ਕਿਸੇ ਨੂੰ ਕੋਈ ਰਿਆਇਤ ਨਹੀਂ ਦਿੱਤੀ ਜਾਂਦੀ, ਆਪ ਲੇਖੇ ਬਾਰੇ ਸਪੱਸ਼ਟ ਕਹਿੰਦੇ ਹਨ :-

ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ ॥
ਝੂਠੈ ਬਨਜਿ ਉਠਿ ਹੀ ਗਈ ਹਾਟਿਓ ॥੨॥
ਕਹੁ ਰਵਿਦਾਸ ਭਇਓ ਜਬ ਲੇਖੋ ॥
ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਨਾਂਵ ਨ ਲੀਆ ਔਗੁਨ ਕੀਆ, ਇਸ ਜੋਬਨ ਕੈ ਤਾਨਿ ਬੇ ॥
ਅਪਨੀ ਪਰਾਈ ਗਿਨਿ ਨ ਕਾਈ, ਮੰਦੇ ਕਰਮ ਕਮਾਣ ਬੇ ॥
ਸਾਹਿਬ ਲੇਖਾ ਲੇਸੀ, ਤੂੰ ਭਰਿ ਦੇਸੀ, ਭੀਰ ਪਰੈ ਤੁਝ ਤਾਂਹ ਬੇ ॥
ਜਨ ਰਵਿਦਾਸ ਕਹੈ ਬਨਿਜਾਰਿਆ, ਤੂੰ ਨਿਰਖਤ ਚਾਲਯਾ ਛਾਂਹ ਬੇ ॥੨॥
ਅਬਕੀ ਬੇਰ ਨ ਸੁਕ੍ਰਿਤ ਕੀਓ, ਬਹੁਰਿ ਨ ਯਹੁ ਗਢ ਪਾਯ ਬੇ ॥ (ਪਦ ੩੧)

ਭਗਤ ਰਵਿਦਾਸ ਜੀ ਇਥੇ ਪਿਛਲੇ ਸੰਚਿਤ ਕਰਮਾਂ ਦੇ ਬਦਲੇ ਸਤਿਗੁਰੂ ਦੀ ਕ੍ਰਿਪਾ ਦੇ ਸਹਾਰੇ ਪਾਪ-ਕਰਮਾਂ ਦੇ ਨਸ਼ਟ ਹੋ ਜਾਣ ਦੀ ਗੱਲ ਕਰਦੇ ਹਨ। ਇਸ ਲਈ ਉਪਰੋਕਤ ਟੂਕ ਆਪ ਬਾਰੇ ਠੀਕ ਨਹੀਂ ਢੁਕਦੀ ਕਿ ਚੰਗੇ ਫਲ ਭੋਗਣ ਲਈ ਵੀ ਜੀਵ ਨੂੰ ਇਥੇ ਅਵਸ਼ ਆਉਣਾ ਹੀ ਪਵੇਗਾ। ਸੰਤ ਪੁਰਸ਼ਾਂ ਦੇ ਚਰਨਾਂ ਦੀ ਕ੍ਰਿਪਾ ਨਾਲ ਅਤੇ ਸਤਿਗੁਰੂ ਦੇ ਦਰਸਾਏ ਪਰਮਾਰਥ ਦੇ ਮਾਰਗ 'ਤੇ ਚਲਣ ਨਾਲ ਨਿਸ਼ਚੇ ਹੀ ਕਰਮ-ਬੰਧਨ ਕੱਟ ਜਾਂਦੇ ਹਨ। ਇਸ ਬਾਰੇ ਦੋ ਉਦਾਹਰਣਾਂ ਪੇਸ਼ ਹਨ :-

— ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ ॥ ਠਾਕੁਰੁ ਲੇਖਾ ਮਗਨਹਾਰੁ ॥
ਫੇੜੇ ਕਾ ਦੁਖੁ ਸਹੈ ਜੀਉ ॥ ਪਾਛੈ ਕਿਸਹਿ ਪੁਕਾਰਹਿ ਪੀਉ ਪੀਉ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 1196)

— ਲੋਹ ਕੀ ਨਾਵ ਪਖਾਨਨ ਬੋਝੀ, ਸੁਕ੍ਰਿਤ ਭਗਤਿ ਬਿਹੂਨਾਂ ॥
ਲੋਭ ਤਰੰਗ ਮੋਹ ਭਯੋ ਗਾਲੌ, ਮਨ ਮੀਨ ਭਯੋ ਜਲ ਲੀਨਾ ॥੨॥
ਤੁਮ ਦੀਨਾ ਨਾਥ ਦਯਾਲ ਦਮੋਦਰ, ਕੌਨੈ ਹੇਤ ਬਿਲੰਬੈ ॥
ਰਵਿਦਾਸ ਦਾਸ ਸੰਤ ਚਰਨਨਹਿ, ਮੋਹਿ ਅਬਲੰਬਨਿ ਦੀਜੈ ॥੩॥

ਲੋਹੇ ਦੀ ਮੇਰੀ ਨਾਉ ਹੈ, ਪਾਪਾਂ ਦੇ ਪੱਥਰਾਂ ਦਾ ਬੋਝ ਲੱਦਿਆ ਹੋਇਆ ਹੈ, ਫਿਰ ਦੁਖਾਂਤ ਇਹ ਹੈ ਕਿ ਮੈਂ ਨੇਕ ਕੰਮਾਂ ਤੋਂ ਅਤੇ ਭਗਤੀ ਤੋਂ ਬਿਲਕੁਲ ਖਾਲੀ ਹਾਂ। ਇਸ ਸੰਸਾਰ ਸਮੁੰਦਰ ਵਿਚ ਨਿਰੰਤਰ ਲੋਭ ਦੀਆਂ ਤਰੰਗਾਂ ਉਠਦੀਆਂ ਰਹਿੰਦੀਆਂ ਹਨ, ਮੋਹ ਮੇਰਾ ਨਾਸ਼ ਦਾ ਕਾਰਨ ਬਣ ਰਿਹਾ ਹੈ, ਮਨ ਰੂਪੀ ਮੀਨ ਇਸ ਸੰਸਾਰਕ ਆਲ-ਜਾਲ ਜੰਜਾਲ ਵਿਚ ਲੀਨ ਹੋਈ ਪਈ ਹੈ। ਬਚਣ ਦਾ ਕੋਈ ਵੀ ਰਾਹ ਨਹੀਂ ਦਿਸਦਾ, ਪਰ ਹੇ ਦਾਮੋਦਰ ਸੁਆਮੀ! ਤੂੰ ਦੀਨਾਂ ਗਰੀਬਾਂ ਦਾ ਮਾਲਕ ਹੈ, ਦਯਾਲੂ ਹੈਂ, ਮੇਰੇ ਲਈ ਕਿਸ ਕਾਰਨ ਦੇਰ ਲਾ ਰਹੇ ਹੋ। ਰਵਿਦਾਸ ਜੀ ਕਹਿੰਦੇ ਹਨ ਕਿ ਮੈਂ ਸੰਤਾਂ, ਸੰਤ-ਚਰਨਾਂ ਦਾ

ਦਾਸਨੁ-ਦਾਸ ਹਾਂ, ਮੈਨੂੰ ਆਪ ਆਪਣੇ ਲੜ ਲਾਉ, ਆਪਣਾ ਸਹਾਰਾ ਦਿਉ ।

ਆਪ ਨੇ ਇਸ ਕਰਮ-ਸਿਧਾਂਤ ਨੂੰ ਇਕ ਹੋਰ ਢੰਗ ਨਾਲ ਵੀ ਪ੍ਰਗਟ ਕੀਤਾ ਹੈ । ਆਪ ਕਲਿਜੁਗ
ਵਿਚ ਨਾਮ ਦੀ ਮਹਿਮਾ ਕਰਦੇ ਹੋਏ ਦੱਸਦੇ ਹਨ ਕਿ 'ਕਲਿ ਕੇਵਲ ਨਾਮ ਅਧਾਰ' ਅਰਥਾਤ ਕਲਿਕਾਲ
ਵਿਚ ਕੇਵਲ ਨਾਮ ਹੀ ਪਾਰ ਲਗਾ ਸਕਦਾ ਹੈ । ਭਗਤ ਜੀ ਇਕ ਵਧੀਆ ਸਵਾਲ ਕਰਦੇ ਹਨ ਕਿ ਨਾਮ
ਤਾਂ ਠੀਕ ਹੈ ਪਰ ਇਸ ਨਾਮ ਨੂੰ ਕਿਵੇਂ ਪ੍ਰਾਪਤ ਕੀਤਾ ਜਾਵੇ, ਨਾਮ ਦੀ ਦਾਤ ਵੀ ਤਾਂ ਹਰ ਕਿਸੇ ਨੂੰ ਨਹੀਂ
ਮਿਲ ਸਕਦੀ । ਸਵਾਲ ਇਹ ਹੈ ਕਿ ਨਾਮ ਕਿਵੇਂ ਪਾਇਆ ਜਾਵੇ ਜਿਸ ਨਾਲ ਆਵਾਗਵਨ ਦੇ ਬੰਧਨ
ਕਟ ਜਾਣ ਅਤੇ ਸਾਡਾ ਮੋਖਸ਼ ਹੋਵੇ । ਇਸ ਦਾ ਉੱਤਰ ਦਿੰਦੇ ਹੋਏ ਕਿਹਾ ਗਿਆ ਹੈ ਕਿ (ਭਾਗਵਤ)
ਧਰਮ ਦਾ ਨਿਰੂਪਨ ਬਹੁਤ ਪ੍ਰਕਾਰ ਨਾਲ ਕੀਤਾ ਗਿਆ ਹੈ ਪਰ ਸਭ ਤੋਂ ਉੱਤਮ ਧਰਮ ਉਹ ਹੈ ਜਿਸ
ਅਨੁਸਾਰ ਸਾਰੇ ਪ੍ਰਕਾਸ਼ਮਨ ਜਗਤ ਵਿਚ ਕਰਤਾ ਨੂੰ ਵਰਤਦਾ ਹੋਇਆ ਦੇਖਿਆ ਜਾਵੇ । ਇਥੇ ਹੀ ਆਪ
ਇਕ ਹੋਰ ਪ੍ਰਸ਼ਨ ਕਰਦੇ ਹਨ ਕਿ ਉਹ ਕਿਹੜਾ ਕਰਮ ਹੈ, ਜਿਸ ਨੂੰ ਸਾਧਨ ਨਾਲ ਸਭ ਤਰ੍ਹਾਂ ਦੀ ਸਿੱਧੀ
ਪ੍ਰਾਪਤ ਹੋ ਸਕਦੀ ਹੈ ? ਸੋ ਉੱਤਰ ਵਿਚ ਕਿਹਾ ਗਿਆ ਹੈ ਕਿ 'ਕਰਮ ਅਕਰਮ ਬੀਚਾਰਿਏ, ਸੰਕਾ ਸੁਨਿ
ਬੇਦ ਪੁਰਾਨ' ਕਰਮ ਕੀ ਹੈ ਅਤੇ ਅਕਰਮ ਕੀ ਹੈ ਅਰਥਾਤ ਕੀ ਕੰਮ ਕਰਨ ਯੋਗ ਹੈ ਅਤੇ ਕੀ ਕੰਮ
ਕਰਨ ਅਯੋਗ ਹੈ । ਇਸ ਬਾਰੇ ਜਿੰਨਾ ਵੀ ਵਿਚਾਰ ਕਰਦੇ ਹਾਂ ਉਸ ਨਾਲ ਸਗੋਂ ਹੋਰ ਹੋਰ ਸ਼ੰਕਾ ਹੀ
ਉਤਪੰਨ ਹੁੰਦਾ ਹੈ, ਜੇ ਕਹੋ ਕਿ ਬੇਦਾਂ-ਪੁਰਾਣਾਂ ਵਿਚੋਂ ਇਸ ਦਾ ਹੱਲ ਲੱਭਿਆ ਜਾ ਸਕਦਾ ਹੈ ਤਾਂ ਬੇਦ
ਪੁਰਾਣ ਪੜ੍ਹ ਕੇ ਵੀ ਪਾਰਬ੍ਰਹਮ ਦੀ ਸਥਿਤੀ ਬਾਰੇ ਸ਼ੰਕਾ ਹੋਰ ਵਧਦਾ ਹੈ ।

ਆਪ ਨੇ ਫੇਰ ਇਕ ਬਹੁਤ ਹੀ ਮਹੱਤਵਪੂਰਨ ਸਵਾਲ ਉਠਾਇਆ ਹੈ ਕਿ ਜੇ ਇਹ ਸੰਸਾ
ਸਦਾ ਹਿਰਦੇ ਵਿਚ ਵਸਦਾ ਹੈ ਤਾਂ ਕੌਣ ਹੈ ਜੋ ਸਾਡੇ ਮਨ ਦਾ ਅਭਿਮਾਨ ਦੂਰ ਕਰਕੇ ਸਾਨੂੰ ਉਸਦੀ
ਪ੍ਰਾਪਤੀ ਵੱਲ ਲਾ ਦਿੰਦਾ ਹੈ 'ਸੰਸਾ ਸਦ ਹਿਰਦੈ ਬਸੈ, ਕਉਨ ਹਿਰੈ ਅਭਿਮਾਨ' । ਬਾਹਰੀ ਤੌਰ 'ਤੇ
ਕਰਮਕਾਂਡ ਵਿਚ ਫਸ ਕੇ ਅਸੀਂ ਗੰਗਾ ਜਲ ਛਿੜਕਦੇ ਫਿਰਦੇ ਹਾਂ, ਪਰ ਸਾਡੇ ਅੰਦਰ ਵਿਵਿਧ ਪ੍ਰਕਾਰ
ਦੇ ਵਿਕਾਰ ਭਰੇ ਪਏ ਹਨ । ਅਗਲਾ ਸਵਾਲ ਇਹ ਹੈ ਕਿ ਇਹ ਸੰਸਾਰ ਦੀ ਗਤੀ ਆਪ ਐਨ ਉਸੇ
ਤਰ੍ਹਾਂ ਜਾਣੋ ਜਿਵੇਂ ਰਾਤ ਨੂੰ ਦੂਰ ਕਰਨ ਵਿਚ ਰਵਿ ਜਾਂ ਸੂਰਜ ਦਾ ਪ੍ਰਕਾਸ਼ ਕੰਮ ਕਰਦਾ ਹੈ ਜਾਂ ਤਾਂਬੇ ਨੂੰ
ਜਦ ਪਾਰਸ ਰੂਪ ਪੱਥਰ ਛੁਹਾਇਆ ਜਾਂਦਾ ਹੈ ਤਾਂ ਉਸ ਨੂੰ ਸੋਨਾ ਬਣਦੇ ਦੇਰ ਨਹੀਂ ਲੱਗਦੀ । ਇਸੇ
ਤਰ੍ਹਾਂ ਇਨ੍ਹਾਂ ਸਾਰੇ ਕਰਮ-ਕਾਂਡਾਂ ਦੀ ਨ੍ਹੇਰੀ ਬੋਲੀ ਰਾਤ ਵਿਚੋਂ ਤਾਂਬੇ ਰੂਪੀ ਜੀਵ ਨੂੰ ਸ਼ੁੱਧ ਸੋਨਾ ਬਣਨ ਲਈ
ਸਭ ਤੋਂ ਮਹਾਨ ਪਾਰਸ 'ਗੁਰੂ ਕੀ ਸ਼ਰਨ' ਜਾਣਾ ਚਾਹੀਦਾ ਹੈ :-

ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥
ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥੬॥
(ਗੁਰੂ ਗ੍ਰੰਥ ਸਾਹਿਬ, ਪੰਨਾ 346)

ਸਹੀ ਰਾਹ ਲੱਭਣ 'ਤੇ ਨਾਮ ਮਾਰਗ ਦੀ ਪ੍ਰਾਪਤੀ ਲਈ ਸੱਚੇ ਪਾਰਸ-ਗੁਰੂ ਦੀ ਸ਼ਰਨ ਵਿਚ
ਜਾਣਾ ਜ਼ਰੂਰੀ ਹੈ, ਪਰ ਇਹ ਮਿਲੇ ਕਿਵੇਂ ? 'ਪੂਰਬ ਲਿਖਤ ਲਿਲਾਟ' ਅਨੁਸਾਰ ਗੁਰੂ ਦੀ ਇਹ ਪ੍ਰਾਪਤੀ
ਪਹਿਲਾਂ ਹੀ ਆਪਦੇ ਮੱਥੇ ਵਿਚ ਲਿਖ ਦਿੱਤੀ ਗਈ ਹੈ । ਜਦ ਭਾਗਾਂ ਸੇਤੀ ਸੱਚਾ ਸਤਿਗੁਰੂ ਮਿਲ ਜਾਂਦਾ
ਹੈ ਤਾਂ ਫੇਰ ਬਾਹਰ ਭੱਜਣ ਦੀ ਲੋੜ ਹੀ ਨਹੀਂ ਰਹਿੰਦੀ । ਉਨਮਨ ਨਾੜੀ ਮਨ ਹੀ ਅੰਦਰ ਖਿੜ ਜਾਂਦੀ
ਹੈ ਅਤੇ ਬੱਜਰ ਕਪਾਟ ਖੁੱਲ੍ਹ ਜਾਂਦੇ ਹਨ, ਜਿਸ ਵਿਚ 'ਸੁਰਤਿ ਧੁਨੀ' ਰਾਹੀਂ ਨਾਮ ਦੀ ਪ੍ਰਾਪਤੀ ਰਾਹੀਂ
ਸਾਧਨਾ-ਪਥ ਵਿਚ ਅੱਗੇ ਵਧਿਆ ਜਾਂਦਾ ਹੈ । ਜਦ ਇਹੋ ਜਿਹੇ ਸਤਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ
ਸਾਡੀ 'ਭਗਤੀ ਜੁਗਤੀ ਤੇ ਮਤੀ' ਸਭ ਸੱਚ ਹੀ ਸੱਚ ਰੂਪ ਹੋ ਜਾਂਦੀਆਂ ਹਨ, ਸਾਰੇ ਭਰਮਾਂ ਦੇ ਬੰਧਨ
ਕੱਟ ਜਾਂਦੇ ਹਨ ਅਤੇ ਮਨ ਦੇ ਸਾਰੇ ਵਿਕਾਰ ਦੂਰ ਹੋ ਜਾਂਦੇ ਹਨ, ਮਨ ਵਿਚ ਇਕੋ ਇਕ ਰਸ-ਨਾਮ, ਜਾਪ
ਤੇ ਅਨਹਦ ਦਾ ਰਸ ਪ੍ਰਾਪਤ ਹੋ ਜਾਂਦਾ ਹੈ । ਇਸ ਸਥਿਤੀ ਵਿਚ ਪੁੱਜ ਕੇ ਸਾਧਕ ਨੂੰ ਪ੍ਰਭੂ ਦੇ ਗੁਣ
ਨਿਰਗੁਣ ਰੂਪ ਦਾ ਭੇਦ ਵਿਸਰ ਜਾਂਦਾ ਹੈ । ਸਤਿਗੁਰ ਦੀ ਪ੍ਰਾਪਤੀ ਤੋਂ ਬਿਨਾਂ ਹੋਰ ਕੋਈ ਰਸਤਾ ਨਹੀਂ ।

ਭਗਤ ਰਵਿਦਾਸ ਜੀ ਦੱਸਦੇ ਹਨ ਕਿ ਭਰਮ ਦੇ ਇਨ੍ਹਾਂ ਬੰਧਨਾਂ ਨੂੰ ਕੱਟਣ ਲਈ ਮੈਂ ਅਨੇਕ ਯਤਨ ਕੀਤੇ, ਮਨ ਇੰਦਰੀ ਦਾ ਨਿਗ੍ਰਹ ਕੀਤਾ, ਪਰ ਕਿਸੇ ਵੀ ਤਰ੍ਹਾਂ ਨਾ 'ਪ੍ਰੇਮ ਭਗਤੀ' ਦਾ ਪ੍ਰਕਾਸ਼ ਹੋਇਆ ਹੈ ਨਾ ਸੰਸਾ ਹੀ ਮਿਟਿਆ ਹੈ । ਇਹ ਸੰਸਾ ਸਤਿਗੁਰੂ ਪ੍ਰਾਪਤੀ ਹੀ ਦੂਰ ਕਰ ਸਕਦੀ ਹੈ । ਇਹ ਪੂਰਾ ਪਦ ਦੇਖੋ :

ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥
ਪਾਰੁ ਕੈਸੇ ਪਾਇਬੋ ਰੇ ॥ ਮੋ ਸਉ ਕੋਊ ਨ ਕਹੈ ਸਮਝਾਇ ॥
ਜਾ ਤੇ ਆਵਾ ਗਵਨੁ ਬਿਲਾਇ ॥੧॥ ਰਹਾਉ ॥
ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥
ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥
ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥੩॥
ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥੪॥
ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ ॥
ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ॥੫॥
ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥
ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥੬॥
ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥
ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥੭॥
ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥
ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥੮॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਇੰਞ ਅਸੀਂ ਦੇਖਦੇ ਹਾਂ ਕਿ ਭਗਤ ਰਵਿਦਾਸ ਜੀ ਮਾਨਵ-ਮਾਤਰ ਨੂੰ ਸੰਬੋਧਨ ਕਰਦੇ ਹੋਏ ਉਸ ਨੂੰ ਉਸਦੇ ਚੰਗੇ ਮੰਦੇ ਕਰਮਾਂ ਦੇ ਪੁੰਨਾਂ ਤੇ ਪਾਪਾਂ ਦੀ ਪ੍ਰਾਪਤੀ ਅਤੇ ਉਨ੍ਹਾਂ ਦੇ ਭੁਗਤਾਨ ਲਈ ਵਾਰ-ਵਾਰ ਜਨਮ-ਮਰਨ ਦੇ ਗੇੜ ਵਿਚ ਪੈਣ, ਵਿਵਿਧ ਜੂਨਾਂ ਹੰਢਾਉਣ ਦੀ ਚੇਤਾਵਨੀ ਕਰਦੇ ਹਨ । ਮਨੁੱਖ ਸਮਝਦਾ ਹੈ ਕਿ ਉਹ ਦੁਨੀਆਂ ਨੂੰ ਬੇਵਕੂਫ਼ ਬਣਾ ਰਿਹਾ ਹੈ ਅਤੇ ਆਪਣੇ ਦਿਸਦੇ ਭਲੇਮਾਨਸੀ ਸਰੂਪ ਹੇਠਾਂ ਦੁਰਾਚਾਰੀ, ਕਪਟੀ, ਕੁਟਿਲ, ਵਿਭਚਾਰੀ, ਦੰਭੀ, ਕਾਮੀ ਅਤੇ ਮਿਥਿਆ ਜੀਵਨ ਨੂੰ ਛੁਪਾਉਣ ਦਾ ਦੁਰਸਾਹਸ ਕਰਦਾ ਰਹਿੰਦਾ ਹੈ, ਪਰ ਗੁਰੂ ਜੀ ਸਮਝਾਉਂਦੇ ਹਨ ਕਿ ਉਹ ਜਿਹੜਾ ਧਰਮ ਰਾਜ-ਲੇਖਾ ਮੰਗਣ ਹਾਰ ਪਹਿਰੇ ਬੈਠਾ ਹੈ, ਉਹ ਪ੍ਰਤਿਪਾਲ ਤੇਰੇ ਕਰਮਾਂ ਨੂੰ ਦੇਖ-ਪਰਖ ਤੇ ਲਿਖ-ਅੰਗ ਰਿਹਾ ਹੈ । ਅਖੀਰ ਨਬੇੜਾ ਸ਼ੁਭ ਕਰਮਾਂ ਦੇ ਅਧੀਨ ਹੀ ਹੈ, ਇਸ ਲਈ ਸਦਾਚਾਰੀ, ਸਰਲ, ਸਹਜ, ਚਰਿਤ੍ਰਵਾਨ, ਨਿਰਦੰਭ ਅਤੇ ਕਾਮ ਵਾਸ਼ਨਾ ਰਹਿਤ ਸ਼ੁੱਧ ਸਾਤਵਿਕ ਜੀਵਨ ਜੀਣ ਦੀ ਪ੍ਰੇਰਨਾ ਕਰਦੇ ਹਨ । ਨਿੱਤ-ਵਰਤਾਰੇ ਵਿਚ ਜੇ ਮਨੁੱਖ ਇਸ ਇੱਕੋ ਸਿਧਾਂਤ ਲੜ ਬੰਨ੍ਹ ਲਵੇ ਤਾਂ ਫੇਰ ਸਾਰੇ ਕਰਮ ਇਕ ਨਿਸ਼ਚਿਤ ਸੇਧ ਵਿਚ ਹੋਣ ਕਾਰਨ ਦੁਨੀਆਂ ਇਕ ਆਦਰਸ਼ ਦੁਨੀਆ ਤੇ ਸਾਡਾ ਸਮਾਜ ਇਕ ਨਿਸ਼ਠਾਵਾਨ ਤੇ ਸੁਚੱਜਾ ਸਮਾਜ ਬਣ ਜਾਵੇਗਾ । ਅਗਲੇ ਜਨਮ ਤੇ ਜਨਮ-ਮਰਨ ਦੇ ਗੇੜ ਮੁੱਕ ਜਾਣ ਦੀ ਗੱਲ ਤਾਂ ਵਿਆਜ ਰੂਪ ਵਿਚ ਮਿਲੇਗੀ ਹੀ ।

## ਕੁਝ ਪ੍ਰਮਾਣਿਕ ਪਰਿਭਾਸ਼ਾਵਾਂ

ਭਗਤ ਰਵਿਦਾਸ ਵੇਲੇ ਦਾ ਮੱਧਕਾਲੀਨ ਸਮਾਜ ਇਤਿਹਾਸ ਵਿਚ 'ਅੰਧ ਯੁੱਗ' ਜਾਂ ਕਾਲਾ ਯੁੱਗ ਕਿਹਾ ਜਾਂਦਾ ਹੈ, ਕਿਉਂਕਿ ਉਸ ਵਿਚ ਰਾਜਨੀਤਿਕ ਤੌਰ 'ਤੇ ਅਸਥਿਰਤਾ, ਭੇਦ-ਭਾਵ ਤੇ ਲੁੱਟ ਮਾਰ ਹੀ ਨਹੀਂ ਚੱਲ ਰਹੀ ਸੀ ਸਗੋਂ ਧਾਰਮਿਕ ਤੇ ਸਭਿਆਚਾਰਕ ਖੇਤਰ ਵਿਚ ਬਹੁਤ ਅਨਰਥ ਫੈਲਿਆ ਹੋਇਆ ਸੀ। ਹੋਰ ਤਾਂ ਹੋਰ, ਵੇਲੇ ਦਾ ਸਾਧੂ ਸਮਾਜ ਵੀ ਭੇਖਾਧਾਰੀ, ਕਰਮਕਾਂਡੀ, ਰਿੱਧੀਆਂ-ਸਿੱਧੀਆਂ ਦਾ ਦਾਤਾ ਬਣ ਕੇ ਸ਼ੋਸ਼ਣਕਾਰੀ ਗੁਰੂਆਂ, ਪੀਰਾਂ, ਫਕੀਰਾਂ, ਸਾਧਾਂ-ਸੰਤਾਂ ਤੇ ਭਗਤਾਂ-ਭਗਵਤਾਂ ਦੀ ਮਹਿਮਾ ਵੀ ਬੜੀ ਹੈ ਪਰ ਇਨ੍ਹਾਂ ਵਿਚ ਮਤ-ਮਤਾਂਤਰਵਾਦ, ਦਿਖਾਵੀਪਨ ਤੇ ਕਰਮਕਾਂਡੀ ਭੇਖ-ਧਰਮੀ ਫਿਰਕੇ ਵੀ ਬਹੁਤ ਸਾਰੇ ਪੈਦਾ ਹੋ ਚੁੱਕੇ ਹਨ, ਜਿਸ ਕਾਰਨ ਇਨ੍ਹਾਂ ਵਿਚੋਂ ਅਸਲ-ਨਕਲ ਦੀ ਪਛਾਣ ਕਰਨੀ ਅਤਿਅੰਤ ਜ਼ਰੂਰੀ ਹੋ ਗਈ ਸੀ। ਭਗਤ ਰਵਿਦਾਸ ਜੀ ਨੇ ਇਨ੍ਹਾਂ ਵਿਵਿਧ ਮੱਤਾਂ-ਸੰਪ੍ਰਦਾਇਆਂ ਨੂੰ ਧਿਆਨ ਵਿਚ ਰੱਖਦੇ ਹੋਏ ਕੁਝ ਪਰਿਭਾਸ਼ਾਵਾਂ ਦਿੱਤੀਆਂ ਹਨ, ਜਿਸ ਤੋਂ ਆਪਦੇ ਦ੍ਰਿਸ਼ਟੀਕੋਣ ਦੀ ਸੇਧ, ਸਾਰਥਕਤਾ ਅਤੇ ਸੂੱਚਮਤਾ ਦਾ ਪਤਾ ਚੱਲਦਾ ਹੈ ਜਿਵੇਂ :

### ਜੋਗੀ

ਬਰਨ ਸਹਿਤ ਜੋ ਜਾਪੈ ਨਾਮੁ ॥ ਸੋ ਜੋਗੀ ਕੇਵਲ ਨਿਹਕਾਮੁ ॥੧॥
ਪਰਚੈ ਰਾਮੁ ਰਵੈ ਜਉ ਕੋਈ ॥ ਪਾਰਸੁ ਪਰਸੈ ਦੁਬਿਧਾ ਨ ਹੋਈ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1167)

ਸੱਚਾ ਜੋਗੀ ਉਹ ਹੈ ਜੋ ਰਾਮ ਦਾ ਨਾਮ ਪੂਰੇ ਵਰਣਤ ਸਹਿਤ ਜਪਦਾ ਹੈ, ਜਿਸਦੀ ਭਗਤੀ ਨਿਹਕਾਮ ਹੈ, ਨਿਰ-ਸੁਆਰਥ ਅਤੇ ਸਹਿਜ ਹੈ, ਜੋ ਰਾਮ ਦਾ ਪਰਿਚੈ ਉਸ ਰਾਮ ਨਾਲ ਰਮਨ ਕਰਕੇ ਹੀ ਦਿੰਦਾ ਹੈ, ਉਸ ਨਾਲ ਸਦਾ ਰਮਦਾ ਹੈ, ਜਿਵੇਂ ਪਾਰਸ ਪੱਥਰ ਦੇ ਸਪਰਸ਼ ਨਾਲ ਲੋਹਾ ਸੋਨਾ ਰੂਪ ਹੀ ਹੋਵੇਗਾ, ਇਸ ਵਿਚ ਕੋਈ ਦੁਬਿਧਾ ਨਹੀਂ ਹੈ, ਇਸੇ ਤਰ੍ਹਾਂ ਇਹੋ ਜਿਹੇ ਨਿਸ਼ਕਾਮ, ਰਾਮ ਦੇ ਗੁਣ ਗਾਣ ਵਿਚ ਨਿਪੁੰਨ ਅਤੇ ਰਾਮ ਜਨ ਨੂੰ ਹੋਰਾਂ ਨੂੰ ਆਪਣੇ ਪਾਰਸ ਦੇ ਗੁਣ-ਸੁਭਾਉ ਸਦਕਾ ਸੁਧਾ-ਸੋਨਾ ਬਣਾ ਦੇਣ ਵਾਲੇ ਜਨ ਨੂੰ ਜੋਗੀ ਕਿਹਾ ਜਾਂਦਾ ਹੈ।

### ਮੁਨੀ

ਸੋ ਮੁਨਿ ਮਨ ਕੀ ਦੁਬਿਧਾ ਖਾਇ ॥ ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥
ਮਨ ਕਾ ਸੁਭਾਉ ਸਭੁ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੈ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 1167)

ਮੁਨੀ ਉਹ ਹੈ ਜਿਸਨੇ ਮਨ ਦੀ ਦੁਬਿਧਾ ਨੂੰ ਮਿਟਾ ਦਿੱਤਾ ਹੈ ਅਤੇ ਹਰ ਕਿਸਮ ਦੀ ਦਵੈਤ ਤੇ ਦੁਬਿਧਾ ਨੂੰ ਮਿਟਾ ਕੇ ਬਿਨਾਂ ਕਿਸੇ ਇਕ ਜਾਂ ਦੂਜੇ ਬੰਦੇ ਦਾ ਦੁਆਰ ਮੱਲੇ ਤ੍ਰੈ ਲੋਕ ਵਿਚ ਸਮੇ ਜਾਂਦਾ ਹੈ, ਅਰਥਾਤ ਜੋ ਤਿੰਨ ਲੋਕਾਂ ਵਿਚ ਇਕ ਤੇ ਕੇਵਲ ਇਕ ਪਾਰਬ੍ਰਹਮ ਰਾਮ ਦੀ ਸੱਤਾ ਦਾ ਪਾਸਾਰ ਦੇਖਦਾ ਹੈ। ਪ੍ਰਸ਼ਨ ਪੈਦਾ ਹੁੰਦਾ ਹੈ ਕਿ ਹਰ ਬੰਦਾ ਆਪੋ ਆਪਣੇ ਮਨ ਦਾ ਸੁਭਾਉ ਹੀ ਤਾਂ ਕਰਦਾ ਹੈ ਤਾਂ ਫੇਰ ਕੀ ਉਹ ਮੁਨੀ ਹੋਇਆ ? ਨਹੀਂ, ਕੇਵਲ ਉਹੋ ਰਾਮ-ਜਨ ਹੀ ਮੁਨੀ ਹੈ, ਜਿਸ ਨੇ ਅਨਭੈ ਮਤੀ ਨਾਲ, ਬਿਨਾਂ ਕਿਸੇ ਤੋਂ ਡਰੇ-ਲਿਫੇ, ਬਿਨਾਂ ਕਿਸੇ ਲੋਭ-ਲਾਲਚ ਦੇ ਕਰਤਾ-ਪੁਰਖ ਨਾਲ ਏਕੀਕਰਨ ਹੀ ਕਰ ਲਿਆ ਹੈ।

### ਗੁਰੂ

ਭਗਤ ਰਵਿਦਾਸ ਬਾਣੀ ਵਿਚ ਥਾਂ ਪੁਰ ਥਾਂ ਗੁਰੂ ਦੀ ਮਹਿਮਾ ਭਰੀ ਪਈ ਹੈ ਅਤੇ ਨਿਗੁਰੇ ਨੂੰ

ਬਹੁਤ ਹੀ ਭੈੜਾ ਮੰਨਿਆ ਗਿਆ ਹੈ, ਪਰ ਜਿਥੇ ਦੋ ਪਦਾਂ ਵਿਚ ਆਪ ਕਲਿਜੁਗ ਦੀ ਗੱਲ ਕਰਦੇ ਹਨ, ਉਥੇ ਤੁਲਸੀ ਦਾਸ ਜੀ ਵਾਂਗ ਕਲਜੁਗ ਦੇ ਔਗੁਣ ਦੱਸਦੇ ਹੋਏ ਆਪ ਚੁਪਾਸੇ ਪਸਰੇ ਭਰਮ ਦੇ ਹਨੇਰੇ ਬਾਰੇ, ਬਾਹਰੀ ਅਡੰਬਰ ਬਾਰੇ ਗੱਲ ਕਰਦੇ ਹਨ ਅਤੇ ਵਿਸ਼ਵਾਸ ਪ੍ਰਗਟ ਕਰਦੇ ਹਨ ਕਿ ਕੋਈ 'ਪੂਰਾ ਗੁਰੂ' ਹੀ ਦੁੱਧ ਦਾ ਦੁੱਧ ਅਤੇ ਪਾਣੀ ਦਾ ਪਾਣੀ ਦਿਖਲਾ ਸਕਦਾ ਹੈ। ਦੇਖੋ :

ਜੈਤੋ ਕੁਲਪਖੀ ਭਗਤਿ ਹਵੈਸੀ ਕਲਿਜੁਗ ਮੈਂ ਨਿਪਖ ਬਿਰਲਾ ਨਿਧਹੈਸੀ ॥
ਜੀਨਿ ਪਿਛਾਨਿ ਹਰਸਿ ਮਨ ਹੁਲਸਯੋ, ਬਿਨ ਪਿਛਾਨਿ ਮਿਲਤਾਂ ਮੁਰਝਾਸੀ ॥੧॥
ਅਪਸੁਵਾਰਥ ਪਰਮੋਧਿ ਦਧਯਾਂਦੇ, ਪਰਮਾਰਥ ਨ ਦਿਵਾਸੀ ॥
ਬਿਸ ਬਿਸਵਾਸ ਬਾਂਝ ਸਤਿ ਜਇਸੈ, ਹਰਿ ਕਾਰਨਿ ਕਯੋ ਰਾਸੀ ॥੨॥
ਭਾਵ ਭਗਤਿ ਹਿਰਦੈ ਨਹੀਂ ਆਸੀ, ਵਿਸ਼ਯ ਲਾਗੀ ਸੁਖ ਪਾਸੀ ॥
ਕਹਿ ਰਵਿਦਾਸ ਪੂਰਾ ਗੁਰ ਪਾਵੈ, ਸ੍ਵਾਂਗ ਕੌ ਸ੍ਵਾਂਗ ਦੁਖਾਸੀ ॥੩॥ (ਪਦ ੧੫੯)

ਆਪ ਨਿਗੁਰੇ ਬੰਦੇ ਨੂੰ ਨਰਕ ਦਾ ਭਾਗੀਦਾਰ ਸਮਝਦੇ ਸਨ।

### ਵੈਸ਼ਨੋ

ਇਸੇ ਤਰ੍ਹਾਂ ਆਪ ਦੀ ਬਾਣੀ ਵਿਚ ਸਾਧੂ ਦਾ ਖਾਸ ਜ਼ਿਕਰ ਆਇਆ ਹੈ। 'ਸਾਧੂ ਕੀ ਜਉ ਲੇਹਿ ਓਟ, ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ'। ਸਾਧੂ ਦੇ ਨਿੰਦਕ ਨੂੰ ਆਪ ਘੋਰ ਪਾਪੀ ਅਤੇ ਸਰਪ-ਜੋਨੀ ਵਿਚ ਪੈਣ ਵਾਲਾ ਕਹਿੰਦੇ ਹਨ, ਪਰੰਤੂ ਆਪ ਦੇ ਸਮਕਾਲੀ ਸਮਾਜ ਵਿਚ ਸ਼ੈਵ, ਸਾਕਤ ਅਤੇ ਵੈਸ਼ਨਵ ਸੰਤ ਸਨ, ਜੋਗੀ, ਜਤੀ ਤੇ ਸੰਨਿਆਸੀ ਸਨ, ਇਨ੍ਹਾਂ ਵਿਚੋਂ ਆਪ ਦਾ ਸੰਬੰਧ ਗੁਰੂ ਰਾਮਾ ਨੰਦ ਦੇ ਵੈਸ਼ਨਵ ਸੰਪ੍ਰਦਾਇ ਨਾਲ ਸੀ, ਇਸ ਕਾਰਨ ਆਪਨੇ ਵੈਸ਼ਨਵ ਸੰਤ ਦੀ ਮਹਿਮਾ ਸਭ ਤੋਂ ਵਧੇਰੇ ਗਾਈ ਹੈ ਅਤੇ 'ਵੈਸ਼ਨੋ' ਨੂੰ ਸੰਤ-ਸਮਾਜ ਦਾ ਆਦਰਸ਼ ਮੰਨਿਆ ਹੈ। ਸ਼ੁੱਧ ਆਚਰਣ, ਦਯਾਲਤਾ, ਸਮਾਤ ਅਤੇ ਪਰਮਾਰਥ-ਪਰਉਪਕਾਰ ਦਾ ਹੀ ਦੂਜਾ ਨਾਮ 'ਵੈਸ਼ਨੋ' ਹੈ, ਇਸ ਦੇ ਇਨ੍ਹਾਂ ਅਰਥਾਂ ਨੂੰ ਲੈ ਕੇ ਹੀ ਅਸੀਂ ਉਸ ਬੰਦੇ ਨੂੰ ਜੋ ਮੀਟ, ਸ਼ਰਾਬ ਆਦਿ ਸੇਵਨ ਨਹੀਂ ਕਰਦਾ ਅਤੇ ਉਪਰੋਕਤ ਹੋਰ ਸਾਰੇ ਗੁਣਾਂ ਨਾਲ ਸੰਪੰਨ ਹੁੰਦਾ ਹੈ, ਆਮ ਤੌਰ ਤੇ 'ਵੈਸ਼ਨੋ' ਕਹਿ ਦਿੰਦੇ ਹਨ। ਜੋ ਧਰਮ ਮਾਨਵ ਅੰਦਰ ਮਾਨਵਤਾ ਦੇ ਸਾਰੇ ਗੁਣ ਉਦੇ ਕਰਕੇ ਉਸ ਨੂੰ ਪੂਰਨ ਮਾਨਵ ਬਣਾਉਂਦਾ ਹੈ, ਉਸ ਦਾ ਅਸੀਂ ਇਸ ਧਰਤੀ 'ਤੇ ਜੀਵਨ ਨੂੰ ਵਿਸ਼ਾਲ, ਉਦਾਰ ਅਤੇ ਉੱਚਾ ਬਣਾਉਣ ਦੇ ਪ੍ਰਧਾਨ ਸਾਧਨ ਹੋਣ ਦੇ ਨਾਤੇ ਖਾਸ ਸਤਿਕਾਰ ਕਰਦੇ ਹਾਂ। ਇਸ ਕਸਵੱਟੀ 'ਤੇ ਕਸੇ ਜਾਣ 'ਤੇ ਸਾਨੂੰ ਵੈਸ਼ਨਵ ਧਰਮ ਭਾਰਤਵਰਸ਼ ਦੇ ਵਿਭਿੰਨ ਧਰਮਾਂ ਵਿਚੋਂ ਹੀ ਨਹੀਂ, ਸਗੋਂ ਸੰਸਾਰ ਦੇ ਧਰਮਾਂ ਵਿਚ ਪੁੱਜ ਕੇ ਉਦਾਤ ਅਤੇ ਮਹੱਤਵਪੂਰਨ ਪ੍ਰਤੀਤ ਹੁੰਦਾ ਹੈ, ਇਸ ਵਿਚ ਸ਼ੱਕ ਕਰਨ ਲਈ ਰੱਤੀ ਭਰ ਵੀ ਥਾਂ ਨਹੀਂ ਹੈ।[6] ਨਰਸੀ ਭਗਤ ਨੇ ਵੈਸ਼ਨਵ ਦੀ ਪਰਿਭਾਸ਼ਾ ਕਰਦਿਆਂ ਦੱਸਿਆ ਹੈ — "ਵੈਸ਼ਨਵ ਜਨ ਤੇ ਤੈਨੇ ਕਹੀਏ ਜੋ ਪੀਰ ਪਰਾਈ ਜਾਣੇ ਰੇ"। ਪਰਾਈ ਪੀੜ ਨੂੰ ਜਾਨਣ ਵਾਲਾ, ਅਹਿੰਸਾ, ਸਮਾਨਤਾ, ਉਦਾਰਤਾ ਅਤੇ ਕੋਮਲ ਚਿੱਤ ਬਿਰਤੀਆਂ ਵਾਲਾ ਪ੍ਰਾਣੀ ਹੀ ਵੈਸ਼ਨੋ ਸੰਤ ਹੈ, ਇਸ ਪਰਮ ਪੁਨੀਤ, ਪਰਮ ਉੱਚ ਆਦਰਸ਼ ਵਾਲਾ ਸੰਤ ਜਿਸ ਕੁਲ ਵਿਚ ਪੈਦਾ ਹੁੰਦਾ ਹੈ, ਉਹ ਕੁਲ ਧੰਨ ਹੈ, ਜਿਸ ਪਿੰਡ ਵਿਚ ਪੈਦਾ ਹੁੰਦਾ ਹੈ, ਉਹ ਪਿੰਡ ਵੀ ਧੰਨ ਹੈ ਅਤੇ ਇਹੋ ਜਿਹੇ 'ਭਗਤ' ਮੂਹਰੇ ਨਾ ਕੋਈ ਮਹਾਨ ਪੰਡਿਤ ਠਹਿਰ ਸਕਦਾ ਹੈ ਨਾ, ਛਤ੍ਰਪਤੀ ਰਾਜਾ ਅਤੇ ਨਾ ਕੋਈ ਸੂਰਬੀਰ ਹੀ। ਸੰਸਾਰ ਵਿਚ ਇਹੋ ਜਿਹੇ ਮਹਾਂਪੁਰਸ਼ਾਂ ਦਾ ਜਨਮ ਹੀ ਸਫਲ ਹੁੰਦਾ ਹੈ, ਉਹ ਆਪ ਤਾਂ ਤਰਦਾ ਹੀ ਹੈ, ਕਈ ਕੁਲਾਂ ਤਕ ਨੂੰ ਤਾਰ ਜਾਂਦਾ ਹੈ :

ਜਿਹ ਕੁਲ ਸਾਧੁ ਬੈਸਨੌ ਹੋਇ ॥
ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ ॥੧॥ ਰਹਾਉ ॥
ਬ੍ਰਹਮਨ ਬੈਸ ਸੂਦ ਅਰੁ ਖੵਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥

ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥
ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ ॥
ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ ॥੨॥
ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥
ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ ॥੩॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 858)

ਇਹੋ ਜਿਹੇ ਵੈਸ਼ਨੋ ਜਨ ਅੰਮ੍ਰਿਤ ਦਾ ਭੰਡਾਰ ਹਨ। ਜਿਵੇਂ ਗੰਗਾ ਪਾਪ ਹਰਦੀ ਹੈ, ਚੰਦ੍ਰਮਾ ਤਾਪ ਹਰਦਾ ਹੈ, ਕਲਪਤਰੂ ਦੀਨਤਾ ਨੂੰ ਦੂਰ ਸੁੱਟਦੀ ਹੈ, ਇਸੇ ਤਰ੍ਹਾਂ ਸਭ ਪਾਪ ਅਤੇ ਤਾਪ ਅਤੇ ਸਭ ਤਰ੍ਹਾਂ ਦੀ ਤੁੱਛ ਬੁੱਧੀ ਦੂਰ ਹੋ ਜਾਂਦੀ ਹੈ। ਜਦ ਇਹੋ ਪੁੱਜਾ ਹੋਇਆ ਕੋਈ ਸੰਤ ਆਪਣੀ ਅੰਮ੍ਰਿਤ ਰੂਪੀ ਦ੍ਰਿਸ਼ਟੀ ਨਾਲ ਸਾਡੇ ਵੱਲ ਦੇਖ ਭਰ ਲੈਂਦਾ ਹੈ। ਸੰਤਾਂ ਦੀ ਇਸ ਅਮੀ-ਦ੍ਰਿਸ਼ਟੀ ਨੂੰ 'ਵਿਸ਼ਨੂੰ-ਭਗਤ' ਆਪਣੇ ਚਿੱਤ ਵਿਚ ਧਾਰਨ ਕਰਦੇ ਹਨ ਅਤੇ ਉਨ੍ਹਾਂ ਉੱਤੇ ਮਨ ਬਚਨ ਤੇ ਕਰਮ ਸਹਿਤ ਪੂਰਾ-ਪੂਰਾ ਵਿਸ਼ਵਾਸ ਕਰਦੇ ਹਨ। ਇਹੋ ਜਿਹੇ ਵੈਸ਼ਨੋ ਸੰਤਾਂ ਦੇ ਕਾਰਨ ਹੀ ਇਹ ਧਰਤੀ ਟਿਕੀ ਹੋਈ ਹੈ, ਉਨ੍ਹਾਂ ਦੀ ਕੀਰਤ ਸਾਰੇ ਜਗ ਵਿਚ ਵਿਸਤਾਰ ਕਰ ਚੁੱਕੀ ਹੈ, ਦਾਸ ਰਵਿਦਾਸ ਵੀ ਇਨ੍ਹਾਂ ਸੰਤਾਂ ਦੇ ਚਰਨ ਕਮਲਾਂ ਵਿਚ ਨਿਮਰਤਾ ਸਹਿਤ ਪ੍ਰਣਾਮ ਕਰਦਾ ਹੈ :-

ਗੰਗਾ ਪਾਪ ਹਰੈ ਸਸਿ ਤਾਪ, ਅਰੁ ਕਲਪਤਰੂ ਦੀਨਤਾ ਦੂਰਿ ਖੋਵੈ ॥
ਪਾਪ ਅਰੁ ਤਾਪ ਸਬ ਤੁੱਛ ਮਤਿ ਦੂਰਿ ਕਰਿ, ਅਮੀ ਦ੍ਰਿਸ਼ਟਿ ਜਬ ਸੰਤ ਜੋਵੈ ॥
ਵਿਸ਼ਨ ਭਗਤ ਜਿਤੈ ਚਿਤ ਪਰ ਧਰਤਿ, ਤੇ ਮਨ ਬਚ ਕਰਮ ਕਰਿ ਬਿਸਵਾਸਾ ॥
ਸੰਤ ਧਰਨੀ ਧਰੀ ਕੀਰਤ ਜਗ ਬਿਸਤਰੀ, ਪ੍ਰਨਤ ਜਨ ਚਰਨ ਰਵਿਦਾਸ ਦਾਸਾ ॥੩॥
(ਪਦ ੧੩੪)

ਇੰਝ ਅਸੀਂ ਦੇਖਦੇ ਹਾਂ ਕਿ ਪਰਮ ਸੰਤ ਭਗਤ ਰਵਿਦਾਸ ਜੀ ਦਾ ਜੀਵਨ ਦੇ ਹਰ ਪੱਖ ਅਤੇ ਹਰ ਵਿਸ਼ੇ ਬਾਰੇ ਦ੍ਰਿਸ਼ਟੀਕੋਣ ਪੂਰੀ ਤਰ੍ਹਾਂ ਹੰਢਿਆ-ਵਰਤਿਆ, ਅਨੁਭਵ ਆਧਾਰਿਤ ਅਤੇ ਕ੍ਰਿਆਤਮਕ ਹੈ ਅਤੇ ਆਪ ਦਾ ਸੰਦੇਸ਼ ਆਮ ਲੋਕਾਂ ਲਈ, ਮਾੜੇ ਤੇ ਹੀਣੇ ਵਰਗਾਂ ਲਈ ਵਿਸ਼ੇਸ਼ ਤੌਰ 'ਤੇ ਉਧਾਰ ਵਿਚ ਰੱਖ ਕੇ ਅਧਿਆਤਮਿਕ ਖੇਤਰ ਵਿਚ ਉੱਨਤੀ ਕਰਨ ਦਾ ਆਪ ਦਾ ਇਹ ਵਿਲੱਖਣ ਦ੍ਰਿਸ਼ਟੀਕੋਣ ਹੀ ਆਪਦੀ ਵਿਲੱਖਣਤਾ ਹੈ।

## ਹਵਾਲੇ ਅਤੇ ਟਿੱਪਣੀਆਂ

1. *ਗੁਰੂ ਰਵਿਦਾਸ*, ਨੈਸ਼ਨਲ ਬੁੱਕ ਟ੍ਰਸਟ, ਨਵੀਂ ਦਿੱਲੀ, 1975, ਪੰਨਾ 16.
2. *ਗੁਰੂ ਰਵਿਦਾਸ : ਲਾਈਫ ਐਂਡ ਟੀਚਿੰਗਜ਼*, ਰਾਧਾ ਸੁਆਮੀ ਸਤਿਸੰਗ ਬਿਆਸ, 1982, ਪੰਨਾ 14-15.
3. ਇਹ ਗ੍ਰੰਥ 'ਭਗਤ ਰਤਨਾਵਲੀ' ਸੰਮਤ 1645 ਵਿਚ ਲਿਖਿਆ ਗਿਆ ਸੀ, ਜੋ ਭਗਤ ਜੀ ਬਾਰੇ ਸਭ ਤੋਂ ਨੇੜਲੀ ਗਵਾਹੀ ਦਿੰਦਾ ਹੈ। ਦੇਖੋ, ਸੰਪਾਦਕ ਡਾ. ਬੀ.ਪੀ. ਸ਼ਰਮਾ, ਵਿਸ਼ਵ ਭਾਰਤੀ ਪ੍ਰਕਾਸ਼ਨ, ਚੰਡੀਗੜ੍ਹ, 1982.
4. 2-3 ਮਾਰਚ 1985 ਨੂੰ ਚੰਡੀਗੜ੍ਹ ਵਿਖੇ ਹੋਈ ਗੋਸ਼ਟੀ ਵਿਚ ਪੜ੍ਹਿਆ ਗਿਆ ਪਰਚਾ *ਵਿਲੱਖਣ ਪਰਤਿਭਾ ਦੇ ਸੁਆਮੀ ਭਗਤ ਰਵਿਦਾਸ ਜੀ*, ਪੰਨਾ 11.
5. *ਮਾਤ ਵੀਚਾਰੁ*, ਪੰਨਾ 151-52, ਲੇਖਕਾਂ ਨੇ ਲੋਕ ਪ੍ਰਚਲਿਤ ਸ਼ਬਦਾਂ ਅਨੁਸਾਰ ਪ੍ਰਾਰਬਧ ਨੂੰ ਪ੍ਰਾਲਬਧ ਅਤੇ ਕ੍ਰਿਆਮਾਨ ਨੂੰ ਕਿਰੋਮਾਨ ਕਰਕੇ ਲਿਖਿਆ ਹੈ।
6. ਬਲਦੇਵ ਉਪਾਧਿਆਇ, *ਵੈਸ਼ਣਵ ਸੰਪ੍ਰਦਾਯੋਂ ਕਾ ਸਾਹਿਤਯ ਔਰ ਸਿਧਾਂਤ*, ਪੰਨਾ 3.

# ਦਲਿਤ-ਥੀਆਲੋਜੀ ਅਤੇ ਭਗਤ ਰਵਿਦਾਸ

ਡਾ. ਬਲਕਾਰ ਸਿੰਘ*

ਧਰਮ ਚਿੰਤਨ ਦੀ ਦ੍ਰਿਸ਼ਟੀ ਤੋਂ ਭਾਰਤ ਵਿਚ ਅਧਿਆਤਮਿਕਤਾ ਨੂੰ ਆਮ ਲੋਕਾਂ ਤੱਕ ਲੈ ਕੇ ਜਾਣ ਵਾਸਤੇ ਸੰਤ-ਪਰੰਪਰਾ ਦਾ ਬੋਲਬਾਲਾ ਰਿਹਾ ਹੈ। ਸੰਤ-ਪਰੰਪਰਾ ਅਤੇ ਭਗਤ-ਪਰੰਪਰਾ ਨੂੰ ਇਕੋ ਹੀ ਸਮਝਣ ਦੀ ਪਹਿਲ ਕਾਲੋਨੀਅਲ ਪ੍ਰਭਾਵ ਅਧੀਨ ਕੰਮ ਕਰਨ ਵਾਲੇ ਵਿਦਵਾਨਾਂ ਨੇ ਕੀਤੀ ਸੀ। ਪਹਿਲੀ ਪਰੰਪਰਾ ਨਾਲੋਂ ਦੂਜੀ ਪਰੰਪਰਾ ਲੀਹਾਂ ਪਾੜ ਕੇ ਕਿਵੇਂ ਤੁਰਦੀ ਹੈ, ਇਸ ਦੀ ਸਮਝ ਗੁਰਮਤਿ-ਪ੍ਰਸੰਗ ਵਿਚ ਸੌਖਿਆਂ ਸਮਝ ਆ ਸਕਦੀ ਹੈ। ਕਾਰਨ ਇਹ ਹੈ ਕਿ ਸੰਤ-ਪਰੰਪਰਾ ਦੀ ਨਿਰੰਤਰਤਾ ਵਿਚ ਪ੍ਰਵਾਨ ਕੀਤਾ ਜਾਣਾ ਚਾਹੀਦਾ ਹੈ ਕਿਉਂਕਿ ਦੋਹਾਂ ਦੀਆਂ ਮੂਲ ਮਾਨਤਾਵਾਂ ਵਿਚ ਕਿਸੇ ਨਾ ਕਿਸੇ ਮਾਤਰਾ ਵਿਚ ਸਾਂਝ ਕਾਇਮ ਹੈ। ਰਿਸ਼ੀ ਪਰੰਪਰਾ ਵਿਚ ਵਿਅਕਤੀਗਤ ਉੱਤਮਤਾ ਦਾ ਅਹਿਸਾਸ ਇਸ ਹੱਦ ਤੱਕ ਵਧਿਆ ਹੋਇਆ ਵੇਖਿਆ ਜਾ ਸਕਦਾ ਹੈ ਕਿ ਸੰਤ ਆਪਣੇ ਵਰਗਾ ਕਿਸੇ ਹੋਰ ਨੂੰ ਸਮਝਣ ਲਈ ਤਿਆਰ ਹੀ ਨਹੀਂ ਹਨ। ਇਹ ਧਾਰਨਾ ਜਨਮ-ਆਧਾਰਿਤ ਉੱਤਮਤਾ ਕਰਕੇ ਵੀ ਹੈ ਅਤੇ ਵਰਣ-ਵੰਡ ਅਧੀਨ ਸਵਰਣ ਜਾਤੀ ਦੇ ਸੰਕਲਪ ਕਰਕੇ ਵੀ ਹੈ। ਇਸ ਨੂੰ ਅਕਾਦਮਿਕ ਮੁਹਾਵਰੇ ਵਿਚ ਰਾਖਵੀਂ ਜਾਂ ਨਾ ਮਿਲਣਯੋਗ (Exclusive) ਪਹੁੰਚ ਆਖਿਆ ਜਾ ਸਕਦਾ ਹੈ। ਉੱਤਮ ਵਰਗ ਨੇ ਆਪਣੀ ਈਜਾਰੇਦਾਰੀ ਦੀਆਂ ਸੀਮਾਵਾਂ, ਭਾਸ਼ਾ, ਸੰਸਕ੍ਰਿਤੀ ਅਤੇ ਸਭਿਆਚਾਰ ਦੀ ਹੱਦ ਤੱਕ ਬਣਾ ਰੱਖੀਆਂ ਸਨ। ਇਸ ਸੂਖਮ ਵੰਡ ਨੂੰ ਸਮਾਜਿਕ ਤੌਰ 'ਤੇ ਪੱਕਿਆਂ ਕਰਨ ਲਈ ਵਰਣ-ਵੰਡ ਨੂੰ ਧਰਮ ਵਜੋਂ ਮਾਨਤਾ ਦਿੱਤੀ ਗਈ ਸੀ। ਸੰਤ-ਪਰੰਪਰਾ ਨੇ ਰਿਸ਼ੀ ਪਰੰਪਰਾ ਵਾਲੀਆਂ ਸਾਰੀਆਂ ਹੱਦਾਂ ਨੂੰ ਲਗਭਗ ਕਿਸੇ ਨਾ ਕਿਸੇ ਰੂਪ ਵਿਚ ਪਰਵਾਨ ਕੀਤਾ ਹੋਇਆ ਸੀ। ਰਿਸ਼ੀ ਪਰੰਪਰਾ ਵਿਚ ਰਾਜਾ ਸ਼੍ਰੇਣੀ ਤੋਂ ਬਿਨਾਂ ਹੋਰ ਕਿਸੇ ਵੀ ਸਮਾਜਿਕ ਵਰਗ ਨੂੰ ਕਿਸੇ ਕਿਸਮ ਦੀ ਪ੍ਰਭੂ ਵਰਸਾਈ ਮਾਨਤਾ ਦੇ ਕਾਬਲ ਨਹੀਂ ਸਮਝਿਆ ਜਾਂਦਾ ਸੀ। ਰਿਸ਼ੀ ਬਾਲਮੀਕ ਵਰਗੀਆਂ ਬੰਧਨ ਮੁਕਤ ਅਧਿਆਤਮਿਕ ਸ਼ਖਸੀਅਤਾਂ ਨਾਲ ਜੁੜੀਆਂ ਹੋਈਆਂ ਉਦਾਹਰਣਾਂ ਨੂੰ ਆਧਾਰ ਬਣਾ ਕੇ ਨਤੀਜੇ ਕੱਢਣੇ ਕਾਫ਼ੀ ਮੁਸ਼ਕਲ ਹਨ। ਰਮਾਇਣ ਯੁੱਗ ਦੇ ਇਸ ਕਥਾ ਸਾਹਿਤ ਵਿਚੋਂ ਇਕਲਵਯ ਦੇ ਅੰਗੂਠਾ ਕੱਟਣ ਦੀ ਘਟਨਾ ਨੂੰ ਨਕਾਰਨ ਵਾਲਾ ਕੋਈ ਆਧਾਰ ਅੱਜ ਤੱਕ ਵੀ ਪੇਸ਼ ਨਹੀਂ ਕੀਤਾ ਜਾ ਸਕਿਆ। ਇਸ ਤਰ੍ਹਾਂ ਰਮਾਇਣ ਕਥਾ ਸਾਹਿਤ ਅਤੇ ਮਹਾਂਭਾਰਤ ਕਥਾ ਸਾਹਿਤ ਨੂੰ ਇਕ ਦੂਜੇ ਦੀ ਨਿਰੰਤਰਤਾ ਵਿਚ ਪ੍ਰਵਾਨ ਕੀਤਾ ਜਾਣਾ ਚਾਹੀਦਾ ਹੈ। ਇਹ ਰਿਸ਼ੀ ਪਰੰਪਰਾ ਦੀ ਸਥਾਪਤੀ ਨਾਲ ਸੰਬੰਧਿਤ ਸਾਹਿਤ ਹੀ ਕਿਹਾ ਜਾਣਾ ਚਾਹੀਦਾ ਹੈ, ਕਿਉਂਕਿ ਇਸ ਵਿਚ ਉੱਤਮ ਸ਼੍ਰੇਣੀ ਨੂੰ ਰਿਸ਼ੀ ਸੁਰ ਵਿਚ ਵੀ ਵੱਖਰਾ ਪ੍ਰਸਤੁਤ ਕੀਤਾ ਹੋਇਆ ਹੈ। ਉੱਤਰ ਵਿਚ ਰਾਮ ਪੂਜਾ ਹੈ ਅਤੇ ਦੱਖਣ ਵਿਚ ਉਵੇਂ ਹੀ ਰਾਵਣ-ਪੂਜਾ ਸਾਬਤ ਕਰਦੀ ਹੈ ਕਿ ਰਿਸ਼ੀ-ਪਰੰਪਰਾ ਦੀ ਕਿੰਤੂ-ਮੁਕਤ ਦਿਗਵਿਜੈ ਦਾ ਯੁੱਗ ਬਹੁਤ ਪਹਿਲਾਂ ਬੀਤ ਗਿਆ ਸੀ ਅਤੇ ਹੈ। ਨਤੀਜਾ ਇਹ ਕੱਢਿਆ ਜਾ ਸਕਦਾ ਹੈ ਕਿ ਇਹੋ ਜਿਹੀਆਂ ਘਟਨਾਵਾਂ ਵੀ ਵਾਪਰਦੀਆਂ ਰਹੀਆਂ ਹਨ ਜਿਨ੍ਹਾਂ ਰਾਹੀਂ ਰਿਸ਼ੀ-ਪਰੰਪਰਾ ਦੀ ਉਲਾਰ ਉੱਤਮਤਾ ਵੀ ਸਥਾਪਿਤ ਹੁੰਦੀ ਰਹੀ ਹੈ। ਰਿਸ਼ੀ-ਸ਼੍ਰੇਣੀ ਜੇ ਰਾਜਾ ਸ਼੍ਰੇਣੀ ਨੂੰ ਨੁਕਸਾਨ ਪਹੁੰਚਾਏ ਬਿਨਾਂ ਬੌਧਿਕ ਉੱਤਮਤਾ ਦਾ ਪ੍ਰਗਟਾਵਾ ਕਰਦੀ ਵੀ ਰਹੀ ਹੈ ਤਾਂ ਦੋਹਾਂ ਨੂੰ ਹੀ ਇਕ ਦੂਜੇ ਤੇ ਕੀ ਇਤਰਾਜ਼ ਹੋ ਸਕਦਾ ਸੀ ? ਅਸਲ ਵਿਚ ਪ੍ਰਵਾਨਤ ਸਮਾਜਿਕ ਢਾਂਚੇ ਵਿਚ ਹੱਦ ਬੰਦੀਆਂ ਏਨੀਆਂ ਮਜ਼ਬੂਤ ਸਨ ਕਿ ਰਿਸ਼ੀ-ਸ਼੍ਰੇਣੀ ਦੇ

---

* ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਥੰਮ੍ਹ ਪੰਡਿਤ ਅਤੇ ਸੰਤ, ਕਦੇ ਵੀ ਰਾਜੇ ਹੋਣ ਦਾ ਦਾਅਵਾ ਨਹੀਂ ਕਰਦੇ ਸਨ। ਦੂਜੇ ਪਾਸੇ ਰਾਜੇ ਕਦੇ ਵੀ ਧਾਰਮਿਕ ਹੱਦਾਂ ਵਿਚ ਦਖਲ ਦੇ ਕੇ ਪੁਜਾਰੀ ਸ਼੍ਰੇਣੀ ਨੂੰ ਆਤੰਕਤ ਕਰਨ ਦੀ ਕੋਸ਼ਿਸ਼ ਨਹੀਂ ਕਰਦਾ ਸੀ। ਇਕ ਦੂਜੇ ਦੇ ਪੂਰਕ ਰਹਿਣ ਦੀ ਸਿਆਸੀ ਤੇ ਸਮਾਜਿਕ ਮਜ਼ਬੂਰੀ ਦੇ ਇਸ ਪਿਛੋਕੜ ਵਿਚ ਭਗਤ ਰਵਿਦਾਸ ਜੀ ਵਰਗੇ ਭਗਤ ਦਾ ਸਥਾਨ ਨਿਸ਼ਚਿਤ ਕਰਨਾ ਬਹੁਤ ਦਿਲਚਸਪ ਵਿਸ਼ਾ ਹੋ ਜਾਂਦਾ ਹੈ। ਇਸ ਦਿਲਚਸਪੀ ਦਾ ਆਧਾਰ ਇਹ ਹੈ ਕਿ ਉਹ ਰਿਸ਼ੀ ਜਾਂ ਸੰਤ ਦੀ ਥਾਂ ਭਗਤ ਵਜੋਂ ਸਥਾਪਿਤ ਹਨ। ਇਸ ਫ਼ਰਕ ਨਾਲ ਸਬੰਧਤ ਧਰਮ-ਮੀਮਾਂਸਾ (Theology) ਦੀ ਚਰਚਾ ਇਥੇ ਕੀਤੀ ਜਾ ਰਹੀ ਹੈ।

ਧਰਮ ਚਿੰਤਨ ਦੇ ਖੇਤਰ ਵਿਚ ਜਿਨ੍ਹਾਂ ਮਹਾਂਪੁਰਸ਼ਾਂ ਨੂੰ ਆਪਣੇ ਯੋਗਦਾਨ ਦੇ ਬਲ ਬੂਤੇ ਉੱਤੇ ਭਗਤ ਰਵਿਦਾਸ ਵਾਂਗ ਮਾਨਤਾ ਪ੍ਰਾਪਤ ਰਹੀ ਹੈ, ਉਹ ਧਰਮ ਚਿੰਤਨ ਨੂੰ ਧਰਮ-ਵਿਗਿਆਨਕ (Theological) ਸਰੋਕਾਰਾਂ ਵਜੋਂ ਗ੍ਰਹਿਣ ਕਰਨ ਦਾ ਆਧਾਰ ਤਾਂ ਬਣਦੇ ਰਹੇ ਹਨ ਪਰੰਤੂ ਧਰਮ-ਵਿਗਿਆਨ ਨੂੰ ਧਰਮ ਦਾ ਆਦਿ ਤੇ ਅੰਤ ਉਸ ਤਰ੍ਹਾਂ ਪ੍ਰਵਾਨ ਕਰਕੇ ਨਹੀਂ ਤੁਰਦੇ ਰਹੇ ਸਨ ਜਿਵੇਂ ਰਿਸ਼ੀ-ਸ਼੍ਰੇਣੀ ਦਾ ਪ੍ਰਤੀਨਿਧ ਬ੍ਰਾਹਮਣ, ਮਰਯਾਦਾ ਪਰਸ਼ੋਤਮ ਹੋਂਦ ਦੇ ਭਰਮ ਵਿਚ ਤੁਰ ਰਿਹਾ ਸੀ। ਇਸ ਨਾਲ ਧਰਮ ਅਤੇ ਧਾਰਮਿਕਤਾ ਵਿਚ ਅਵੱਸ਼ਕ ਪਰ ਸੂਖਮ ਫ਼ਰਕ ਕਰਨ ਦੀ ਧਰਾਤਲ ਸਾਹਮਣੇ ਆ ਜਾਂਦੀ ਹੈ। ਇਹ ਪੂਜਕ-ਥੀਆਲੋਜੀ ਦੀ ਥਾਂ ਤੇ ਧਾਰਕ-ਥੀਆਲੋਜੀ ਵੱਲ ਤੁਰਨਾ ਹੈ। ਇਸ ਦੇ ਨਕਸ਼ ਨਿਰਸੰਦੇਹ ਗੁਰਮਤਿ-ਚਿੰਤਨ ਦੇ ਪ੍ਰਗਟਾਵੇ ਨਾਲ ਸਥਾਪਿਤ ਹੋਏ ਹਨ। ਆਸਾ ਦੀ ਵਾਰ ਵਿਚ ਗੁਰੂ ਨਾਨਕ ਦੇਵ ਜੀ 'ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ' ਰਾਹੀਂ ਅਧਿਆਤਮਿਕਤਾ ਨਾਲੋਂ ਵਿੱਛੜ ਚੁੱਕੀ ਕਰਮਕਾਂਡੀ ਧਾਰਮਿਕਤਾ ਦਾ ਨਿਰਸੰਕੋਚ ਖੰਡਨ ਕਰ ਰਹੇ ਹਨ। ਭਗਤ ਪਰੰਪਰਾ ਵਿਚ ਇਹ ਸੁਭਾਅ ਕਾਇਮ ਸੀ ਅਤੇ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਮਾਨਤਾ ਵੀ ਦਿੱਤੀ ਸੀ ਅਤੇ ਇਸਦਾ ਚਿੰਤਨਾਤਮਕ ਪ੍ਰਸੰਗ ਵੀ ਸਥਾਪਿਤ ਕੀਤਾ ਸੀ। ਗੁਰੂ-ਪਰੰਪਰਾ ਦੀ ਭਗਤ ਪਰੰਪਰਾ ਨਾਲ ਸਾਂਝ ਇਥੋਂ ਹੀ ਸ਼ੁਰੂ ਹੁੰਦੀ ਪ੍ਰਵਾਨ ਕੀਤੀ ਜਾ ਸਕਦੀ ਹੈ। ਸੋ ਜੇ ਧਰਮ ਵਿਗਿਆਨ ਦਾ ਆਧਾਰ ਕਰਮਕਾਂਡੀ ਧਾਰਮਿਕਤਾ ਹੈ ਤਾਂ ਧਾਰਮਿਕ ਕੱਟੜਤਾ ਹੀ ਧਰਮ ਹੋ ਜਾਏਗੀ ਤੇ ਇਸ ਦੀ ਆੜ ਵਿਚ ਅਧਿਆਤਮਿਕਤਾ ਦਾ ਪ੍ਰਸੰਗ ਹੀ ਬਦਲ ਜਾਵੇਗਾ। ਇਸ ਸੰਭਵ ਬਦਲਾਵ ਨੂੰ ਲੈ ਕੇ ਧਰਮ ਦੇ ਵਿਰੋਧੀਆਂ ਨੇ ਜਾਂ ਧਰਮ ਨਿੰਦਕਾਂ ਨੇ ਧਰਮ ਨੂੰ ਕੁਟਿਆ ਵੀ ਹੈ ਤੇ ਲੁੱਟਿਆ ਵੀ ਹੈ। ਪਰ ਇਥੇ ਇਹ ਗੱਲ ਭਗਤ ਰਵਿਦਾਸ ਦੇ ਹਵਾਲੇ ਨਾਲ ਧਰਮ-ਵਿਗਿਆਨ ਦਾ ਪ੍ਰਸੰਗ ਸਥਾਪਿਤ ਕਰਨ ਲਈ ਕੀਤੀ ਜਾ ਰਹੀ ਹੈ। ਧਰਮ ਚਿੰਤਨ ਵਿਚ ਧਰਮ ਅਤੇ ਧਰਮ-ਵਿਗਿਆਨ ਵਿਚ ਫਰਕ ਨਾ ਕਰਨ ਕਰਕੇ ਧਰਮ ਇਕ ਪਾਸੇ ਸਮਾਜਿਕ ਪ੍ਰਸੰਗ ਵਿਚ ਜਨਮ ਤੋਂ ਪ੍ਰਵਾਨ ਕਰ ਲਿਆ ਗਿਆ ਹੈ ਅਤੇ ਦੂਜੇ ਅਤੇ ਹੋਰ ਵੀ ਜ਼ਰੂਰੀ ਪਾਸੇ ਧਾਰਮਿਕ ਸ਼੍ਰੇਣੀ ਨੇ ਧਰਮ ਨੂੰ ਆਪਣੇ ਹਿੱਤਾਂ ਵਾਸਤੇ ਵਰਤਣ ਲਈ ਧਰਮ ਅਤੇ ਧਰਮ-ਵਿਗਿਆਨ ਨੂੰ ਇਕ ਦੂਜੇ ਨਾਲ ਉਲਝਾ ਕੇ ਇਕ ਦੂਜੇ ਤੱਕ ਸੀਮਤ ਕਰ ਦਿੱਤਾ ਹੈ। ਸਿੱਟਾ ਇਹ ਨਿਕਲ ਆਇਆ ਹੈ ਕਿ ਧਰਮ ਨੇ ਲੋੜਵੰਦਾਂ ਦੀ ਵਰਗ ਵੰਡ ਕਰਕੇ, ਉਨ੍ਹਾਂ ਦੀ ਧਾਰਮਿਕ ਲੋੜ ਦਾ ਸ਼ੋਸ਼ਣ ਕਰਦਿਆਂ ਧਰਮ ਅਤੇ ਧਰਮੀ ਵਿਚਕਾਰ ਰੁਕਾਵਟਾਂ ਖੜੀਆਂ ਕਰ ਦਿੱਤੀਆਂ ਗਈਆਂ ਹਨ। ਕਿਹਾ ਜਾ ਸਕਦਾ ਹੈ ਕਿ ਪੂਰਵ ਨਾਨਕ ਕਾਲ ਵਿਚ ਰਿਸ਼ੀ-ਪਰੰਪਰਾ ਅਤੇ ਸੰਤ-ਪਰੰਪਰਾ ਨੇ ਇਹ ਹਾਲ ਕਰ ਦਿੱਤਾ ਸੀ ਕਿ ਬੰਦੇ ਨੂੰ ਧਰਮ ਤੱਕ ਪਹੁੰਚਣ ਹੀ ਨਹੀਂ ਦਿੱਤਾ ਜਾਂਦਾ ਸੀ। ਧਰਮ ਦੇ ਨਾਂ 'ਤੇ ਬੰਦੇ ਅਤੇ ਪਰਮਾਤਮਾ ਵਿਚਕਾਰ ਵਿਚੋਲਗਿਰੀ ਦੀ ਦਾਅਵੇਦਾਰ ਪੁਜਾਰੀ-ਸ਼੍ਰੇਣੀ ਨੇ ਹਾਲਤ ਇਹ ਕਰ ਦਿੱਤੀ ਸੀ ਕਿ ਧਰਮ ਦੀ ਥਾਂ ਕੂੜ ਹੀ ਧਰਮ ਹੋ ਗਿਆ ਸੀ। ਇਨ੍ਹਾਂ ਹਾਲਤਾਂ ਵਿਚ ਮੁਕਤੀ-ਮੰਡਲ ਕਿਧਰੇ ਨਜ਼ਰ ਨਹੀਂ ਆ ਰਿਹਾ ਸੀ। ਕਿਸੇ ਕਿਸਮ ਦੀ ਧਰਮ ਨਾਲ ਜੁੜੀ ਹੋਈ ਸੰਭਾਵਤ ਚੇਤਨਾ ਨੂੰ ਖੁੰਢਿਆ ਕਰਨ ਲਈ ਧਾਰਮਿਕ ਪੁਸਤਕਾਂ ਤੱਕ ਆਮ ਆਦਮੀ ਦੀ ਪਹੁੰਚ ਵੀ ਵਰਜਿਤ ਕਰਾਰ ਦੇ ਦਿੱਤੀ ਗਈ ਸੀ। ਧਾਰਮਿਕ ਚੇਤਨਾ ਦੀ ਈਜਾਰੇਦਾਰੀ ਸ਼੍ਰੇਣੀ ਵੱਲੋਂ ਲਾਏ ਬੰਧਨਾਂ ਦੀ ਅਵਹੇਲਨਾ ਕਰਨ ਵਾਲਿਆਂ ਦਲਿਤਾਂ ਦੀਆਂ ਜੀਭਾਂ ਤੱਕ ਕੱਟ ਦਿੱਤੀਆਂ ਜਾਂਦੀਆਂ ਸਨ। ਸੁਣ ਕੇ ਯਾਦ ਰੱਖਣ ਦੀ ਕੋਸ਼ਿਸ਼ ਕਰਨ ਵਾਲਿਆਂ ਦਲਿਤਾਂ ਦੇ ਕੰਨਾਂ ਵਿਚ ਸਿੱਕਾ

ਢਾਲ ਦਿੱਤਾ ਜਾਂਦਾ ਸੀ। ਇਸ ਕਿਸਮ ਦੇ ਬੰਧਨ ਪ੍ਰਚੱਲਿਤ ਧਰਮ ਵਿਗਿਆਨ ਦਾ ਨਾ ਕੇਵਲ ਹਿੱਸਾ ਹੋ ਗਏ ਸਨ ਸਗੋਂ ਧਰਮ ਦਾ ਅਧਿਆਤਮਿਕ ਆਧਾਰ ਵੀ ਪ੍ਰਵਾਨ ਕਰ ਲਏ ਗਏ ਸਨ। ਦਲਿਤਾਂ ਨੇ ਇਸ ਹਾਲਤ ਵਿਚ ਜਿਊਣ ਦੀ ਜਾਚ ਸਿੱਖ ਲਈ ਸੀ। ਇਸ ਤਰ੍ਹਾਂ ਦੇ ਹਾਲਾਤ ਵਿਚ ਭਗਤੀ ਲਹਿਰ ਦੇ ਪ੍ਰਤੀਨਿਧ ਭਗਤ ਰਵਿਦਾਸ ਜੀ ਦਾ ਜਨਮ ਹੁੰਦਾ ਹੈ ਅਤੇ ਭਗਤ ਜੀ ਦਾ ਉਨ੍ਹਾਂ ਦੇ ਸਮਕਾਲੀਨ ਹਾਲਾਤ ਵਿਚ ਲੇਖਾ ਜੋਖਾ, ਦਲਿਤ-ਵਿਗਿਆਨ ਦੇ ਆਧਾਰਾਂ ਦੀ ਨਿਸ਼ਾਨਦੇਹੀ ਕਰਨ ਵਿਚ ਹਿੱਸਾ ਪਾ ਸਕਦਾ ਹੈ। ਇਸ ਨਾਲ ਇਹ ਨੁਕਤਾ ਸਥਾਪਿਤ ਹੋ ਜਾਂਦਾ ਹੈ ਕਿ ਭਗਤ-ਪਰੰਪਰਾ, ਕਿਸੇ ਤਰ੍ਹਾਂ ਵੀ ਰਿਸ਼ੀ ਪਰੰਪਰਾ ਅਤੇ ਰਿਸ਼ੀ ਪਰੰਪਰਾ ਦੀ ਨਿਰੰਤਰਤਾ ਵਿਚ ਸੰਤ-ਪਰੰਪਰਾ ਸਿਧੇ ਤੌਰ 'ਤੇ ਸੰਬੰਧਿਤ ਨਹੀਂ ਸੀ। ਭਗਤ-ਪਰੰਪਰਾ ਨੂੰ ਮਹਿਜ ਸੁਧਾਰਵਾਦੀ ਪਰੰਪਰਾ ਤੱਕ ਵੀ ਸੀਮਤ ਨਹੀਂ ਕੀਤਾ ਜਾ ਸਕਦਾ ਕਿਉਂਕਿ ਭਗਤ-ਬਾਣੀਕਾਰਾਂ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ, ਦੇ ਆਧਾਰ 'ਤੇ ਦਲਿਤ ਸਰੋਕਾਰਾਂ ਦੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ।

ਇਹ ਸਥਾਪਿਤ ਹੋ ਚੁੱਕਾ ਹੈ ਕਿ ਭਾਰਤ ਵਿਚ ਅਧਿਆਤਮਿਕ ਦ੍ਰਿਸ਼ਟੀਕੋਣ ਤੋਂ ਭਗਤੀ ਲਹਿਰ ਦਾ ਵਿਸ਼ੇਸ਼ ਯੋਗਦਾਨ ਹੈ ਅਤੇ ਇਨ੍ਹਾਂ ਯੋਗਦਾਨੀਆਂ ਵਿਚ ਭਗਤ ਰਵਿਦਾਸ ਜੀ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਭਗਤ ਰਵਿਦਾਸ ਜੀ ਜਿਨ੍ਹਾਂ ਨੂੰ ਹਿੰਦੀ ਸਾਹਿਤ ਵਿਚ 'ਰੈਦਾਸ' ਲਿਖਿਆ ਹੋਇਆ ਪ੍ਰਾਪਤ ਹੈ, ਰਾਮਾਨੰਦ ਜੀ ਦੇ ਚੇਲੇ ਮੰਨੇ ਜਾਂਦੇ ਹਨ। ਰਾਮਾਨੰਦ ਜੀ ਦਾ ਸਮਾਂ 1017 ਤੋਂ 1137 ਈ. ਪ੍ਰਵਾਨ ਕੀਤਾ ਜਾਂਦਾ ਹੈ। ਉਹ ਵੈਸ਼ਣਵ ਸੰਪਰਦਾ ਦੇ ਆਚਾਰੀਆਂ ਵਿਚੋਂ ਸਨ ਅਤੇ ਇਕ ਹੱਦ ਤੱਕ ਰਿਸ਼ੀ-ਪਰੰਪਰਾ ਦੇ ਵਿਰੋਧ ਵਿਚ ਵੀ ਨਜ਼ਰ ਨਹੀਂ ਆਉਂਦੇ ਸਨ। ਡਾ. ਮੁਨਸ਼ੀ ਰਾਮ ਸ਼ਰਮਾ ਨੇ ਆਪਣੀ ਪੁਸਤਕ 'ਭਗਤੀ ਕਾ ਵਿਕਾਸ' ਵਿਚ ਦਰਜ ਕੀਤਾ ਹੈ ਕਿ ਸਵਾਮੀ ਰਾਮਾਨੰਦ ਜੀ ਦੇ ਸਮਕਾਲੀ ਅਤੇ ਪਹੁੰਚੇ ਹੋਏ ਫ਼ਕੀਰ ਮੌਲਾਨਾ ਰਸ਼ੀਦੁਦੀਨ ਨੇ ਆਪਣੀ ਪੁਸਤਕ 'ਤਜ਼ਕਿਰਾਤੁਲ ਫੁਕਰਾਂ' ਵਿਚ ਲਿਖਿਆ ਹੋਇਆ ਹੈ ਕਿ ਸਵਾਮੀ ਜੀ ਦੇ ਚੇਲਿਆਂ ਦੀ ਗਿਣਤੀ ਪੰਜ ਸੌ ਤੋਂ ਵੀ ਵੱਧ ਸੀ। ਉਸਨੇ ਇਹ ਵੀ ਲਿਖਿਆ ਹੋਇਆ ਹੈ ਕਿ ਉਨ੍ਹਾਂ ਵਿਚੋਂ ਜਿਨ੍ਹਾਂ ਬਾਰਾਂ ਚੇਲਿਆਂ ਨੂੰ ਪ੍ਰਸਿੱਧੀ ਪ੍ਰਾਪਤ ਹੋਈ ਸੀ, ਉਨ੍ਹਾਂ ਵਿਚੋਂ ਇਕ ਭਗਤ ਰਵਿਦਾਸ ਜੀ ਸਨ। ਇਸ ਕਥਨ ਦੀ ਪੁਸ਼ਟੀ ਸੰਤ ਨਾਭਾਦਾਸ ਜੀ ਦੇ ਇਸ ਕਥਨ ਤੋਂ ਵੀ ਹੋ ਜਾਂਦੀ ਹੈ :-

ਅਨੰਤਾ ਨੰਦ, ਕਬੀਰ ਸੁਖਾ ਸੁਰਸਰਾ, ਪਦਮਾਵਤ, ਨਰਹਰਿ
ਪੀਪਾ, ਭਾਵਾਨੰਦ, ਰਵਿਦਾਸ, ਧਨਾ, ਸੇਨ ਸੁਰਸੁਰ ਕੀ ਨਰ ਹਰਿ
ਔਰੋ ਸ਼ਿਸ਼ ਪ੍ਰਸ਼ਿਸ਼ਯਾ ਏਕ ਤੇ ਏਕ ਉਜਾਗਰ

ਇਹ ਸਾਰੇ ਭਗਤ ਉਸ ਤਰ੍ਹਾਂ ਉੱਤਮ ਸ਼੍ਰੇਣੀ ਵਿਚੋਂ ਨਹੀਂ ਸਨ, ਜਿਸ ਤਰ੍ਹਾਂ ਦੀ ਸ਼੍ਰੇਣੀ ਨੂੰ ਰਿਸ਼ੀ-ਪਰੰਪਰਾ ਵਿਚ ਮਾਨਤਾ ਪ੍ਰਾਪਤ ਸੀ। ਰਾਮਾਨੰਦ ਜੀ ਆਪ ਰਿਸ਼ੀ ਪਰੰਪਰਾ ਵਿਚੋਂ ਸਨ ਪਰ ਉਨ੍ਹਾਂ ਨੇ ਸਿੱਖਿਆ ਅਭਿਲਾਸ਼ੀਆਂ ਲਈ ਦੁਆਰੇ ਖੁੱਲੇ ਰੱਖਣ ਵਾਲੀ ਗੁਰੂ-ਸ਼ਿਸ਼-ਪਰੰਪਰਾ ਦੇ ਪ੍ਰਫੁੱਲਿਤ ਹੋਣ ਦਾ ਰਾਹ ਪੱਧਰਾ ਕਰ ਦਿੱਤਾ ਸੀ। ਉਪਰੋਕਤ ਟੂਕ ਵਿਚ ਭਗਤ ਕਬੀਰ (1398-1495) ਜੀ ਦਾ ਨਾਂ ਰਵਿਦਾਸ ਜੀ ਤੋਂ ਪਹਿਲਾਂ ਆਇਆ ਹੈ। ਪਰ ਰਵਿਦਾਸ ਜੀ ਨੂੰ ਉਮਰ ਵਿਚ ਕਬੀਰ ਜੀ ਨਾਲੋਂ ਵੱਡਾ ਪਰਵਾਨ ਕੀਤਾ ਜਾਂਦਾ ਹੈ। ਇਸ ਦੀ ਪੁਸ਼ਟੀ ਵਿਚ ਡਾ. ਹਜ਼ਾਰੀ ਪ੍ਰਸਾਦ ਦਿਵੇਦੀ ਜੀ ਨੇ ਲਿਖਿਆ ਹੋਇਆ ਹੈ ਕਿ ਭਗਤ ਕਬੀਰ ਜੀ ਨੇ ਬ੍ਰਹਮ ਗਿਆਨ ਬਾਰੇ ਪੁੱਛੇ ਜਾਣ 'ਤੇ ਇਹ ਉੱਤਰ ਦਿੱਤਾ ਸੀ ਕਿ ਮੈਂ ਜਦ ਬੱਚਾ ਸੀ ਤਾਂ ਮਾਂ ਦੀ ਗੋਦੀ ਚੜ੍ਹ ਕੇ ਰਾਹ ਪਾਰ ਕਰ ਆਇਆ ਸੀ। ਰਵਿਦਾਸ ਤੋਂ ਪੁਛੋ ਉਹ ਵੱਡੇ ਸਨ ਅਤੇ ਮਾਂ ਨੇ ਉਨ੍ਹਾਂ ਦੇ ਸਿਰ ਉੱਤੇ ਇਕ ਗੰਢੜੀ ਵੀ ਰੱਖ ਦਿੱਤੀ ਸੀ। ਉਹ ਰਸਤੇ ਦਾ ਭੇਦ ਦੱਸ ਸਕਦੇ ਹਨ। ਮੂਲ ਕਥਨ ਇਸ ਪ੍ਰਕਾਰ ਹੈ :-

ਮੈ ਤੋ ਆਇਆ ਮਾਂ ਕੀ ਗੋਦ ਮੈ
ਕਿਆ ਜਾਨੂ ਮਾਰਗ ਕਿਆ ਹੋਯ
ਰਾਹ ਪੂਛੋ ਰੈਦਾਸ ਸੇ ਜਿਨ ਗਠਰੀ ਲਾਈ ਢੋਇ।

ਭਗਤ ਰਵਿਦਾਸ ਜੀ ਦੇ ਜੀਵਨ ਬਾਰੇ ਇਸ ਟੂਕ ਵਿਚ ਨਿਹਿਤ ਰਾਂਵੜੀ ਢੁੱਕਣ ਦੇ ਪ੍ਰਤ ਰਾਹੀਂ ਦੱਸ ਦਿੱਤਾ ਗਿਆ ਹੈ ਕਿ ਭਗਤ ਰਵਿਦਾਸ ਜੀ ਨੂੰ ਮਿਹਨਤ ਕਰਨੀ ਪਈ ਸੀ ਅਤੇ ਇਸ ਤ ਉਹ ਰਾਹ ਦੇ ਇਕ-ਇਕ ਕਦਮ ਦੇ ਭੇਤੀ ਹੋ ਗਏ ਸਨ। ਰਵਿਦਾਸ ਜੀ ਅਜਿਹੇ ਹੀ ਭਗਤ ਸਨ ਜਿ ਨੇ ਮਿਹਨਤ ਕਰਕੇ ਰੋਟੀ ਰੋਜ਼ੀ ਦਾ ਕੰਮ ਵੀ ਕੀਤਾ ਅਤੇ ਨਾਲ ਹੀ ਪ੍ਰਭੂ ਭਗਤੀ ਦੇ ਬਿਖਮ ਮਾਰਗ ' ਵੀ ਚੱਲਦੇ ਰਹੇ। ਅਜਿਹਾ ਕਰਦੇ ਹੋਏ ਉਹ ਰਿਸ਼ੀ ਪਰੰਪਰਾ ਦੇ ਸਮਰਥਕਾਂ ਤੋਂ ਕਿਵੇਂ ਬਚੇ ਰਹੇ, ਵੱਖ ਤੌਰ 'ਤੇ ਵਿਚਾਰਨ ਦਾ ਵਿਸ਼ਾ ਹੈ। ਪਰ ਇਹ ਤਾਂ ਸਪਸ਼ਟ ਹੈ ਕਿ ਭਗਤ ਰਵਿਦਾਸ ਜੀ ਨੇ ਆਪਣ ਅਧਿਆਤਮਿਕ ਪ੍ਰਚੰਡਤਾ ਦਾ ਸਿੱਕਾ ਆਪਣੇ ਵਿਰੋਧੀਆਂ ਤੋਂ ਮਨਵਾ ਲਿਆ ਸੀ। ਭਗਤ ਵਜੋਂ ਉਨ੍ ਦੀ ਇਸ ਸਥਾਪਤੀ ਨੂੰ ਮਾਨਤਾ ਸਿੱਖ ਗੁਰੂ ਸਾਹਿਬਾਨ ਵੱਲੋਂ ਦਿੱਤੀ ਗਈ ਸੀ ਅਤੇ ਉਨ੍ਹਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰ ਲਿਆ ਗਿਆ ਸੀ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵੱਲੋਂ ਪ੍ਰਕਾਸ਼ਿਤ ਪੁਸਤਕ 'ਗੁਰੂ ਗ੍ਰੰਥ ਰਤਨਾਵਲੀ' ਵਿਚ ਲਿਖਿਆ ਹੋਇਆ ਹੈ ਕਿ ਭਾਵੇਂ ਆਮ ਰਵਾਇਤ ਇਹ ਹੈ ਕਿ ਇਹ ਸੁਆਮੀ ਰਾਮਾਨੰਦ ਜੀ ਦੇ ਚੇਲੇ ਸਨ, ਪਰੰਤੂ ਇਤਿਹਾਸਕ ਤੌਰ 'ਤੇ ਇਸਦੀ ਪੁਸ਼ਟੀ ਨਹੀਂ ਹੁੰਦੀ। ਇਸ ਪੁਸਤਕ ਵਿਚ ਭਗਤ ਜੀ ਦੇ ਜਨਮ ਬਾਰੇ ਵੀ ਕੋਈ ਸੰਕੇਤ ਨਹੀਂ ਦਿੱਤਾ ਗਿਆ। ਜੇ ਇਸਨੂੰ ਵੀ ਪ੍ਰਤੀਕ-ਪ੍ਰਸੰਗ ਵਜੋਂ ਹੀ ਬਿਆਨ ਕਰਨਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਭਗਤ ਜੀ ਨੂੰ ਵਿਅਕਤੀ ਜਾਂ ਵਿਅਕਤੀ ਵਿਸ਼ੇਸ਼ ਦੇ ਆਸਰੇ ਨਾਲ ਸਥਾਪਿਤ ਕੀਤੇ ਜਾਣ ਦੀ ਲੋੜ ਨਹੀਂ ਹੈ। ਭਗਤ ਜੀ ਨੂੰ ਸਮੇਂ ਦੀ ਨਿਸ਼ਚਿਤ ਸੀਮਾ ਤੱਕ ਸੀਮਤ ਕੀਤੇ ਜਾਣ ਦੀ ਲੋੜ ਵੀ ਨਹੀਂ ਹੈ। ਸੋ ਭਗਤ ਜੀ ਨੂੰ ਰਾਮਾਨੰਦ ਜੀ ਦਾ ਚੇਲਾ ਦੱਸਣ ਦਾ ਮੰਤਵ ਉਨ੍ਹਾਂ ਨੂੰ ਰਿਸ਼ੀ-ਪਰੰਪਰਾ ਦੀ ਨਿਰੰਤਰਤਾ ਵਿਚ ਪ੍ਰਸਤੁਤ ਕਰਨਾ ਹੀ ਜਾਪਦਾ ਹੈ। ਸਪਸ਼ਟ ਹੋਇਆ ਕਿ ਭਗਤ ਜੀ ਦੀ ਪਛਾਣ ਦਾ ਆਧਾਰ ਭਗਤ ਜੀ ਦੀ ਬਾਣੀ ਹੀ ਹੈ ਅਤੇ ਉਨ੍ਹਾਂ ਦੀ ਪਰਮਾਣਿਕ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਸੁਰੱਖਿਅਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੋਲਾਂ ਰਾਗਾਂ ਵਿਚ ਭਗਤ ਰਵਿਦਾਸ ਜੀ ਦੇ ਚਾਲੀ ਸ਼ਬਦ ਦਰਜ ਹਨ। ਇਸ ਨਾਤੇ ਭਗਤ ਜੀ ਬਾਣੀਕਾਰ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗ ਹੋਣ ਕਰਕੇ ਸ਼ਬਦ-ਗੁਰੂ ਦਾ ਹਿੱਸਾ ਹਨ।

ਅਧਿਆਤਮਿਕ ਖੇਤਰ ਵਿਚ ਪ੍ਰਤੀਕ ਦੀ ਵਿਸ਼ੇਸ਼ ਮਹੱਤਤਾ ਹੈ, ਕਿਉਂਕਿ ਅਧਿਆਤਮਿਕਤਾ ਵਿਚ ਅਕੱਥ ਨੂੰ ਕਥੇ ਜਾਣ ਦੀ ਲੋੜ ਵਾਸਤੇ ਪ੍ਰਤੀਕ ਦੀ ਸਹਾਇਕ ਭੂਮਿਕਾ ਰਹਿੰਦੀ ਹੈ। ਪ੍ਰਤੀਕ ਅਕੱਥ ਅਤੇ ਕੱਥ ਵਿਚ ਇਕ ਪੁਲ ਦਾ ਕੰਮ ਕਰਦਾ ਹੈ। ਪ੍ਰਤੀਕ ਰਾਹੀਂ ਕੱਥ ਤੋਂ ਅਕੱਥ ਅਤੇ ਅਕੱਥ ਤੋਂ ਕੱਥ ਤੱਕ ਆਇਆ ਜਾਇਆ ਜਾ ਸਕਦਾ ਹੈ। ਮਨੁੱਖ ਵਾਸਤੇ ਇਹ ਸੰਭਵ ਨਹੀਂ ਹੈ ਕਿ ਉਹ ਜੋ ਮਹਿਸੂਸ ਕਰਦਾ ਹੈ, ਉਸਨੂੰ ਭਾਸ਼ਾਈ ਸੰਪੰਨਤਾ ਵੀ ਪ੍ਰਦਾਨ ਕਰ ਸਕੇ। ਅਜਿਹੇ ਸਮੇਂ ਪ੍ਰਤੀਕ ਦੀ ਸਹਾਇਤਾ ਨਾਲ ਹੀ ਗੱਲ ਕਹੀ ਜਾਂਦੀ ਰਹੀ ਹੈ, ਕਿਉਂਕਿ ਭਾਸ਼ਾ ਰਾਹੀਂ ਅਨੁਭਵ ਦੀ ਸੰਪੂਰਨ ਅਭਿਵਿਅਕਤੀ ਆਮ ਤੌਰ 'ਤੇ ਸੰਭਵ ਨਹੀਂ ਹੈ। ਜਿਥੇ ਅਨੁਭਵ ਦਾ ਸੰਪੂਰਨ ਪ੍ਰਗਟਾਅ ਸੰਭਵ ਹੋ ਗਿਆ, ਉਸਦੀ ਸੰਗਯਾ ਬਾਣੀ ਹੋ ਗਈ ਹੈ। ਇਸਦੇ ਬਾਵਜੂਦ ਬਾਣੀ ਵਿਚ ਵੀ ਪ੍ਰਤੀਕਾਂ ਦੀ ਵਰਤੋਂ ਕੀਤੀ ਗਈ ਹੈ। ਭਗਤ ਰਵਿਦਾਸ ਜੀ ਦੀ ਜੋ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ, ਉਸਨੂੰ ਸੰਪੂਰਨ ਪ੍ਰਗਟਾ ਵਜੋਂ ਮਾਨਤਾ ਪ੍ਰਾਪਤ ਹੈ। ਏਸੇ ਲਈ ਭਗਤ ਜੀ ਨੂੰ ਬਾਣੀਕਾਰ ਤਸਲੀਮ ਕਰਕੇ ਗੱਲ ਕੀਤੀ ਜਾ ਰਹੀ ਹੈ। ਫਿਰ ਵੀ ਇਹ ਸੱਚ ਹੈ ਕਿ ਭਗਤ ਰਵਿਦਾਸ ਜੀ ਨੇ ਪ੍ਰਤੀਕ ਦੀ ਭਰਪੂਰ ਵਰਤੋਂ ਕੀਤੀ ਹੈ। ਸੋ ਪ੍ਰਤੀਕ ਹੀ ਅਜਿਹਾ ਮਾਧਿਅਮ ਹੈ, ਜੋ ਪ੍ਰਗਟਾ ਦੀ ਭਾਸ਼ਾਈ ਮਜਬੂਰੀ ਅਤੇ ਅਨੁਭਵ ਦੀ ਉਡਾਰੀ ਨੂੰ ਸਮਾਨਾਂਤਰਤਾ ਵਿਚੋਂ ਕੱਢ ਕੇ ਸਮਸਵਰਤਾ ਵਿਚ ਲਿਆਉਣ ਵਾਸਤੇ ਪ੍ਰਗਟਾ ਮਾਧਿਅਮ ਦੀ ਸਫਲ ਭੂਮਿਕਾ ਨਿਭਾ ਸਕਦਾ ਹੈ। ਪ੍ਰਤੀਕ ਨੂੰ ਸਮਝਣ ਵਾਸਤੇ ਜਗਤ ਨੂੰ ਜਾਣੇ ਜਾਣ ਦੀ ਲੋੜ ਹੁੰਦੀ ਹੈ। ਪ੍ਰਤੀਕ ਨੂੰ ਹੰਢਾਏ ਜਾ ਰਹੇ ਧਾਰਮਿਕ ਸਰੋਕਾਰਾਂ ਨਾਲੋਂ ਵੱਖਰਿਆਂ ਨਹੀਂ ਕੀਤਾ ਜਾ ਸਕਦਾ। ਭਗਤ

ਰਵਿਦਾਸ ਜੀ ਦੀ ਬਾਣੀ ਵਿਚ ਵਰਤੇ ਪ੍ਰਤੀਕਾਂ ਨਾਲ ਦਲਿਤ-ਥੀਆਲੋਜੀ ਵੱਲ ਇਸ਼ਾਰੇ ਹੋ ਗਏ ਹਨ। ਇਸੇ ਲਈ ਕਿਹਾ ਜਾ ਸਕਦਾ ਹੈ ਕਿ ਪ੍ਰਤੀਕ ਵਿਧਾਨ ਉਹ ਖੇਤਰ ਹੈ, ਜਿਸ ਤੱਕ ਇੰਦ੍ਰਿਆਵੀ ਪਹੁੰਚ ਦੀ ਅਸੰਭਵਕਤਾ ਨੂੰ ਸੰਭਵਤਾ ਵਿਚ ਅਨੁਵਾਦਿਆ ਜਾ ਸਕਦਾ ਹੈ। ਏਸੇ ਲਈ ਇਸਨੂੰ ਪਿੱਛੇ ਅਕੱਥ ਦੀ ਕਥਾ ਦਾ ਮਾਧਿਅਮ ਆਖਿਆ ਗਿਆ ਹੈ। ਭਾਸ਼ਾਈ ਪ੍ਰਸੰਗ ਵਿਚ ਵੀ ਪ੍ਰਤੀਕ ਅਪ੍ਰਤੱਖ ਦਾ ਪ੍ਰਤੱਖਣ ਹੁੰਦਾ ਹੈ। ਧਾਰਮਿਕ ਸੰਦਰਭ ਵਿਚ ਪ੍ਰਤੀਕ, ਮੂਰਤੀ ਪੂਜਾ ਨਹੀਂ ਹੈ, ਸਗੋਂ ਅਰਥਾਂ ਤੱਕ ਪੁੱਜਣ ਦੀ ਪ੍ਰੇਰਨਾ ਜਾਂ ਵੰਗਾਰ ਦੇ ਨਾਲ-ਨਾਲ ਪ੍ਰਗਟਾ ਮਾਧਿਅਮ ਵੀ ਹੈ। ਇਸ ਤਰ੍ਹਾਂ ਪ੍ਰਤੀਕ ਦੀ ਚਾਬੀ ਨਾਲ ਸਤਿ ਦੀਆਂ ਉਹ ਪਰਤਾਂ ਖੁੱਲ੍ਹ ਸਕਦੀਆਂ ਹਨ, ਜਿਨ੍ਹਾਂ ਦੀ ਅਧਿਆਤਮਿਕ ਖੇਤਰ ਵਿਚ ਗੂੰਗੇ ਦੇ ਗੁੜ ਨਾਲ ਤਸ਼ਬੀਹ ਦਿੱਤੀ ਗਈ ਹੈ। ਸੋ ਪ੍ਰਤੀਕ ਨੂੰ ਅਧਿਆਤਮਿਕ ਖੇਤਰ ਦਾ ਲਾਜ਼ਮੀ ਅੰਗ ਪ੍ਰਵਾਨ ਕੀਤਾ ਜਾਣਾ ਚਾਹੀਦਾ ਹੈ। ਭਗਤ ਰਵਿਦਾਸ ਜੀ ਦੇ ਬਾਣੀ-ਸੰਸਾਰ ਤੱਕ ਪਹੁੰਚਣ ਲਈ ਪ੍ਰਤੀਕ ਪ੍ਰਸੰਗ ਦੀ ਵਰਤੋਂ ਇਵੇਂ ਕੀਤੀ ਜਾ ਰਹੀ ਹੈ।

ਭਗਤ ਜੀ ਨੇ ਦੋ ਤਰ੍ਹਾਂ ਦੇ ਪ੍ਰਤੀਕ ਵਰਤੇ ਹੋਏ ਹਨ। ਨੰਬਰ ਇਕ ਉੱਤੇ ਉਹ ਪ੍ਰਤੀਕ ਹਨ, ਜਿਨ੍ਹਾਂ ਦੀਆਂ ਜੜ੍ਹਾਂ ਭਗਤ ਜੀ ਦੇ ਨਿੱਜ ਵਿਚ ਲੱਗੀਆਂ ਹੋਈਆਂ ਹਨ ਅਤੇ ਦੂਜੇ ਉਹ ਪ੍ਰਤੀਕ ਹਨ, ਜਿਨ੍ਹਾਂ ਦੀਆਂ ਜੜ੍ਹਾਂ ਆਮ ਲੋਕਾਂ ਜਾਂ ਪਰੰਪਰਾ ਵਿਚ ਲੱਗੀਆਂ ਹੋਈਆਂ ਹਨ। ਸੋਰਠ ਰਾਗ ਵਿਚ ਵਰਤੇ ਗਏ ਪ੍ਰਤੀਕਾਂ ਤੋਂ ਅਜਿਹੇ ਦਲਿਤ ਵਰਗ ਦੀ ਨਿਸ਼ਾਨਦੇਹੀ ਹੋ ਜਾਂਦੀ ਹੈ, ਜਿਹੜਾ ਆਪਣੇ ਕੰਮ-ਕਾਜੀ ਸੰਦਾਂ ਦੀ ਵਿਰਾਸਤ ਤੱਕ ਮਹਿਦੂਦ ਕਰ ਦਿੱਤਾ ਗਿਆ ਸੀ। ਉੱਤਮ ਸ਼੍ਰੇਣੀ ਨੇ ਇਸ ਵਰਗ ਨੂੰ ਦਲਿਤ-ਸ਼੍ਰੇਣੀ ਦਾ ਨਾਂ ਦੇ ਕੇ ਉਨ੍ਹਾਂ ਦੇ ਕਾਰਜ ਖੇਤਰ ਦੀਆਂ ਸੀਮਾਵਾਂ ਪੱਕੇ ਤੌਰ 'ਤੇ ਨਿਸ਼ਚਿਤ ਕਰ ਦਿੱਤੀਆਂ ਗਈਆਂ ਹਨ। ਭਗਤ ਜੀ ਆਪਣੀ ਗੱਲ ਇਥੋਂ ਸ਼ੁਰੂ ਕਰਦੇ ਹਨ ਕਿ ਚੇਤਨਾ ਨੂੰ ਕੋਈ ਬੰਧਨ ਨਹੀਂ ਹੁੰਦਾ ਅਤੇ ਸਭ ਤੋਂ ਪਹਿਲਾਂ ਅਗਿਆਨ ਦੇ ਬੰਧਨਾਂ ਤੋਂ ਮੁਕਤ ਹੋ ਜਾਣ ਦੀ ਲੋੜ ਹੈ :-

ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ ਰਹਾਉ ॥
ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥
ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥
ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 659)

ਇਨ੍ਹਾਂ ਤੁਕਾਂ ਵਿਚਲੀ ਸੁਰ ਰਿਸ਼ੀ-ਪਰੰਪਰਾ ਅਤੇ ਸੰਤ-ਪਰੰਪਰਾ ਦੇ ਬਾਣੀਕਾਰਾਂ ਨਾਲੋਂ ਬਿਲਕੁਲ ਵੱਖਰੀ ਹੈ। ਇਸ ਸ਼ਬਦ ਵਿਚ ਸਰੀਰਕ ਮੋਹ ਨੂੰ ਖੁਆਰੀ ਦਾ ਕਾਰਨ ਜ਼ਰੂਰ ਪ੍ਰਗਟ ਕੀਤਾ ਹੈ ਪਰ ਸਰੀਰਕ ਮੋਹ ਨੂੰ ਰੁਕਾਵਟ ਪਰਵਾਨ ਨਹੀਂ ਕੀਤਾ। ਸਰੀਰਕ ਕਮਜ਼ੋਰੀਆਂ ਨੂੰ ਪ੍ਰਗਟ ਕਰਨ ਵਾਸਤੇ ਸਰੀਰ ਦਾ ਪ੍ਰਤੀਕ 'ਜੁੱਤੀ' ਅਤੇ ਮਨੁੱਖ ਦਾ ਪ੍ਰਤੀਕ 'ਚਮਾਰ' ਮੰਨ ਲਿਆ ਹੈ। ਮਾਇਆ ਦੇ ਮੋਹ ਵਿਚ ਫਸਿਆ ਬੰਦਾ, ਆਪਣੇ ਸਰੀਰ ਨੂੰ ਚੰਗੀ ਖੁਰਾਕ ਨਾਲ ਪਾਲਦਾ ਅਤੇ ਚੰਗੀ ਪੁਸ਼ਾਕ ਨਾਲ ਸਜਾਉਂਦਾ ਹੈ। ਮਨੁੱਖਾ ਦੇਹੀ ਦਾ ਆਦਰਸ਼ ਇਥੋਂ ਤੱਕ ਸੀਮਤ ਤਾਂ ਨਹੀਂ ਹੈ। ਇਸੇ ਲਈ ਸਰੀਰ ਨੂੰ ਭਗਤ ਜੀ ਨੇ ਜੁੱਤੀ ਨੂੰ ਲਾਏ ਜਾ ਰਹੇ ਗਾਂਢੇ ਤੋਪੇ ਦੇ ਪ੍ਰਤੀਕ ਰਾਹੀਂ ਪ੍ਰਗਟ ਕੀਤਾ ਹੈ। ਇਸ ਤਰ੍ਹਾਂ ਸਾਰਾ ਜਗਤ ਹੀ ਚਮਾਰ ਬਣਿਆ ਬੈਠਾ ਹੈ। ਫਿਰ 'ਚਮਾਰ' ਨੂੰ ਸ਼੍ਰੇਣੀ ਵਜੋਂ ਅਧਿਆਤਮਿਕਤਾ ਵਾਸਤੇ ਅਧਿਕਾਰੀ ਕਿਉਂ ਨਹੀਂ ਮੰਨਿਆ ਜਾ ਰਿਹਾ? ਪਰ ਭਗਤ ਜੀ ਆਖਦੇ ਹਨ ਕਿ ਮੈਂ ਮੋਹ ਮੁਕਾ ਕੇ ਸਰੀਰ ਨੂੰ ਇਸ ਤਰ੍ਹਾਂ ਗਾਂਢੇ ਤੋਪੇ ਲਾਉਣੇ ਛੱਡ ਦਿੱਤੇ ਹਨ ਅਤੇ ਨਾਮ ਸਿਮਰਨ ਨੂੰ ਆਪਣਾ ਮੁੱਖ ਧਰਮ ਬਣਾ ਲਿਆ ਹੈ। ਇਸ ਨਾਲ ਭੈਅ, ਸੰਸੇ ਅਤੇ ਲਾਲਚ ਮੁੱਕ ਗਏ ਪਰਵਾਨ ਕੀਤੇ ਜਾ ਚੁੱਕੇ ਹਨ। ਭਗਤ ਜੀ ਦੇ ਨਿੱਜ ਨਾਲ ਜੁੜੇ ਹੋਏ ਪ੍ਰਤੀਕਾਂ ਦਾ ਪ੍ਰਸੰਗ ਸਥਾਪਿਤ ਨਾ ਹੋਣ ਕਰਕੇ, ਬਹੁਤ ਸਾਰੀਆਂ ਕਥਾ-ਕਹਾਣੀਆਂ ਜਾਂ ਸਾਖੀਆਂ ਉਨ੍ਹਾਂ ਦੇ ਨਾਂ ਨਾਲ ਜੁੜ ਗਈਆਂ ਹਨ। ਇਨ੍ਹਾਂ ਸਾਖੀਆਂ ਰਾਹੀਂ ਭਗਤ ਜੀ ਨੂੰ ਕਰਾਮਾਤੀ ਮਾਡਲ ਰਾਹੀਂ ਰਿਸ਼ੀ-ਪਰੰਪਰਾ ਦੀ ਨਿਰੰਤਰਤਾ ਵਿਚ ਹੀ ਪ੍ਰਸਤੁਤ ਕੀਤਾ ਗਿਆ ਜਾਪਦਾ ਹੈ। ਇਨ੍ਹਾਂ

ਸਾਖੀਆਂ ਬਾਰੇ ਪ੍ਰੋ. ਸਾਹਿਬ ਸਿੰਘ ਜੀ ਨੇ ਆਪਣੀ ਪੁਸਤਕ 'ਸਟੀਕ ਭਗਤ ਬਾਣੀ' ਹਿੱਸਾ ਦੂਜਾ ਵਿਚ ਵਿਸਥਾਰ ਨਾਲ ਗੱਲ ਕਰਦਿਆਂ ਸਾਬਤ ਕੀਤਾ ਹੋਇਆ ਹੈ ਕਿ ਸਾਖੀਆਂ ਭਗਤ ਜੀ ਦੀ ਵਿਚਾਰਧਾਰਾ ਦੇ ਵਿਰੋਧ ਵਿਚ ਵੀ ਪ੍ਰਚਲਿਤ ਹੋ ਗਈਆਂ ਹਨ। ਇਸ ਲਈ ਉਨ੍ਹਾਂ ਦੀ ਬਾਣੀ ਵਿਚ ਉਨ੍ਹਾਂ ਦੇ ਨਿੱਜ ਨਾਲ ਜੁੜੇ ਹੋਏ ਪ੍ਰਤੀਕਾਂ ਨੂੰ ਸਾਖੀਆਂ ਰਾਹੀਂ ਸਮਝਣ ਦੀ ਥਾਂ, ਉਨ੍ਹਾਂ ਦੀ ਬਾਣੀ ਵਿਚੋਂ ਪ੍ਰਸੰਗ ਸਥਾਪਨ ਕਰਕੇ, ਸਮਝੇ ਜਾਣ ਦੀ ਲੋੜ ਹੈ।

ਭਗਤ ਜੀ ਵੱਲੋਂ ਵਰਤੇ ਗਏ ਪ੍ਰਤੀਕਾਂ ਦਾ ਦੂਜਾ ਪੱਖ ਪ੍ਰਚਲਿਤ ਪ੍ਰਤੀਕਾਂ ਜਾਂ ਭਗਤੀ ਪਰੰਪਰਾ ਵਿਚ ਪਰਵਾਨਿਤ ਪ੍ਰਤੀਕਾਂ ਦੀ ਵਰਤੋਂ ਨਾਲ ਜੁੜਿਆ ਹੋਇਆ ਹੈ। ਅਧਿਆਤਮਿਕ ਪ੍ਰਸੰਗ ਵਿਚ ਪਰਮਾਤਮਾ ਦੇ ਸੰਕਲਪ ਨੂੰ ਸਾਰੇ ਹੀ ਧਰਮਾਂ ਵਿਚ ਕੇਂਦਰੀਅਤਾ ਪ੍ਰਾਪਤ ਹੈ। ਇਹ ਬੜਾ ਸੂਖਮ ਪ੍ਰਸੰਗ ਹੈ ਅਤੇ ਇਸਦਾ ਪ੍ਰਗਟਾਵਾ ਬੜਾ ਕਠਨ ਹੈ। ਇਸ ਵਾਸਤੇ ਇਸਦੇ ਪ੍ਰਗਟਾਵੇ ਵਾਸਤੇ ਪ੍ਰਤੀਕਾਂ ਦਾ ਸਹਾਰਾ ਲੈਣਾ ਪੈਂਦਾ ਹੈ। ਭਗਤ ਜੀ ਪਰਮਾਤਮਾ ਅਤੇ ਜੀਵਾਂ ਵਿਚਕਾਰ ਕੋਈ ਭਿੰਨ-ਭੇਦ ਪਰਵਾਨ ਨਹੀਂ ਕਰਦੇ ਕਿਉਂਕਿ ਜੀਵ ਦੀ ਹੋਂਦ ਵੀ ਤਾਂ ਜਗਦੀਸ਼-ਅੰਸ਼ ਹੋਣ ਕਰਕੇ ਹੀ ਹੈ। ਪਰਮਾਤਮਾ ਨੂੰ ਭਗਤ ਜੀ ਸਰਬਵਿਆਪਕ ਮੰਨਦੇ ਹਨ ਪਰੰਤੂ ਜੀਵ ਦੀ ਕਈ ਕਾਰਨਾਂ ਕਰਕੇ ਪ੍ਰਭੂ ਨਾਲੋਂ ਵਿੱਥ ਬਣ ਗਈ ਵੀ ਪਰਵਾਨ ਕਰਦੇ ਹਨ। ਇਸ ਵਿੱਥ ਨੂੰ ਖਤਮ ਕਰਨਾ ਹੀ ਮਾਨਵ-ਜੀਵਨ ਦਾ ਮਨੋਰਥ ਦੱਸਿਆ ਹੋਇਆ ਹੈ। ਇਸ ਵਿੱਥ ਨੂੰ ਸੋਨੇ ਤੇ ਕੰਙਣ ਅਤੇ ਪਾਣੀ ਤੇ ਲਹਿਰ ਵਰਗੇ ਪ੍ਰਤੀਕਾਤਮਿਕ ਰਿਸ਼ਤੇ ਰਾਹੀਂ ਪ੍ਰਗਟ ਕੀਤਾ ਹੋਇਆ ਹੈ :-

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 93)

ਧਰਮ-ਵਿਗਿਆਨ ਦੀ ਦ੍ਰਿਸ਼ਟੀ ਤੋਂ ਭਗਤ ਰਵਿਦਾਸ ਜੀ ਪ੍ਰਚਲਿਤ ਧਾਰਮਿਕ ਸਰੋਕਾਰਾਂ ਨੂੰ ਜਿਨ੍ਹਾਂ ਵਿਚ ਜਨਮ ਮੂਲਕ ਧਰਮ ਅਤੇ ਕਿੱਤਾ ਮੂਲਕ ਧਰਮ ਨਾਲ ਜੁੜੀ ਹੋਈ ਸਮਾਜਿਕਤਾ ਸ਼ਾਮਲ ਹਨ, ਮਾਨਤਾ ਨਹੀਂ ਦਿੰਦੇ। ਇਸ ਨਾਲ ਭਗਤ ਜੀ ਦਾ ਅਧਿਆਤਮਿਕ ਸਫਰ, ਰਿਸ਼ੀ-ਪਰੰਪਰਾ ਨਾਲੋਂ ਵੱਖਰਾ ਹੋ ਜਾਂਦਾ ਹੈ। ਭਗਤ ਜੀ ਅਨੁਸਾਰ ਮਨੁੱਖ ਅਤੇ ਮਨੁੱਖ ਵਿਚਕਾਰ ਵੰਡੀਆਂ, ਮਿਥ ਕੇ ਅਤੇ ਯੋਜਨਾ ਅਧੀਨ ਪਾਈਆਂ ਗਈਆਂ ਹਨ। ਇਹ ਉਨਾ ਚਿਰ ਹੀ ਕਾਇਮ ਰਹਿਣੀਆਂ ਹਨ, ਜਿੰਨਾ ਚਿਰ ਆਮ ਜਨਤਾ ਨੂੰ ਅਗਿਆਨ ਦੇ ਹਨੇਰੇ ਵੱਲ ਧੱਕ ਕੇ ਰੱਖਿਆ ਜਾ ਸਕਦਾ ਹੈ। ਭਗਤ ਜੀ ਅਗਿਆਨ ਦੇ ਓਹਲੇ ਵਿਚ ਧੱਕੀ ਹੋਈ ਦਲਿਤ ਸ਼੍ਰੇਣੀ ਦੇ ਹਿੱਤਾਂ ਦੀ ਪੈਰਵਾਈ ਕਰਦੇ ਹਨ ਅਤੇ ਦਲਿਤ ਅਤੇ ਉੱਤਮ ਦੋਹਾਂ ਵਰਗਾਂ ਨੂੰ ਅਗਿਆਨ ਦਾ ਸ਼ਿਕਾਰ ਹੋਏ ਦੱਸਦੇ ਹਨ। ਬੰਦੇ ਨੂੰ ਜਦੋਂ ਆਪਣੀ ਹੋਂਦ ਦਾ ਅਧਿਆਤਮਿਕ ਪ੍ਰਸੰਗ ਵਿਸਰ ਜਾਂਦਾ ਹੈ ਤਾਂ ਉਹ ਜਗਤ ਨੂੰ ਅਗਿਆਨ ਵਿਚ ਗ੍ਰਹਿਣ ਕਰਨ ਦਾ ਸੰਤਾਪ ਭੋਗਦਾ ਹੈ :-

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥੧॥
ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥
ਤੈਸੇ ਤਰਵਰ ਪੰਖਿ ਬਸੇਰਾ ॥੧॥ ਰਹਾਉ ॥ (ਗੁਰੂ ਗ੍ਰੰਥ ਸਾਹਿਬ, ਪੰਨਾ 659)

ਇਸ ਨਾਲ ਭਗਤ ਰਵਿਦਾਸ ਜੀ ਦਲਿਤ-ਪ੍ਰਤੀਨਿਧ ਨਹੀਂ ਸਗੋਂ ਅਧਿਆਤਮਿਕ-ਦਲਿਤ-ਮਾਡਲ ਦੇ ਸੰਸਥਾਪਕ ਹੋ ਜਾਂਦੇ ਹਨ। ਭਗਤ ਜੀ ਨੂੰ ਇਸ ਤਰ੍ਹਾਂ ਸ਼੍ਰੇਣੀ ਪ੍ਰਤੀਨਿਧ ਹੋ ਜਾਣ ਦੀ ਸੀਮਾ ਵੱਲ ਨਹੀਂ ਧਕੇਲਨਾ ਚਾਹੀਦਾ, ਜਿਵੇਂ ਅਕਸ ਜਾਤੀ-ਮੂਲਕ ਸਿਆਸਤ ਅਧੀਨ, ਸਮਕਾਲੀ ਸਥਿਤੀਆਂ ਵਿਚ ਲਗਾਤਾਰ ਹੋਈ ਜਾ ਰਿਹਾ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਦੇ ਆਧਾਰ 'ਤੇ ਜਿਹੜੇ ਧਰਮ-ਵਿਗਿਆਨਕ ਸਰੋਕਾਰਾਂ ਦੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ, ਉਨ੍ਹਾਂ ਨਾਲ ਇਹ ਤੱਥ ਸਥਾਪਿਤ ਹੋ ਜਾਵੇਗਾ ਕਿ ਭਗਤ ਰਵਿਦਾਸ

ਜੀ ਰਿਸ਼ੀ-ਪਰੰਪਰਾ ਦੇ ਸਪੱਸ਼ਟ ਵਿਰੋਧ ਵਿਚ ਭੁਗਤਦੇ ਹਨ। ਇਨ੍ਹਾਂ ਦਾ ਨੁਕਤਿਆਂ ਵਿਚ ਬਿਆਨ ਇਸ ਤਰ੍ਹਾਂ ਕੀਤਾ ਜਾ ਸਕਦਾ ਹੈ :-

1. ਧਰਮ-ਵਿਗਿਆਨ ਦਾ ਜੋ ਸਿੱਖ-ਮਾਡਲ ਗੁਰਮਤਿ ਚਿੰਤਨ ਦੇ ਰੂਪ ਵਿਚ ਸ਼ਬਦ-ਨੈਤਿਕਤਾ ਜਾਂ ਅਚੁੱਕ ਸ਼ਬਦ-ਮਾਡਲ ਵਜੋਂ ਸਾਹਮਣੇ ਆਇਆ ਹੈ, ਉਸ ਵਾਸਤੇ ਲੋੜੀਂਦੀ ਧਰਤੀ ਪੱਧਰ ਕਰਨ ਵਿਚ ਜਿਨ੍ਹਾਂ ਭਗਤ ਬਾਣੀਕਾਰਾਂ ਨੇ ਹਿੱਸਾ ਪਾਇਆ ਹੈ, ਉਨ੍ਹਾਂ ਵਿਚੋਂ ਭਗਤ ਰਵਿਦਾਸ ਜੀ ਦੇ ਮਿਹਤਮੰਦ ਯੋਗਦਾਨ ਦਾ ਪ੍ਰਸੰਗ ਸਥਾਪਿਤ ਕੀਤੇ ਜਾਣ ਦੀ ਬੜੀ ਲੋੜ ਹੈ।
2. ਭਗਤ ਰਵਿਦਾਸ ਜੀ ਦੇ ਚਿੰਤਨਾਤਮਕ ਸਰੋਕਾਰਾਂ ਦੇ ਆਧਾਰ 'ਤੇ ਜਿਸ ਨੈਤਿਕ-ਮਾਡਲ ਦੀ ਨਿਸ਼ਾਨਦੇਹੀ ਕੀਤੀ ਜਾ ਸਕਦੀ ਹੈ, ਉਸਨੂੰ ਦਲਿਤ ਧਰਮ-ਵਿਗਿਆਨ ਦੀ ਸੰਗਿਆ ਦਿੱਤੀ ਜਾ ਸਕਦੀ ਹੈ। ਇਹ ਸੋਚ ਜਾਂ ਵਿਚਾਰਧਾਰਾ ਦੀ ਸਾਂਝ 'ਤੇ ਆਧਾਰਿਤ ਹੈ ਅਤੇ ਇਸ ਨੂੰ ਬਰਾਦਰੀ ਜਾਂ ਖ਼ੂਨ ਜਾਂ ਖਿੱਤੇ ਦੀ ਸਾਂਝ ਜਾਂ ਮੁਤੰਤਰਤਾ ਦਾ ਕੋਈ ਬੰਧਨ ਨਹੀਂ ਹੈ। ਇਸ ਤਰ੍ਹਾਂ ਭਗਤ ਰਵਿਦਾਸ ਜੀ ਜਨਮ-ਮੂਲਕ ਸਮਾਜਿਕ ਮਾਡਲ ਨੂੰ ਖਿਲਕੁਲ ਅਪਰਵਾਨ ਕਰਦੇ ਸਨ ਅਤੇ 'ਹਮ ਸਹਰੀ' ਦੀ ਭਾਵਨਾ ਦੇ ਆਧਾਰ 'ਤੇ 'ਬੇਗਮਪੁਰੇ' ਦੇ ਅਧਿਆਤਮਿਕ ਸੰਕਲਪ ਨੂੰ ਸਾਹਮਣੇ ਲਿਆ ਕੇ ਦਲਿਤ-ਉਧਾਰ ਲਈ ਲੋੜੀਂਦਾ ਧਰਮ-ਵਿਗਿਆਨਕ ਮਾਡਲ ਪ੍ਰਸਤੁਤ ਕਰਦੇ ਹਨ। ਇਸ ਮਾਡਲ ਦਾ ਪ੍ਰਸੰਗ ਸਥਾਪਨ ਗੁਰਬਾਣੀ ਦੇ ਪ੍ਰਸੰਗ ਵਿਚ ਹੀ ਸੰਭਵ ਹੋ ਸਕਦਾ ਹੈ ਕਿਉਂਕਿ ਉਹ ਗੁਰਮਤਿ ਸਮੁੱਚ ਦਾ ਹਿੱਸਾ ਹੋ ਚੁੱਕੇ ਹਨ।
3. ਭਗਤ ਰਵਿਦਾਸ ਜੀ ਦੀ ਬਾਣੀ ਵਿਚ ਮਾਨਵ-ਉੱਤਮਤਾ ਦੀ ਥਾਂ ਉੱਤੇ ਮਾਨਵ-ਮੁਕਤੀ ਨੂੰ ਮਾਨਤਾ ਦਿੱਤੀ ਹੋਈ ਹੈ। ਪਰ ਇਸ ਵਾਸਤੇ ਭਾਰਤੀ ਧਰਮ ਚਿੰਤਨ ਵਿਚ ਪ੍ਰਾਪਤ ਵਿਅਕਤੀਵਾਦੀ ਅਤੇ ਇਕਾਂਤਕ ਤਪੱਸਵੀ ਪਹੁੰਚ ਦੀ ਥਾਂ, ਜਿਸ ਜੁਗਤਿ ਦੀ ਪਛਾਣ ਵਾਸਤੇ ਅਧਾਰ ਮੁਹੱਈਆ ਕੀਤੇ ਹੋਏ ਹਨ, ਉਨ੍ਹਾਂ ਨੂੰ ਸਿੱਖ ਧਰਮ-ਵਿਗਿਆਨ ਦੇ ਮੁਹਾਵਰੇ ਵਿਚ ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਦੀ ਤ੍ਰੈ-ਪਰਤੀ ਜੁਗਤਿ ਕਿਹਾ ਜਾ ਸਕਦਾ ਹੈ। ਇਸ ਨਾਲ ਸਵੈ-ਨਿਰਭਰ ਅਤੇ ਆਤਮ-ਸੰਪੰਨ ਮਾਨਸਿਕਤਾ ਵਾਲੀ ਮਾਨਵ-ਮੁਕਤੀ ਨੂੰ ਮਾਨਵ-ਆਦਰਸ਼ ਵਜੋਂ ਸਾਹਮਣੇ ਲਿਆਂਦਾ ਗਿਆ ਹੈ।
4. ਧਰਮ ਵਿਗਿਆਨਕ ਸਰੋਕਾਰਾਂ ਨੂੰ ਆਮ ਆਦਮੀ ਤੱਕ ਪਹੁੰਚਾਉਣ ਲਈ ਭਗਤ ਰਵਿਦਾਸ ਜੀ ਦੇਵ-ਭਾਸ਼ਾ ਸੰਸਕ੍ਰਿਤ ਦੀ ਥਾਂ, ਆਮ ਲੋਕਾਂ ਦੀ ਭਾਸ਼ਾ ਨੂੰ ਬਾਣੀ-ਮਾਧਿਅਮ ਵਜੋਂ ਪ੍ਰਵਾਨ ਕਰਦੇ ਹਨ। ਇਸ ਨਾਲ ਆਮ ਜੀਵਨ ਵਿਚ ਪ੍ਰਾਪਤ ਧਾਰਮਿਕ ਸਰੋਕਾਰਾਂ ਦੇ ਮੂਰਤੀਕਰਨ ਦੀ ਥਾਂ ਸੁਤੰਤਰ ਸਿਧਾਂਤੀਕਰਨ ਨੂੰ ਥਾਂ ਮਿਲ ਗਿਆ ਹੈ। ਇਸ ਨਾਲ ਪੈਦਾ ਹੋਣ ਵਾਲੀ ਮਾਨਵ-ਮਾਨਸਿਕਤਾ ਸਹੂਲਤਮੂਲਕ ਹੋ ਜਾਣ ਦੀ ਥਾਂ ਯੋਗਤਾਮੂਲਕ ਹੋ ਗਈ ਹੈ। ਇਹੀ ਧਾਰਮਿਕ ਮਾਡਲ ਹੈ, ਜਿਸ ਨਾਲ ਵਕਫੀ ਪ੍ਰਭਾਵਾਂ ਦੀ ਥਾਂ, ਸਦੀਵੀ ਸਰੋਕਾਰਾਂ ਨੂੰ ਮਾਨਤਾ ਪ੍ਰਾਪਤ ਹੋ ਗਈ ਹੈ।
5. ਭਗਤ ਰਵਿਦਾਸ ਜੀ ਮੂਲ ਰੂਪ ਵਿਚ ਨਿਰਸੰਦੇਹ ਭਗਤੀ ਲਹਿਰ ਦੇ ਪਰਵਾਨਤ ਅਤੇ ਪ੍ਰਤੀਨਿਧ ਭਗਤ ਹਨ, ਪਰ ਗੁਰੂ ਸਾਹਿਬਾਨ ਨਾਲ ਜੁੜ ਕੇ ਉਹ ਸਦ-ਕਾਲੀਨ ਅਧਿਆਤਮਿਕਤਾ ਨਾਲ ਜੁੜੇ ਹੋਏ ਸ਼ਬਦ-ਮਾਡਲ ਦੇ ਸੰਸਥਾਪਕਾਂ ਵਿਚ ਸ਼ਾਮਲ ਹੋ ਗਏ ਹਨ। ਭਗਤ ਹੋਣ ਦੇ ਫ਼ਖ਼ਰ ਨੂੰ ਉਨ੍ਹਾਂ ਨੇ ਆਪ ਵੀ ਪ੍ਰਗਟਾਇਆ ਹੈ ਅਤੇ ਇਸਦੀ ਪੁਸ਼ਟੀ ਗੁਰੂ ਸਾਹਿਬਾਨ ਨੇ ਖ਼ੁਦ ਵੀ ਕੀਤੀ ਹੋਈ ਹੈ। ਭਗਤ ਰਵਿਦਾਸ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਜਾਗਤਿ ਜੋਤਿ ਅਤੇ ਜ਼ਾਹਰਾ ਜ਼ਹੂਰ ਸ਼ਬਦ-ਗੁਰੂ ਦਾ ਸਦੀਵ-

ਕਾਲੀ ਅੰਗ ਹੋ ਗਏ ਹਨ। ਸ਼ਬਦ-ਗੁਰੂ ਹੀ ਗੁਰੂ-ਜੋਤਿ ਹੈ ਅਤੇ ਪੰਜ ਭੂਤਕ ਸਰੀਰ ਨਾਲ ਜੁੜੀ ਹੋਈ ਉੱਤਮਤਾ ਇਸ ਵਿਚੋਂ ਮਨਫੀ ਹੈ। ਗੁਰੂ ਰਾਮਦਾਸ ਜੀ ਨੇ ਭਗਤ ਜੀ ਨੂੰ ਮਾਨਤਾ ਦਿੰਦਿਆਂ ਇਹ ਬਚਨ ਕੀਤਾ ਹੋਇਆ ਹੈ :-

ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 733)

6. ਭਗਤ ਰਵਿਦਾਸ ਜੀ ਦੀ ਬਾਣੀ ਦਾ ਨਿਸ਼ਾਨਾ, ਧਰਮ ਨੂੰ ਜਨਮ ਤੋਂ ਪਰਵਾਨ ਨਾ ਕਰਕੇ, ਨੀਚ ਜਾਤ ਹੁੰਦਿਆਂ ਭਗਤ ਹੋ ਸਕਣ ਦੀਆਂ ਸੰਭਾਵਨਾਵਾਂ ਉਜਾਗਰ ਕਰਦਾ ਹੈ ਅਤੇ ਮਨੁੱਖ ਦੇ ਧਾਰਮਿਕ ਅਧਿਕਾਰ ਨੂੰ ਸਥਾਪਤ ਕਰਨ ਦਾ ਰਾਹ ਪੱਧਰਾ ਕਰਦਾ ਪਰਵਾਨ ਕੀਤਾ ਜਾ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੱਟ ਕਲ੍ਹ ਨੇ ਸਪੱਸ਼ਟ ਕੀਤਾ ਹੋਇਆ ਹੈ ਕਿ ਭਗਤ ਕੌਣ ਹੈ ? ਭਗਤ ਉਹੀ ਹੈ, ਜਿਸਨੇ ਹੋਰ ਭਗਤਾਂ ਵਾਂਗ ਆਪਣੀ ਭਗਤੀ ਦੇ ਆਸਰੇ ਨਾਲ ਇਕ ਅਜਿਹਾ ਮਾਰਗ ਸਥਾਪਿਤ ਕੀਤਾ ਹੈ ਜਿਸਦੇ ਦੀਦਾਰੇ ਭੱਟ ਕਵੀ ਨੂੰ ਗੁਰੂ ਦਰਬਾਰ ਵਿਚੋਂ ਹੀ ਪ੍ਰਾਪਤ ਹੋਏ ਸਨ :-

ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥
ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1390)

ਸੋ ਨਤੀਜਾ ਇਹ ਕੱਢਿਆ ਜਾ ਸਕਦਾ ਹੈ ਕਿ ਭਗਤ ਰਵਿਦਾਸ ਜੀ ਦੀ ਬਾਣੀ ਦੇ ਆਧਾਰ 'ਤੇ ਸਾਹਮਣੇ ਆਉਂਦੇ ਧਰਮ-ਵਿਗਿਆਨਕ ਸਰੋਕਾਰਾਂ ਨੂੰ ਧਾਰਮਿਕ ਸਾਹਿਤ ਵਿਚ ਪ੍ਰਾਪਤ ਦਲਿਤ-ਮਾਡਲ ਵਜੋਂ ਪ੍ਰਵਾਨ ਕੀਤਾ ਜਾ ਸਕਦਾ ਹੈ। ਭਗਤ ਜੀ ਦੇ ਸਦਕਾਲੀਨ ਚਿੰਤਨ ਪ੍ਰਸੰਗ ਨੂੰ ਵਕਤੀ ਸਿਆਸੀ ਖੋਰੇ ਅਤੇ ਜਨਮ-ਮੂਲਕ ਜਾਤੀ ਵੰਡ ਦੇ ਪ੍ਰਤੀਨਿਧ ਹੋ ਜਾਣ ਤੋਂ ਬਚਾਏ ਜਾਣ ਨਾਲ ਹੀ ਦਲਿਤ-ਧਰਮ-ਵਿਗਿਆਨ ਦੀ ਵਰਤਮਾਨ ਪ੍ਰਸੰਗਕਤਾ ਸਥਾਪਿਤ ਕੀਤੀ ਜਾ ਸਕਦੀ ਹੈ। ਇਸ ਦਾ ਸ੍ਰੋਤ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਹੀ ਰਹਿਣਾ ਹੈ, ਕਿਉਂਕਿ ਭਗਤ ਰਵਿਦਾਸ ਜੀ ਦੀ ਸੋਚ ਦਾ ਸਮਰਥਨ ਸਾਰੇ ਹੀ ਬਾਣੀਕਾਰਾਂ ਨੇ ਕੀਤਾ ਹੋਇਆ ਹੈ। ਭਗਤ ਰਵਿਦਾਸ ਜੀ ਦੀ ਥੀਆਲੋਜੀਕਲ-ਸੋਚ ਨੂੰ ਥੀਆਲੋਜੀਕਲ-ਜੁਗਤਿ ਵਜੋਂ ਸਾਹਮਣੇ ਲਿਆਉਣ ਦੀ ਭੂਮਿਕਾ ਸਿੱਖ ਗੁਰੂ ਸਾਹਿਬਾਨ ਨੇ ਨਿਭਾਈ ਸੀ। ਇਸ ਦਾ ਸਮਰਥਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅੰਦਰਲੀ ਗਵਾਹੀ ਨਾਲ ਹੋ ਜਾਂਦਾ ਹੈ।

# ਭਗਤ ਰਵਿਦਾਸ ਬਾਣੀ ਵਿਚ ਦਲਿਤ ਚੇਤਨਾ

ਡਾ. ਜਸਵਿੰਦਰ ਕੌਰ ਢਿੱਲੋਂ*

ਉੱਤਰ ਭਾਰਤ ਦੀ ਭਗਤੀ ਲਹਿਰ ਦੇ ਸੰਸਥਾਪਕਾਂ ਵਿਚ ਭਗਤ ਰਵਿਦਾਸ ਜੀ ਦਾ ਵਿਸ਼ੇਸ਼ ਸਥਾਨ ਹੈ। ਉਨ੍ਹਾਂ ਦਾ ਜਨਮ 1737 ਈ: ਵਿਚ ਬਨਾਰਸ ਨੇੜੇ ਹੋਇਆ ਮੰਨਿਆ ਜਾਂਦਾ ਹੈ। ਉਹ ਜਾਤੀ ਦੇ ਚਮਾਰ ਸਨ, ਇਸ ਦੀ ਚਰਚਾ ਉਨ੍ਹਾਂ ਦੀ ਬਾਣੀ ਵਿਚ ਹੀ ਪ੍ਰਾਪਤ ਹੈ। ਨਿਮਨ ਜਾਤੀ ਦੇ ਹੋਣ ਕਾਰਨ ਉਨ੍ਹਾਂ ਨੂੰ ਉੱਚ ਜਾਤੀ ਦੇ ਅਭਿਮਾਨ ਦਾ ਸਾਹਮਣਾ ਕਰਨਾ ਪਿਆ। ਇਹ ਉਹ ਸਮਾਂ ਸੀ ਜਦੋਂ ਨਿਮਨ ਜਾਤੀ ਦੇ ਲੋਕਾਂ ਨੂੰ ਅਛੂਤ, ਮਲੇਛ, ਅਪਵਿਤ੍ਰ ਕਹਿ ਕੇ ਸਮਾਜਿਕ ਅਤੇ ਧਾਰਮਿਕ ਅਧਿਕਾਰਾਂ ਤੋਂ ਵੰਚਿਤ ਰੱਖਿਆ ਜਾਂਦਾ ਸੀ। ਉਨ੍ਹਾਂ ਨੂੰ ਉੱਚ ਜਾਤੀ ਦੇ ਖੂਹਾਂ ਤੋਂ ਪਾਣੀ ਲੈਣ, ਉੱਚ ਜਾਤੀ ਦੇ ਲੋਕਾਂ ਦੇ ਸਾਹਮਣੇ ਤੋਂ ਗੁਜ਼ਰਨ, ਧਰਮ ਸਥਾਨਾਂ ਤੇ ਜਾਣ, ਧਰਮ ਗ੍ਰੰਥਾਂ ਦੇ ਪੜ੍ਹਨ, ਸੁਣਨ ਤੱਕ ਦੀ ਖੁੱਲ ਨਹੀਂ ਸੀ। ਸੁਤੰਤਰਤਾ ਤੇ ਸਮਾਨਤਾ ਜੋ ਨੈਤਿਕਤਾ ਦੇ ਆਧਾਰ ਹਨ ਤੋਂ ਉਹ ਪੂਰੀ ਤਰ੍ਹਾਂ ਦੂਰ ਸਨ। ਉਨ੍ਹਾਂ ਦੀ ਗੱਲ ਕੋਈ ਸੁਣਦਾ ਤੱਕ ਨਹੀਂ ਸੀ। ਦੇਸ਼ ਗੁਲਾਮ ਸੀ ਅਤੇ ਸ਼ੂਦਰ ਗੁਲਾਮਾਂ ਦੇ ਵੀ ਗੁਲਾਮ ਸਨ। ਇਨ੍ਹਾਂ ਪੈਰਾਂ ਤਲੇ ਦਬੇ ਕੁਚਲੇ ਲੋਕਾਂ ਨੂੰ ਹੀ ਦਲਿਤ ਕਿਹਾ ਜਾਂਦਾ ਸੀ।

'ਦਲਿਤ' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਦਬਿਆ ਹੋਇਆ, ਕੁਚਲਿਆ ਹੋਇਆ ਭਾਵ ਨੀਵੀਂ ਜਾਤੀ ਵਾਲਾ। ਜਿਹੜਾ ਉੱਚੀ ਜਾਤੀ ਦੇ ਪੈਰਾਂ ਤਲੇ ਦਬਿਆ ਹੋਵੇ। ਦਲਿਤ ਸ਼ਬਦ ਉਨ੍ਹਾਂ ਲੋਕਾਂ ਦੇ ਲਈ ਪ੍ਰਚਲਿਤ ਹੋਇਆ, ਜਿਨ੍ਹਾਂ ਨੂੰ ਪਹਿਲਾਂ ਅਛੂਤ ਜਾਂ ਹਰੀਜਨ ਕਿਹਾ ਜਾਂਦਾ ਸੀ। ਆਰਥਿਕ ਰੂਪ ਵਿਚ ਕਮਜ਼ੋਰ ਲੋਕਾਂ ਨੂੰ ਵੀ ਦਲਿਤ ਕਹੇ ਜਾਣ ਦਾ ਪ੍ਰਚਲਨ ਰਿਹਾ ਹੈ। ਦਲਿਤ ਉਹ ਹੈ ਜੋ ਨੀਵੀਂ ਜਾਤ ਦਾ ਹੋਣ ਦੇ ਨਾਲ-ਨਾਲ ਆਰਥਿਕ ਪੱਖ ਤੋਂ ਵੀ ਕਮਜ਼ੋਰ ਹੋਵੇ ਅਤੇ ਇਨ੍ਹਾਂ ਦੋਹਾਂ ਕਾਰਨਾਂ ਕਰਕੇ ਸਮਾਜ ਵਿਚ ਨੀਵਾਂ ਸਮਝਿਆ ਜਾਂਦਾ ਹੋਵੇ, ਸਮਾਜ ਵਿਚ ਹੀਨਤਾ ਮਹਿਸੂਸ ਕਰਦਾ ਹੋਵੇ, ਦੁੱਖ ਤਕਲੀਫਾਂ ਨੂੰ ਝੇਲਦਾ ਹੋਵੇ, ਮਾਨਸਿਕ ਪੀੜਾ ਦੇ ਕਾਰਨ ਪਰੇਸ਼ਾਨ ਰਹਿੰਦਾ ਹੋਵੇ। ਨਿਮਨ ਜਾਤੀ ਅਤੇ ਆਰਥਿਕ ਪੀੜਾ ਨੂੰ ਉਹ ਹੀ ਸਮਝ ਸਕਦਾ ਹੈ, ਜਿਸ ਨੇ ਇਹ ਦੁੱਖ ਆਪ ਹੰਢਾਇਆ ਹੋਵੇ।

ਦਲਿਤ ਵਰਗ ਸਮਾਜ ਦਾ ਉਹ ਵਰਗ ਸੀ, ਜਿਹੜਾ ਸਦੀਆਂ ਤੱਕ ਸਮਾਜਿਕ ਜ਼ੰਜੀਰਾਂ ਵਿਚ ਜਕੜਿਆ ਰਿਹਾ। ਜਿਸ ਵਰਣ ਵਿਵਸਥਾ ਨੂੰ ਕਰਮ ਆਧਾਰਿਤ ਬਣਾਇਆ ਗਿਆ ਸੀ, ਉਹ ਸਮੇਂ ਨਾਲ ਜਨਮ ਆਧਾਰਿਤ ਹੋ ਕੇ ਜਾਤੀ ਵਿਵਸਥਾ ਬਣ ਗਈ। ਜਿਸ ਕਾਰਨ ਹਿੰਦੂ ਸਮਾਜ ਰੂੜੀਵਾਦੀਆਂ ਦੀ ਅਧਿਆਤਮਿਕ ਤਾਨਾਸ਼ਾਹੀ ਦੀਆਂ ਜ਼ੰਜੀਰਾਂ ਵਿਚ ਜਕੜਿਆ ਗਿਆ। ਸੁਤੰਤਰਤਾ, ਸਮਾਨਤਾ ਦੇ ਨਾਲ-ਨਾਲ ਸਦ ਭਾਵਨਾ ਵੀ ਉਨ੍ਹਾਂ ਦੇ ਹਿੱਸੇ ਨਾ ਆਈ। ਸਨਾਤਨ ਧਰਮ ਦਾ ਅੰਗ ਹੁੰਦੇ ਹੋਏ ਵੀ ਉਨ੍ਹਾਂ ਨਾਲ ਵਿਤਕਰਾ ਕੀਤਾ ਜਾਂਦਾ ਰਿਹਾ। ਇਹ ਲੋਕ ਦਲਿਤ ਕਹੇ ਜਾਣ ਤੋਂ ਵੀ ਘਬਰਾ ਜਾਂਦੇ ਸਨ ਅਤੇ ਆਪਣੇ ਦਲਿਤਪੁਣੇ ਨੂੰ ਲੁਕਾਉਣ ਦਾ ਜਤਨ ਕਰਦੇ ਸਨ।

'ਦਲਿਤ ਚੇਤਨਾ' ਤੋਂ ਭਾਵ ਉਹ ਜਾਗ੍ਰਤੀ ਹੈ ਜਿਸ ਕਾਰਣ ਦਲਿਤ ਆਪਣੇ ਅਧਿਕਾਰਾਂ ਦੀ ਸ਼ਕਤੀ ਨੂੰ ਪਹਿਚਾਣ ਸਕਣ, ਸਮਾਜ ਵਿਚ ਸਨਮਾਨ ਜਨਕ ਸਥਾਨ ਪ੍ਰਾਪਤ ਕਰਨ। ਆਪਣੇ ਨਾਲ ਕੀਤੇ ਜਾਣ ਵਾਲੇ ਸ਼ੋਸ਼ਣ ਦੇ ਪ੍ਰਤੀ ਚੇਤਨ ਹੋਣਾ ਹੀ ਦਲਿਤ ਚੇਤਨਾ ਹੈ। ਇਹ ਸਵੈਮਾਨ, ਸਵੈ ਪਹਿਚਾਣ

* ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਅਤੇ ਨਵੇਂ ਨਿਸ਼ਚੇ ਦੇ ਮਾਰਗ 'ਤੇ ਅੱਗੇ ਵੱਧਣ ਦੀ ਪ੍ਰਕਿਰਿਆ ਹੈ। ਇਹ ਜਾਤੀ ਦਮਨ ਦੇ ਵਿਰੁੱਧ ਚੇਤਨਾ ਹੈ। ਜੀਵਨ ਦੇ ਹਰ ਖੇਤਰ ਵਿਚ ਦਬਾਏ, ਡਰਾਏ, ਦੁਰਕਾਰੇ, ਫਿਟਕਾਰੇ ਭਾਵ ਹਰ ਤਰ੍ਹਾਂ ਦੇ ਸਮਾਜਿਕ ਸੋਸ਼ਣ ਤੋਂ ਛੁਟਕਾਰਾ ਪ੍ਰਾਪਤ ਕੀਤੇ ਜਾਣ ਦੇ ਜਤਨ ਦਲਿਤ ਚੇਤਨਾ ਦੇ ਅੰਗ ਹਨ। ਇਹ ਦਲਿਤਾਂ ਨੂੰ ਆਪਣੇ ਅਧਿਕਾਰਾਂ ਪ੍ਰਤੀ ਜਾਗਰੂਕ ਕਰਕੇ ਉਨ੍ਹਾਂ ਪ੍ਰਤੀ ਸੰਘਰਸ਼ ਕਰਨ ਦਾ ਮਾਰਗ ਦਰਸ਼ਨ ਕਰਦੀ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਮੱਧਕਾਲ ਵਿਚ ਦਲਿਤ ਚੇਤਨਾ ਪ੍ਰਤੀ ਜਾਗਰੂਕ ਕਰਦੀ ਹੈ। ਦਲਿਤ ਚੇਤਨਾ ਦੇ ਸੰਦੇਸ਼ ਨੂੰ ਪ੍ਰਚਾਰਿਤ ਕਰਨ ਵਾਲੇ ਇਹ ਯੁਗ ਪੁਰਸ਼ ਆਪ ਦਲਿਤ ਹੁੰਦੇ ਹੋਏ ਵੀ ਹੀਣਤਾ ਦੀ ਭਾਵਨਾ ਤੋਂ ਮੁਕਤ ਸਨ। ਆਪਣੀ ਜਾਤੀ ਅਤੇ ਪੇਸ਼ੇ ਦਾ ਵਰਣਨ ਉਹ ਆਪਣੀ ਬਾਣੀ ਵਿਚ ਨਿਡਰ ਹੋ ਕੇ ਕਰਦੇ ਹਨ। ਉਹ ਉੱਚੀ ਸੁਰ ਵਿਚ ਸਾਰੇ ਸਮਾਜ ਨੂੰ ਇਹ ਸੰਦੇਸ਼ਾ ਦਿੰਦੇ ਹਨ ਕਿ ਜਾਤੀ ਜਾਂ ਪੇਸ਼ੇ ਕਰਕੇ ਕੋਈ ਉੱਚਾ ਜਾਂ ਨੀਵਾਂ ਨਹੀਂ ਹੁੰਦਾ। ਮਨੁੱਖ ਦੇ ਕਰਮ ਹੀ ਉਸ ਨੂੰ ਛੋਟਾ ਜਾਂ ਵੱਡਾ ਬਣਾਉਂਦੇ ਹਨ। ਨੈਤਿਕ ਅਤੇ ਅਧਿਆਤਮਿਕ ਕਰਮ ਹੀ ਮਨੁੱਖ ਦੇ ਸਮਾਜ ਵਿਚ ਸਥਾਨ ਦੇ ਮਾਪਦੰਡ ਹੋਣੇ ਚਾਹੀਦੇ ਹਨ। ਉਹ ਬਿਨਾਂ ਕਿਸੇ ਝਿਜਕ ਦੇ ਆਪਣੇ ਕਿੱਤੇ ਅਤੇ ਜਾਤੀ ਦਾ ਵਰਣਨ ਕਰਦੇ ਹੋਏ ਆਪਣੀ ਬਾਣੀ ਵਿਚ ਕਹਿੰਦੇ ਹਨ :-

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥
ਰਾਜਾ ਰਾਮ ਕੀ ਸੇਵ ਨ ਕੀਤੀ ਕਹਿ ਰਵਿਦਾਸ ਚਮਾਰਾ ॥੩॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 659)

ਉਹ ਸਪੱਸ਼ਟ ਤੌਰ 'ਤੇ ਦਲਿਤ ਵਰਗ ਨੂੰ ਸੁਚੇਤ ਕਰਦੇ ਹਨ ਕਿ ਉੱਚ ਵਰਗ ਕਹੇ ਜਾਂਦੇ ਲੋਕਾਂ ਤੋਂ ਡਰਨ ਦੀ ਜ਼ਰੂਰਤ ਨਹੀਂ ਬਲਕਿ ਸ਼ੁਭ ਕਰਮਾਂ ਨਾਲ ਸਮਾਜ ਵਿਚ ਆਪਣਾ ਥਾਂ ਬਣਾਉਣਾ ਚਾਹੀਦਾ ਹੈ। ਉਹ ਆਪਣੇ ਜੀਵਨ ਦਾ ਉਦਾਹਰਣ ਦਿੰਦੇ ਹੋਏ ਬਿਆਨ ਕਰਦੇ ਹਨ ਕਿ ਮੇਰੀ ਜਾਤ ਛੋਟੀ ਹੈ, ਮੇਰਾ ਕੰਮ ਮਰੇ ਹੋਏ ਪਸ਼ੂਆਂ ਨੂੰ ਢੋਣਾ ਅਤੇ ਜੁੱਤੀਆਂ ਗੰਢਣਾ ਹੈ। ਉਹ ਆਪਣੇ ਕਿੱਤੇ ਨੂੰ ਛੋਟਾ ਨਹੀਂ ਮੰਨਦੇ ਅਤੇ ਮਿਹਨਤ ਕਰਕੇ ਰੋਟੀ ਰੋਜ਼ੀ ਕਮਾਉਣ ਵਿਚ ਹੀ ਆਦਰ ਸਤਿਕਾਰ ਹੈ ਦਾ ਸੰਦੇਸ਼ਾ ਦਿੰਦੇ ਹਨ। ਉਹ ਆਪਣੀ ਬਾਣੀ ਵਿਚ ਆਪਣੇ ਬਾਰੇ ਚਰਚਾ ਕਰਦੇ ਹੋਏ ਕਹਿੰਦੇ ਹਨ ਕਿ ਮੇਰੇ ਪਰਿਵਾਰ ਦੇ ਲੋਕ ਅਜੇ ਵੀ ਬਨਾਰਸ ਦੇ ਆਲੇ-ਦੁਆਲੇ ਮਰੇ ਹੋਏ ਪਸ਼ੂਆਂ ਨੂੰ ਢੋਣ ਦਾ ਕੰਮ ਕਰਦੇ ਹਨ ਪਰ ਮੈਂ ਭਗਤੀ ਨਾਲ ਸਮਾਜ ਵਿਚ ਆਪਣੀ ਥਾਂ ਬਣਾਈ ਹੈ ਜਿਸ ਕਾਰਨ ਸਮਾਜ ਦਾ ਉੱਚ ਵਰਗ ਮੰਨੇ ਜਾਂਦੇ ਬ੍ਰਾਹਮਣ ਵੀ ਮੈਨੂੰ ਸਤਿਕਾਰ ਦਿੰਦੇ ਹਨ :-

ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ
ਅਜਹੁ ਬੰਨਾਰਸੀ ਆਸ ਪਾਸਾ ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ
ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਭਗਤ ਰਵਿਦਾਸ ਜੁੱਤੀਆਂ ਗੰਢ ਕੇ ਕੀਰਤਨ ਕਰਨ ਦੇ ਨਾਲ-ਨਾਲ ਪ੍ਰਭੂ ਭਗਤੀ ਵਿਚ ਲੱਗੇ

ਰਹੇ। ਉਹ ਇਸ ਗੱਲ 'ਤੇ ਹੀ ਜ਼ੋਰ ਦਿੰਦੇ ਰਹੇ ਕਿ ਭਗਤੀ ਮਾਰਗ ਹੀ ਸਰਬ ਸ੍ਰੇਸ਼ਟ ਮਾਰਗ ਹੈ। ਇਸ ਨਾਲ ਹੀ ਪ੍ਰਭੂ ਪ੍ਰਾਪਤ ਹੁੰਦਾ ਹੈ ਅਤੇ ਇਸ ਨਾਲ ਹੀ ਸਮਾਜ ਵਿਚ ਸਨਮਾਨ ਪ੍ਰਾਪਤ ਹੁੰਦਾ ਹੈ :

ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨਪਏ ਪਗਿ ਆਇ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 733)

ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ॥
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਉਨ੍ਹਾਂ ਪ੍ਰਭੂ ਪ੍ਰਾਪਤੀ ਲਈ ਪ੍ਰੇਮਾ ਭਗਤੀ ਤੋਂ ਇਲਾਵਾ ਹੋਰ ਸਾਰੇ ਮਾਰਗਾਂ ਨੂੰ ਵਿਅਰਥ ਦੱਸਿਆ :-

ਹਰਿ ਹਰਿ ਹਰਿ ਨ ਜਪਸਿ ਰਸਨਾ ॥
ਅਵਰ ਸਭ ਛਾਡਿ ਬਚਨ ਰਚਨਾ ॥੧॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1106)

ਉਹ ਨਾਮ ਧਨ ਨੂੰ ਜੀਵਨ ਦਾ ਅਧਾਰ ਪਰਵਾਨ ਕਰਦੇ ਹਨ :

ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥੩॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 974)

ਪ੍ਰਭੂ ਭਗਤੀ ਦਾ ਅਧਿਕਾਰ ਗਰੀਬ, ਅਮੀਰ, ਉੱਚੇ-ਨੀਵੇਂ ਕਹੇ ਜਾਂਦੇ ਸਭ ਲੋਕਾਂ ਲਈ ਇਕੋ ਸਮਾਨ ਹੈ ਦੀ ਚਰਚਾ ਕਰਦੇ ਹੋਏ ਭਗਤ ਜੀ ਕਹਿੰਦੇ ਹਨ :-

ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥
(ਗੁਰੂ ਗ੍ਰੰਥ ਸਾਹਿਬ, ਪੰਨਾ 658)

ਪ੍ਰਭੂ ਦੇ ਲਈ ਸਾਰੇ ਮਨੁੱਖ ਇਕ ਸਮਾਨ ਹਨ, ਕਿਸੇ ਵਿਚ ਕੋਈ ਅੰਤਰ ਨਹੀਂ ਕਿਉਂਕਿ ਸਭ ਇਕ ਪ੍ਰਭੂ ਦੀ ਹੀ ਸੰਤਾਨ ਹਨ। ਜਿਵੇਂ ਸੋਨੇ ਅਤੇ ਉਸ ਦੇ ਬਣੇ ਗਹਿਣਿਆਂ ਅਤੇ ਜਲ ਅਤੇ ਉਸ ਦੀ ਤਰੰਗ ਵਿਚ ਕੋਈ ਅੰਤਰ ਨਹੀਂ ਉਵੇਂ ਹੀ ਪ੍ਰਭੂ ਅਤੇ ਜੀਵਾਂ ਵਿਚ ਵੀ ਅੰਤਰ ਨਹੀਂ :

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 93)

ਪ੍ਰਭੂ ਭਗਤ ਆਪ ਹੀ ਮੁਕਤੀ ਨਹੀਂ ਪ੍ਰਾਪਤ ਕਰਦਾ ਉਹ ਤਾਂ ਆਪਣੇ ਸਾਰੇ ਕੁਲਾਂ ਨੂੰ ਵੀ ਮੁਕਤ ਕਰਵਾ ਲੈਂਦਾ ਹੈ :-

ਹੋਇ ਪੁਨੀਤ ਭਗਵੰਤ ਭਜਨ ਤੇ
ਆਪੁ ਤਾਰਿ ਤਾਰੇ ਕੁਲ ਦੋਇ ॥੧॥ (ਗੁਰੂ ਗ੍ਰੰਥ ਸਾਹਿਬ, ਪੰਨਾ 858)

ਭਗਤ ਰਵਿਦਾਸ ਬਾਣੀ ਇਸ ਭਰਮ ਨੂੰ ਦੂਰ ਕਰਦੀ ਹੈ ਕਿ ਨਿਮਨ ਜਾਤੀ ਦੇ ਲੋਕ ਪ੍ਰਭੂ ਸਿਮਰਨ ਨਹੀਂ ਕਰ ਸਕਦੇ। ਭਗਤ ਰਵਿਦਾਸ ਬਾਣੀ ਦਲਿਤ ਕਹੇ ਜਾਂਦੇ ਲੋਕਾਂ ਨੂੰ ਵੀ ਪ੍ਰਭੂ ਨਾਮ ਜਾਪ ਦਾ ਅਧਿਕਾਰ ਦੇਂਦੀ ਹੋਈ ਇਕ ਨਵੀਂ ਚੇਤਨਾ, ਇਕ ਨਵੀਂ ਜਾਗ੍ਰਤੀ ਪੈਦਾ ਕਰਨ ਦੇ ਲਈ ਯਤਨਸ਼ੀਲ ਹੁੰਦੀ ਹੈ। ਉਨ੍ਹਾਂ ਦੇ ਸਮੇਂ ਵਿਚ ਇਹ ਇਕ ਕ੍ਰਾਂਤੀਕਾਰੀ ਕਦਮ ਸੀ। ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਅਸਲ ਵਿਚ ਚੰਡਾਲ ਉਹ ਹੈ, ਜੋ ਪ੍ਰਭੂ ਭਗਤੀ ਦਾ ਮਾਰਗ ਨਹੀਂ ਅਪਨਾਉਂਦਾ :

ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 1124)

ਭਗਤ ਰਵਿਦਾਸ ਜੀ ਭਗਤ ਨਾਮਦੇਵ, ਭਗਤ ਕਬੀਰ ਜੀ ਦੇ ਉਦਾਹਰਣਾਂ ਰਾਹੀਂ ਇਹ ਸਮਝਾਉਣ ਦਾ ਯਤਨ ਕਰਦੇ ਹਨ ਕਿ ਨਾਮ ਰਾਹੀਂ ਹੀ ਵਡਿਆਈ ਪ੍ਰਾਪਤ ਹੁੰਦੀ ਹੈ। ਉਹ ਕਹਿੰਦੇ

ਹਨ ਭਗਤ ਨਾਮਦੇਵ ਨੂੰ ਉੱਚੇ ਵਰਗ ਦੇ ਕਹੇ ਜਾਂਦੇ ਲੋਕ ਅਛੂਤ ਮੰਨਦੇ ਸਨ ਅਤੇ ਛੀਂਬਾ ਕਹਿ ਕੇ ਬੁਲਾਉਂਦੇ ਸਨ। ਪਰ ਪਰਮਾਤਮਾ ਦਾ ਗੁਣਗਾਨ ਕਰਕੇ ਉਹ ਸੰਸਾਰ ਪ੍ਰਸਿੱਧ ਹੋ ਗਏ। ਭਗਤ ਕਬੀਰ ਨੇ ਵੀ ਪਰਮਾਤਮਾ ਦਾ ਗੁਣਗਾਨ ਕਰਕੇ ਪ੍ਰਭੂ ਸਿਮਰਨ ਰਾਹੀਂ ਤਿੰਨਾਂ ਲੋਕਾਂ ਵਿਚ ਪ੍ਰਸਿੱਧੀ ਪ੍ਰਾਪਤ ਕੀਤੀ। ਉਸੇ ਤਰ੍ਹਾਂ ਕੋਈ ਵੀ ਵਿਅਕਤੀ, ਬਿਨਾਂ ਕਿਸੇ ਭਿੰਨ ਭੇਦ ਦੇ, ਠੀਕ ਰਾਹ 'ਤੇ ਚੱਲਦਾ ਹੋਇਆ ਭਾਵ ਪ੍ਰਭੂ ਭਗਤੀ ਕਰਦਾ ਹੋਇਆ ਸਮਾਜ ਵਿਚ ਉਚੇਰਾ ਸਥਾਨ ਪ੍ਰਾਪਤ ਕਰ ਸਕਦਾ ਹੈ। ਜਿਵੇਂ ਕਿ ਉੱਪਰ ਵਰਣਨ ਕੀਤਾ ਗਿਆ ਹੈ ਭਗਤ ਰਵਿਦਾਸ ਇਸ ਸੰਬੰਧੀ ਆਪਣੇ ਜੀਵਨ ਦੇ ਉਦਾਹਰਨਾਂ ਰਾਹੀਂ ਵੀ ਪ੍ਰਭੂ ਭਗਤੀ ਦਾ ਮਾਰਗ ਅਪਨਾਉਣ ਦੀ ਪ੍ਰੇਰਨਾ ਦਿੰਦੇ ਹਨ। ਉਨ੍ਹਾਂ ਅਨੁਸਾਰ ਪਰਮਾਤਮਾ ਸਾਰੇ ਵਰਣਾਂ, ਜਾਤਾਂ ਦੇ ਲੋਕਾਂ ਦੇ ਮਨਾਂ ਵਿਚ ਸਮਾਨ ਰੂਪ ਵਿਚ ਵੱਸਦਾ ਹੈ :-

ਬ੍ਰਹਮਨ ਬੈਸ ਸੂਦ ਅਰੁ ਖ੍ਹਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 858)

ਭਗਤ ਰਵਿਦਾਸ ਦਲਿਤਾਂ ਨੂੰ ਇਹ ਸੰਦੇਸ਼ ਦਿੰਦੇ ਹਨ ਕਿ ਸਾਨੂੰ ਕਿਸੇ ਨੂੰ ਨੀਵਾਂ ਵਿਖਾਉਣ ਦੀ ਲੋੜ ਨਹੀਂ ਬਲਕਿ ਸਾਨੂੰ ਆਪਣੇ ਆਪ ਨੂੰ ਉੱਚਾ ਚੁੱਕਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਆਪਣੇ ਆਪ ਨੂੰ ਉੱਚਾ ਚੁੱਕਣ ਨਾਲ ਹੀ ਭਲਾ ਹੋ ਸਕਦਾ ਹੈ, ਉੱਚਾ ਸਥਾਨ ਪ੍ਰਾਪਤ ਕੀਤਾ ਜਾ ਸਕਦਾ ਹੈ। ਉਹ ਕਹਿੰਦੇ ਹਨ ਕਿ ਜਿਸ ਤਰ੍ਹਾਂ ਤਾੜ ਦੇ ਦਰਖਤ ਨੂੰ ਲੋਕ ਅਪਵਿੱਤਰ ਸਮਝਦੇ ਹਨ ਉਸ ਦੇ ਬਣੇ ਕਾਗਜ਼ ਨੂੰ ਵੀ ਅਪਵਿੱਤਰ ਸਮਝਿਆ ਜਾਂਦਾ ਹੈ, ਪਰ ਉਸੇ ਕਾਗਜ਼ ਤੇ ਜਦੋਂ ਪ੍ਰਭੂ ਦੀ ਉਸਤਤਿ ਲਿਖੀ ਜਾਂਦੀ ਹੈ ਤਾਂ ਉਸ ਅੱਗੇ ਸੀਸ ਨੀਵਾ ਕੇ ਉਸ ਦੀ ਪੂਜਾ ਕੀਤੀ ਜਾਂਦੀ ਹੈ। ਉਸ ਤਰ੍ਹਾਂ ਪ੍ਰਭੂ ਦਾ ਨਾਮ ਸਿਮਰਨ ਕਰਨ ਤੇ ਨੀਚ ਕਹੇ ਜਾਣ ਵਾਲੇ ਸ਼ੂਦਰ ਨੂੰ ਵੀ ਲੋਕ ਸਤਿਕਾਰ ਦਿੰਦੇ ਹਨ :-

ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ
ਜੈਸੇ ਕਾਗਰਾ ਕਰਤ ਬਿਚਾਰੰ ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ
ਪੂਜੀਐ ਕਰਿ ਨਮਸਕਾਰੰ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1293)

ਭਗਤ ਰਵਿਦਾਸ ਜੀ ਸਿਰਫ਼ ਦਲਿਤਾਂ ਨੂੰ ਹੀ ਨਹੀਂ ਬਲਕਿ ਸਮੂਹ ਸਮਾਜ ਨੂੰ ਇਹ ਸਮਝਾਉਣ ਦਾ ਯਤਨ ਕਰਦੇ ਹਨ ਕਿ ਜਨਮ ਤੋਂ ਕੋਈ ਉੱਚਾ ਜਾਂ ਨੀਵਾਂ ਨਹੀਂ ਹੁੰਦਾ ਬਲਕਿ ਮਨੁੱਖ ਦੇ ਕਰਮ ਉਸ ਨੂੰ ਉੱਚਾ ਜਾਂ ਨੀਵਾਂ ਬਣਾਉਂਦੇ ਹਨ। ਭਗਤ ਰਵਿਦਾਸ ਕਹਿੰਦੇ ਹਨ ਕਿ ਭਾਵੇਂ ਗੰਗਾ ਜਲ ਪਵਿੱਤਰ ਹੁੰਦਾ ਹੈ ਅਤੇ ਉਸ ਦੀ ਪਵਿੱਤਰਤਾ ਨੂੰ ਸਾਰੇ ਮੰਨਦੇ ਹਨ ਪਰ ਗੰਗਾ ਜਲ ਤੋਂ ਬਣੀ ਸ਼ਰਾਬ ਨੂੰ ਸੰਤ ਜਨ ਗ੍ਰਹਿਣ ਨਹੀਂ ਕਰਦੇ ਕਿਉਂਕਿ ਉਸ ਸ਼ਰਾਬ ਤੇ ਹੋਰ ਜਲ ਤੋਂ ਬਣੀ ਸ਼ਰਾਬ ਵਿਚ ਮਾਦਕਤਾ ਇਕ ਸਮਾਨ ਹੁੰਦੀ ਹੈ :-

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ
ਸੰਤ ਜਨ ਕਰਤ ਨਹੀ ਪਾਨੰ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1293)

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਭਗਤ ਰਵਿਦਾਸ ਜੀ ਨੇ ਸਮਾਜ ਦੇ ਉੱਚ ਵਰਗ ਦੁਆਰਾ ਪੀੜਿਤ ਕੀਤੇ ਜਾ ਰਹੇ ਨਿਮਨ ਵਰਗ ਨੂੰ ਜਾਗ੍ਰਿਤ ਕਰਨ ਦੇ ਯਤਨ ਕੀਤੇ। ਉਨ੍ਹਾਂ ਨੇ ਸਮਾਜ ਵਿਚ ਵਿਆਪਤ ਅਸਮਾਨਤਾ ਨੂੰ ਦੂਰ ਕਰਨ ਦਾ ਸੰਦੇਸ਼ਾ ਦਿੱਤਾ। ਇਸੇ ਲਈ ਉਨ੍ਹਾਂ ਨੂੰ ਸਮਾਜਿਕ ਚੇਤਨਾ ਦਾ ਅਗ੍ਰਦੂਤ ਕਿਹਾ ਜਾਂਦਾ ਹੈ। ਉਨ੍ਹਾਂ ਨੇ ਇਸ ਤੱਥ ਨੂੰ ਸਮਝਿਆ ਕਿ ਜਦੋਂ ਤੱਕ ਦਲਿਤ ਆਪਣੇ ਅਧਿਕਾਰਾਂ ਪ੍ਰਤੀ ਜਾਗਰੂਕ ਨਹੀਂ ਹੋਣਗੇ, ਉਨਾ ਚਿਰ ਸਮਾਜ ਵਿਚ ਸਮਾਨਤਾ ਪੈਦਾ ਨਹੀਂ ਹੋ ਸਕਦੀ। ਉਨ੍ਹਾਂ ਨੂੰ ਇਸ ਗੱਲ ਦਾ ਵੀ ਅਹਿਸਾਸ ਸੀ ਕਿ ਇਕੱਲੇ ਪੀੜਿਤ ਵਰਗ ਦੇ ਜਾਗ੍ਰਿਤ ਹੋਣ ਨਾਲ ਸਮਾਜ ਵਿਚ ਸਥਿਰਤਾ ਪੈਦਾ ਨਹੀਂ ਹੋ ਸਕਦੀ ਕਿਉਂਕਿ ਸਮਾਜ ਦਾ ਉੱਚ ਵਰਗ ਅਗਿਆਨਤਾ ਕਾਰਨ ਉਨ੍ਹਾਂ ਦਾ ਵਿਰੋਧ ਕਰੇਗਾ। ਇਸੇ ਲਈ ਸਮਾਜ ਵਿਚ ਸੰਤੁਲਨ, ਸ਼ਾਂਤੀ, ਸਮਾਨਤਾ ਬਣਾਏ ਰੱਖਣ ਲਈ ਸਾਰੇ

ਵਰਗਾਂ, ਵਰਣਾਂ, ਜਾਤਾਂ ਨੂੰ ਜਾਗ੍ਰਿਤ ਕਰਨਾ ਪਵੇਗਾ। ਰਵਿਦਾਸ ਬਾਣੀ ਦਲਿਤ ਚੇਤਨਾ ਨੂੰ ਉਭਾਰਦੀ ਹੈ। ਪ੍ਰਭੂ ਸਿਮਰਨ ਅਤੇ ਮੁਕਤੀ ਪ੍ਰਾਪਤੀ ਦਾ ਅਧਿਕਾਰ ਸਾਰੇ ਲੋਕਾਂ ਲਈ ਸਮਾਨ ਰੂਪ ਵਿਚ ਸਵੀਕਾਰਦੀ ਹੈ। ਉਹ ਮਾਨਵੀ ਏਕਤਾ ਅਤੇ ਸਮਾਜਿਕ ਸਮਾਨਤਾ 'ਤੇ ਜ਼ੋਰ ਦਿੰਦੀ ਹੋਈ ਕਹਿੰਦੀ ਹੈ ਕਿ ਇਕ ਪ੍ਰਭੂ ਹੀ ਅਨੇਕ ਰੂਪ ਹੋ ਕੇ ਸਾਰੇ ਜੀਵਾਂ ਵਿਚ ਸਮਾਇਆ ਹੋਇਆ ਹੈ, ਇਸ ਲਈ ਸਭ ਸਮਾਨ ਹਨ। ਸਭ ਦੇ ਅਧਿਕਾਰ ਸਮਾਨ ਹਨ :-

ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥

(ਗੁਰੂ ਗ੍ਰੰਥ ਸਾਹਿਬ, ਪੰਨਾ 658)

ਭਗਤ ਰਵਿਦਾਸ ਜੀ ਨੇ ਇਕ ਅਜਿਹੇ ਆਦਰਸ਼ ਸਮਾਜ ਦੀ ਕਲਪਨਾ ਕੀਤੀ, ਜਿੱਥੇ ਨਾ ਕੋਈ ਗਮ, ਨਾ ਕੋਈ ਦੁੱਖ, ਨਾ ਸੰਦੇਹ, ਨਾ ਭੈ, ਨਾ ਕਿਸੇ ਤਰ੍ਹਾਂ ਦਾ ਵਿਕਾਰ ਹੋਵੇ। ਉੱਥੇ ਨਾ ਕੋਈ ਪਹਿਲੇ, ਦੂਜੇ ਜਾਂ ਤੀਜੇ ਵਰਗ ਦਾ ਵਿਭਾਜਨ ਹੋਵੇ ਬਲਕਿ ਹਰ ਥਾਂ ਪਰਮਾਤਮਾ ਹੀ ਨਜ਼ਰ ਆਵੇ। ਅਜਿਹੇ ਸਮਾਜ ਨੂੰ ਉਨ੍ਹਾਂ ਬੇਗਮਪੁਰਾ ਦਾ ਨਾਂ ਦਿੱਤਾ, ਜਿਸ ਵਿਚ ਮਾਨਵਵਾਦੀ ਕਦਰਾਂ-ਕੀਮਤਾਂ ਦੀ ਪਾਲਨਾ ਹੁੰਦੀ ਰਹੇ। ਜਿੱਥੇ ਕੋਈ ਵੈਰ-ਵਿਰੋਧ ਨਾ ਹੋਵੇ, ਸਾਰੇ ਮਿਲ ਜੁਲ ਕੇ ਰਹਿੰਦੇ ਹੋਣ :

ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 345)

ਇਸ ਤਰ੍ਹਾਂ ਭਗਤ ਰਵਿਦਾਸ ਆਦਰਸ਼ ਸਮਾਜ ਦੇ ਸੰਕਲਪ ਨੂੰ ਸਿਰਜਦੇ ਹੋਏ ਕੱਟੜਵਾਦੀ ਪ੍ਰਬੰਧ ਨੂੰ ਨਕਾਰਦੇ ਹਨ ਜੋ ਭੜਕਾਹਟ ਨੂੰ ਜਨਮ ਦਿੰਦਾ ਹੈ। ਉਹ ਸਾਰੀ ਮਾਨਵਤਾ ਨੂੰ ਪ੍ਰੇਮ ਭਾਵ ਨਾਲ ਮਿਲ-ਜੁਲ ਕੇ ਸ਼ਾਂਤੀ ਨਾਲ ਰਹਿਣ ਦਾ ਸੰਦੇਸ਼ ਦਿੰਦੇ ਹਨ।

# ਦਲਿਤ ਮਸਲੇ ਤੇ ਦਲਿਤ ਚੇਤਨਾ
## (ਭਗਤ ਰਵਿਦਾਸ ਜੀ ਦੀ ਬਾਣੀ ਦੇ ਸੰਦਰਭ ਵਿਚ)

ਜਸਵਿੰਦਰ ਸਿੰਘ*

'ਦਲਿਤ' ਸ਼ਬਦ ਇਕ ਬਹੁਤ ਹੀ ਵਿਆਪਕ ਸ਼ਬਦ ਹੈ। ਸਾਹਿਤ ਵਿਚ ਦਲਿਤ ਚੇਤਨਾ ਦੇ ਸੰਕਲਪ ਦੀ ਕੋਈ ਇਕ ਬੱਝਵੀਂ ਪਰਿਭਾਸ਼ਾ ਪ੍ਰਾਪਤ ਨਹੀਂ ਹੁੰਦੀ, ਕਿਉਂਕਿ ਇਸ ਸੰਕਲਪ ਦਾ ਸਬੰਧ ਸਮਾਜਿਕਤਾ, ਰਾਜਨੀਤਿਕਤਾ, ਮਨੋਵਿਗਿਆਨਿਕਤਾ ਅਤੇ ਨਸਲੀ ਵਿਤਕਰੇ ਨਾਲ ਜਾ ਜੁੜਦਾ ਹੈ। ਮੂਲ ਰੂਪ 'ਦਲਿਤ' ਸ਼ਬਦ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ 'ਦੱਬਿਆ, ਕੁਚਲਿਆ, ਨੀਵਾਂ'। ਦਲਿਤ ਸ਼ਬਦ ਦੀ ਉਤਪਤੀ ਤੋਂ ਪਹਿਲਾਂ ਇਸ ਸ਼ਬਦ ਲਈ ਹੋਰ ਬਹੁਤ ਸਾਰੇ ਸਮਾਨ-ਅਰਥੀ ਸ਼ਬਦ ਵਰਤੋਂ ਵਿਚ ਸਨ। ਵੈਦਿਕ-ਕਾਲ ਅਤੇ ਸਿਮ੍ਰਿਤੀ-ਕਾਲ ਦੀ ਵਰਣ-ਵਿਵਸਥਾ ਅਤੇ ਜਾਤ-ਵਿਵਸਥਾ ਨਾਲ ਇਸ ਦਾ ਗਹਿਰਾ ਸਬੰਧ ਹੈ। ਇਸ ਵਰਣ-ਵਿਵਸਥਾ ਤੋਂ ਹੀ ਸ਼ੂਦਰ ਜਾਤੀਆਂ, ਉਪ-ਜਾਤੀਆਂ ਦੀ ਉਤਪਤੀ ਤੇ ਵਿਕਾਸ ਹੋਇਆ ਅਤੇ ਫਿਰ ਇਨ੍ਹਾਂ ਨੂੰ ਸ਼ੂਦਰ, ਚੰਡਾਲ, ਅਸਪਰਸ਼ਯ, ਅਛੂਤ, ਹਰੀਜਨ ਆਦਿਕ ਨਾਵਾਂ ਨਾਲ ਸੰਬੋਧਿਤ ਕੀਤਾ ਜਾਣ ਲੱਗਾ।

ਦਲਿਤ ਸ਼ਬਦ ਤੋਂ ਭਾਵ ਹੈ : ਦਬਾਇਆ ਹੋਇਆ, ਕੁਚਲਿਆ ਹੋਇਆ। ਸਮਾਜ ਵਿਚ ਜਿਹੜਾ ਵਰਗ ਸਮਾਜਿਕ, ਧਾਰਮਿਕ, ਰਾਜਨੀਤਿਕ ਵਿਤਕਰੇ ਦਾ ਸ਼ਿਕਾਰ ਹੋਵੇ, ਉਹੀ ਦਲਿਤ ਵਰਗ ਹੈ। ਕੁਸਮ ਮੇਘਾਵਲ ਅਨੁਸਾਰ 'ਦਲਿਤ ਸ਼ਬਦ ਹਿੰਦੂ ਸਮਾਜਿਕ ਵਿਵਸਥਾ ਦੇ ਅੰਤਰਗਤ ਪਰੰਪਰਾਗਤ ਰੂਪ ਤੋਂ ਸ਼ੂਦਰ ਮੰਨੇ ਜਾਣ ਵਾਲੇ ਸਮੂਹਾਂ ਲਈ ਪ੍ਰਚਲਿਤ ਹੋ ਗਿਆ ਹੈ। ਦਲਿਤ ਵਰਗ ਅਧੀਨ ਉਹ ਜਾਤੀਆਂ ਆਉਂਦੀਆਂ ਹਨ ਜੋ ਨੀਵੇਂ ਪੱਧਰ ਉਪਰ ਹਨ ਅਤੇ ਜਿਨ੍ਹਾਂ ਨੂੰ ਸਦੀਆਂ ਤੋਂ ਸਤਾਇਆ ਗਿਆ ਹੈ।' ਡਾ. ਸੋਹਨਪਾਲ ਦਲਿਤ ਸ਼ਬਦ ਦੀ ਪਰਿਭਾਸ਼ਾ ਇਨ੍ਹਾਂ ਸ਼ਬਦਾਂ ਵਿਚ ਦਿੰਦੇ ਹਨ : 'ਦਲਿਤ ਉਹ ਹੈ, ਜਿਸਦਾ ਦਮਨ ਕੀਤਾ ਗਿਆ ਹੋਵੇ। ਦੁਰਕਾਰੇ, ਦਬਾਏ, ਅਪਮਾਨਿਤ, ਪੀੜਤ ਵਿਅਕਤੀ ਵੀ ਦਲਿਤ ਸ਼੍ਰੇਣੀ ਵਿਚ ਆਉਂਦੇ ਹਨ। ਇਸ ਤਰ੍ਹਾਂ ਦਲਿਤ ਸ਼ਬਦ ਦੀ ਪਰਿਭਾਸ਼ਾ ਦੇ ਅਧੀਨ ਜਿਥੇ ਸਦੀਆਂ ਤੋਂ ਬ੍ਰਾਹਮਣੀ ਸਮਾਜਿਕ ਵਰਣ-ਵਿਵਸਥਾ ਅਤੇ ਜਾਤੀਵਾਦ ਦੇ ਸਤਾਏ ਦਲਿਤ, ਸ਼ੋਸ਼ਿਤ, ਹਾਸ਼ੀਆਗ੍ਰਸਤ ਵਿਅਕਤੀ ਆਉਂਦੇ ਹਨ, ਉੱਥੇ ਸਦੀਆਂ ਤੋਂ ਅਪਮਾਨਿਤ, ਸ਼ੋਸ਼ਿਤ ਤੇ ਸਮਾਜਿਕ ਬੰਧਨਾਂ ਵਿਚ ਬੰਨੀ ਹੋਈ ਇਸਤਰੀ ਅਤੇ ਬੱਚੇ ਵੀ ਇਸ ਸ਼੍ਰੇਣੀ ਵਿਚ ਆ ਜਾਂਦੇ ਹਨ। ਭੂਮੀਹੀਣ, ਅਛੂਤ, ਬੰਧੂਆ-ਮਜ਼ਦੂਰ, ਦਾਸ, ਗੁਲਾਮ ਆਦਿਕ ਵੀ ਦਲਿਤ ਹੀ ਹਨ। ਦਲਿਤ ਸ਼ਬਦ ਜਿਥੇ ਵਿਅਕਤੀ ਨੂੰ ਆਪਣੇ ਆਤਮ-ਸਨਮਾਨ, ਸਵੈਮਾਣ ਅਤੇ ਆਪਣੇ ਗੌਰਵਮਈ ਇਤਿਹਾਸ ਉੱਪਰ ਨਜ਼ਰ ਮਾਰਨ ਲਈ ਪ੍ਰੇਰਨਾ ਦਿੰਦਾ ਹੈ, ਉਥੇ ਨਾਲ ਹੀ ਆਪਣੀ ਵਰਤਮਾਨ ਸਥਿਤੀ ਅਤੇ ਅਪਮਾਨਜਨਕ ਜੀਵਨ ਦੇ ਵਿਸ਼ੇ ਬਾਰੇ ਸੋਚਣ ਲਈ ਮਜ਼ਬੂਰ ਕਰਦਾ ਹੈ। ....ਦਲਿਤ ਸ਼ਬਦ ਗੁੱਸੇ, ਚੀਖ, ਵੇਦਨਾ, ਪੀੜ, ਚੁਭਨ, ਘੁਟਣ ਅਤੇ ਛਟਪਟਾਹਟ ਦਾ ਪ੍ਰਤੀਕ ਹੈ।'

1931 ਈ: ਵਿਚ ਭਾਰਤ ਦੇ ਉਸ ਸਮੇਂ ਦੇ ਜਨਗਣਨਾ ਕਮਿਸ਼ਨਰ ਦੁਆਰਾ ਜਾਤਾਂ ਦੇ ਵਰਗੀਕਰਣ ਦੇ ਆਧਾਰ ਉੱਪਰ ਜਨਗਣਨਾ ਵਿਚ ਦਲਿਤ ਜਾਤਾਂ ਨੂੰ ਹੇਠ ਲਿਖੇ ਅਰਥ ਪ੍ਰਦਾਨ ਕੀਤੇ ਗਏ ਸਨ : "ਮੈਂ ਦਲਿਤ ਜਾਤ ਉਨ੍ਹਾਂ ਜਾਤਾਂ ਨੂੰ ਮੰਨਿਆ ਹੈ, ਜਿਨ੍ਹਾਂ ਨਾਲ ਸਪਰਸ਼ ਹੋਣ ਦੇ ਨਤੀਜੇ

* ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਹਿਗੜ੍ਹ ਸਾਹਿਬ

ਵਜੋਂ ਉੱਚ ਜਾਤੀ ਹਿੰਦੂਆਂ ਲਈ ਆਪਣੇ ਆਪ ਨੂੰ ਸ਼ੁੱਧ ਕਰਨਾ ਜ਼ਰੂਰੀ ਹੋ ਜਾਂਦਾ ਹੈ। ਇਸਦਾ ਮਤਲਬ ਇਹ ਨਹੀਂ ਕਿ ਇਸ ਸ਼ਬਦ ਨੂੰ ਕਿਸੇ ਖ਼ਾਸ ਕਿੱਤੇ ਨਾਲ ਸੰਬੰਧਿਤ ਕਰ ਦਿੱਤਾ ਜਾਵੇ। ਇਸਦੇ ਉਲਟ ਇਹ ਸ਼ਬਦ ਉਨ੍ਹਾਂ ਜਾਤਾਂ ਲਈ ਹੀ ਉਚਿਤ ਹੈ, ਜਿਨ੍ਹਾਂ ਦਾ ਆਪਣੀ ਪਰੰਪਰਾਗਤ ਸਥਿਤੀ ਕਾਰਨ ਮੰਦਿਰ ਵਿਚ ਪ੍ਰਵੇਸ਼ ਮਨ੍ਹਾ ਹੈ, ਜਾਂ ਜਿਨ੍ਹਾਂ ਦੇ ਖੂਹ ਅਲੱਗ ਹਨ, ਜਾਂ ਜਿਨ੍ਹਾਂ ਨੂੰ ਸਕੂਲਾਂ ਵਿਚ ਬੈਠਣ ਨਹੀਂ ਦਿੱਤਾ ਜਾਂਦਾ, ਜਾਂ ਜੋ ਇਸ ਤਰ੍ਹਾਂ ਦੀਆਂ ਹੋਰ ਸਮਾਜਿਕ ਅਸਮਾਨਤਾਵਾਂ ਨਾਲ ਪੀੜਤ ਹਨ।"

ਸਾਮਰਾਜੀ ਤਾਕਤਾਂ ਨੇ ਭਾਰਤ ਵਿਚ ਰਾਜ ਕਰਨ ਸਮੇਂ ਇਸ ਵਰਗ ਲਈ ਸਰਕਾਰੀ ਪੱਧਰ 'ਤੇ 'ਪੱਛੜੀਆਂ ਜਾਤਾਂ' (Depressed Classes) ਅਤੇ ਬਾਅਦ ਵਿਚ 1930 ਈ: ਦੇ ਨੇੜੇ ਇਸ ਵਰਗ ਲਈ 'ਸ਼ਡਿਊਲਡ ਕਾਸਟ' (Scheduled Castes) ਸ਼ਬਦ ਵਰਤਣਾ ਸ਼ੁਰੂ ਕਰ ਦਿੱਤਾ। ਮਹਾਤਮਾ ਗਾਂਧੀ ਨੇ ਇਸ ਵਰਗ ਲਈ 'ਹਰੀਜਨ' ਸ਼ਬਦ ਦੀ ਵਰਤੋਂ ਕੀਤੀ ਅਤੇ ਆਪਣੀਆਂ ਲਿਖਤਾਂ ਰਾਹੀਂ ਇਸ ਸ਼ਬਦ ਦਾ ਜ਼ੋਰਦਾਰ ਪ੍ਰਚਾਰ ਵੀ ਕੀਤਾ। ਗਾਂਧੀ ਦਾ ਇਹ ਸ਼ਬਦ ਡਾ. ਅੰਬੇਦਕਰ ਵਰਗੇ ਦਲਿਤ ਆਗੂਆਂ ਨੇ ਅਪ੍ਰਵਾਨ ਕੀਤਾ। ਇਸ ਵਰਗ ਲਈ ਦਲਿਤ ਸ਼ਬਦ ਦੀ ਵਰਤੋਂ 19ਵੀਂ ਸਦੀ ਦੇ ਆਰੰਭ ਵਿਚ ਮਹਾਤਮਾ ਜਯੋਤੀ ਰਾਓ ਫੂਲੇ ਨੇ ਮਹਾਰਾਸ਼ਟਰ ਵਿਚ ਸ਼ੁਰੂ ਕੀਤੀ। ਦਲਿਤ ਵਿਦਵਾਨਾਂ ਵੱਲੋਂ ਜੀਵਨ ਦੇ ਹਰੇਕ ਖੇਤਰ ਵਿਚ ਦਬਾਏ, ਡਰਾਏ, ਦੁਰਕਾਰੇ, ਫਿਟਕਾਰੇ, ਹਾਸ਼ੀਆ ਗ੍ਰਸਤ ਲੋਕਾਂ ਦੁਆਰਾ ਹਰ ਪ੍ਰਕਾਰ ਦੇ ਸਮਾਜਿਕ, ਧਾਰਮਿਕ, ਆਰਥਿਕ, ਰਾਜਨੀਤਿਕ ਸ਼ੋਸ਼ਣ ਦੇ ਸ਼ਿਕਾਰ ਪ੍ਰਬੰਧ ਤੋਂ ਛੁਟਕਾਰਾ ਪ੍ਰਾਪਤ ਕਰਨ ਹਿੱਤ ਕੀਤੇ ਜਾਂਦੇ ਪ੍ਰਚੰਡ ਯਤਨਾਂ ਨੂੰ ਦਲਿਤ ਚੇਤਨਾ ਕਿਹਾ ਜਾਂਦਾ ਹੈ।

**ਵਰਣ-ਵਿਵਸਥਾ ਅਤੇ ਸ਼ੂਦਰ**

ਭਾਰਤੀ ਇਤਿਹਾਸ ਵਿਚ ਵਰਣ-ਵਿਵਸਥਾ ਅਤੇ ਜਾਤੀ-ਵਿਵਸਥਾ ਵੈਦਿਕ ਧਰਮ ਦੀ ਦੇਣ ਹੈ। ਪੱਛਮੀ ਅਤੇ ਬਹੁਤ ਸਾਰੇ ਭਾਰਤੀ ਵਿਦਵਾਨਾਂ ਦਾ ਇਹ ਵਿਚਾਰ ਹੈ ਕਿ ਭਾਰਤ ਵਿਚ ਆਰੀਆ ਦੇ ਆਉਣ ਤੋਂ ਪਹਿਲਾਂ 3000 ਈ:ਪੂ: ਆਦਿਵਾਸੀ ਦ੍ਰਾਵਿੜ ਜਾਂ ਗੈਰ-ਆਰੀਆ ਲੋਕਾਂ ਦੀ ਇਕ ਮਹਾਨ ਸੱਭਿਅਤਾ ਦੇਸ਼ ਦੇ ਪੱਛਮੀ ਭਾਗ ਵਿਚ ਹੋਂਦ ਰੱਖਦੀ ਸੀ। ਇਤਿਹਾਸ ਵਿਚ ਇਸਨੂੰ 'ਸਿੰਧੂ ਘਾਟੀ' ਜਾਂ 'ਮੋਹਨਜੋਦੜੋ' ਅਤੇ 'ਹੜੱਪਾ' ਸੱਭਿਅਤਾ ਵੀ ਕਿਹਾ ਗਿਆ ਹੈ। ਆਰੀਆ ਲੋਕ ਜਿਵੇਂ-ਜਿਵੇਂ ਸਿੰਧ ਦਰਿਆ ਤੋਂ ਅੱਗੇ ਗੰਗਾ ਘਾਟੀ ਦੇ ਪੂਰਬ ਵੱਲ ਵਧਦੇ ਗਏ, ਇਥੇ ਰਹਿਣ ਵਾਲੇ ਦ੍ਰਾਵਿੜ ਲੋਕਾਂ ਨਾਲ ਇਨ੍ਹਾਂ ਦਾ ਮੁਕਾਬਲਾ ਹੋਇਆ। ਆਰੀਆ ਅਤੇ ਆਦਿਵਾਸੀ ਦ੍ਰਾਵਿੜ ਜਾਂ ਗੈਰ-ਆਰੀਆ ਲੋਕਾਂ ਦੇ ਆਪਸੀ ਸੰਘਰਸ਼ ਤੋਂ ਬਾਅਦ ਇਹ ਸੱਭਿਅਤਾ ਨਸ਼ਟ ਹੋ ਗਈ। ਦ੍ਰਾਵਿੜ ਜਾਂ ਦ੍ਰਾਵਿਣ ਸ਼ਬਦ ਤੋਂ ਕੁਝ ਵਿਦਵਾਨ 'ਤਮਿਲ' ਸ਼ਬਦ ਦੀ ਉਤਪਤੀ ਮੰਨਦੇ ਹਨ। ਇਨ੍ਹਾਂ ਵਿਦਵਾਨਾਂ ਅਨੁਸਾਰ ਜਦੋਂ ਆਰੀਆ ਲੋਕਾਂ ਦਾ ਦਬਾਅ ਉੱਤਰ ਵਿਚ ਵੱਧ ਗਿਆ ਤਾਂ ਦ੍ਰਾਵਿੜ ਲੋਕ ਦੱਖਣ ਵੱਲ ਨੂੰ ਵੱਧ ਗਏ ਅਤੇ ਉਹੀ ਅੱਜ ਤਮਿਲ ਅਖਵਾਉਂਦੇ ਹਨ।

ਆਰੀਆ ਲੋਕ ਆਪਣੇ ਆਪ ਨੂੰ 'ਦੇਵਤਾ' ਆਖਦੇ ਸਨ। ਇਨ੍ਹਾਂ ਦੇ ਆਗੂ ਨੂੰ 'ਇੰਦਰ' ਕਿਹਾ ਜਾਂਦਾ ਸੀ। ਅਗਨੀ, ਹਵਾ (ਵਾਯੂ), ਵਰੁਣ, ਅਸ਼ਵਨੀ ਕੁਮਾਰ, ਅਦਿੱਤਯ, ਸੂਰਜ, ਰੁਦਰ, ਵਿਸ਼ਨੂੰ ਅਤੇ ਸੋਮ ਆਦਿਕ ਹੋਰ ਪ੍ਰਮੁੱਖ ਦੇਵਤੇ/ਉਪ ਆਗੂ ਸਨ। ਗੈਰ-ਆਰੀਆ ਲੋਕਾਂ ਦੇ ਆਗੂ ਨੂੰ 'ਵ੍ਰਿਤਾਸੁਰ' ਕਿਹਾ ਜਾਂਦਾ ਸੀ। ਬਲਿ, ਸ਼ੰਬਰ, ਪੁਰਾਯਾ, ਵਿਰੋਚਨ, ਨੰਦਕ, ਹਰਨਾਖਸ਼, ਹਿਰਨਾਯਕਸ਼ਯਪ, ਜਲੰਧਰ ਆਦਿਕ ਪ੍ਰਮੁੱਖ ਗੈਰ-ਆਰੀਆ ਦੇ ਮਹਾਂਬਲੀ ਰਾਜੇ ਸਨ। 'ਵ੍ਰਿਤਾਸੁਰ' ਅਤੇ 'ਇੰਦਰ' ਜਿਥੇ ਵਿਅਕਤੀ ਸਨ, ਉਥੇ ਇਹ ਗੈਰ-ਆਰੀਆ ਅਤੇ ਆਰੀਆ ਲੋਕਾਂ ਦੇ ਆਗੂਆਂ ਦੀਆਂ ਉਪਾਧੀਆਂ ਵੀ ਹੋ ਸਕਦੀਆਂ ਹਨ। ਆਰੀਆ ਅਤੇ ਗੈਰ-ਆਰੀਆ ਲੋਕਾਂ ਦਾ ਇਹ ਸੰਘਰਸ਼ ਸੈਂਕੜੇ ਸਾਲਾਂ ਤੱਕ ਚੱਲਦਾ ਰਿਹਾ। ਇਸਨੂੰ ਦੇਵਾਸੁਰ (ਦੇਵ-ਅਸੁਰ) ਸੰਗਰਾਮ ਵੀ ਕਿਹਾ ਜਾਂਦਾ ਹੈ। ਵੇਦਾਂ ਵਿਚ ਕਈ ਜਗ੍ਹਾ ਆਰੀਆ ਅਤੇ ਗੈਰ-ਆਰੀਆ ਲੋਕਾਂ ਦੇ ਇਸ ਸੰਘਰਸ਼ ਦਾ ਵਰਨਣ ਮਿਲ ਜਾਂਦਾ ਹੈ। ਉਦਾਹਰਨ ਲਈ ਵੇਦਾਂ

ਦੇ ਕੁਝ ਮੰਤਰਾਂ ਦਾ ਅਨੁਵਾਦ :

1. ਹੇ ਇੰਦਰ ! ਤੂੰ 'ਸ਼ੰਬਰ' ਨਾਮਕ ਦਾਸਯੂ ਦੇ 100 ਸ਼ਹਿਰਾਂ ਨੂੰ ਤਬਾਹ ਕੀਤਾ ਹੈ। (ਰਿਗਵੇਦ : 6.20.6)
2. ਹੇ ਇੰਦਰ ! ਤੂੰ ਸ਼ਰਦਾਸੁਰ ਦੀਆਂ 7 ਪੁਰੀਆਂ/ਸ਼ਹਿਰਾਂ ਨੂੰ ਆਪਣੇ ਵਜ਼ਰ ਨਾਲ ਚਕਨਾ-ਚੂਰ ਕਰ ਦਿੱਤਾ ਹੈ। (ਰਿਗਵੇਦ : 3.12.6)
3. ਹੇ ਇੰਦਰ ! ਤੂੰ 'ਪ੍ਰਿਯੂ' ਨਾਮਕ ਦਾਸਯੂ ਦਾ ਗੜ੍ਹ ਤੋੜ ਕੇ, ਯੁੱਧ ਵਿਚ ਦੁਸ਼ਮਣਾਂ ਦਾ ਨਾਸ਼ ਕਰਕੇ ਵੀ ਧਰਮ ਦੀ ਰੱਖਿਆ ਕੀਤੀ ਹੈ। (ਰਿਗਵੇਦ : 6.20.6)

ਆਰੀਆ ਲੋਕਾਂ ਦਾ ਦੇਸ਼ ਵਿਚ ਪ੍ਰਭੁਤਵ ਕਾਇਮ ਹੋਣ ਤੋਂ ਪਹਿਲਾਂ ਆਰੀਆ ਸਮਾਜ ਕੇਵਲ ਤਿੰਨ ਹੀ ਵਰਣਾਂ ਬ੍ਰਾਹਮਣ, ਖੱਤਰੀ ਅਤੇ ਵੈਸ਼ ਦੇ ਰੂਪ ਵਿਚ ਵੰਡਿਆ ਹੋਇਆ ਸੀ। ਇਨ੍ਹਾਂ ਤਿੰਨਾਂ ਹੀ ਵਰਣਾਂ ਨੂੰ 'ਦਵਿਜ' ਕਹਿੰਦੇ ਸਨ ਕਿਉਂਕਿ ਇਨ੍ਹਾਂ ਦੇ ਆਪੋ-ਆਪਣੇ ਜਨੇਊ ਸੰਸਕਾਰ ਸਨ। ਉਸ ਸਮੇਂ ਚੌਥਾ ਵਰਣ ਮੌਜੂਦ ਨਹੀਂ ਸੀ। ਚੌਥੇ ਵਰਣ ਦੀ ਜਗ੍ਹਾ ਗੈਰ-ਆਰੀਆ, ਅਸੁਰ, ਦੈਂਤ, ਦਾਸ, ਦਸਯੂ, ਰਾਖਸਸ, ਦਾਨਵ, ਕ੍ਰਿਸ਼ਨ-ਵਰਣ (ਕਾਲੇ ਰੰਗ ਵਾਲੇ) ਆਦਿਕ ਸ਼ਬਦਾਂ ਦਾ ਪ੍ਰਯੋਗ ਹੁੰਦਾ ਸੀ। ਇਨ੍ਹਾਂ ਹਾਰੇ ਹੋਏ ਦ੍ਰਾਵਿੜ ਜਾਂ ਦ੍ਰਾਵਿਣ, ਗੈਰ-ਆਰੀਆ ਲੋਕਾਂ ਨੂੰ ਸਰੀਰਕ, ਮਾਨਸਿਕ ਆਦਿਕ ਪੂਰਣ ਰੂਪ ਵਿਚ ਅਧੀਨ ਕਰਨ ਤੋਂ ਬਾਅਦ ਹੀ ਆਰੀਆ ਨੇ ਇਨ੍ਹਾਂ ਨੂੰ 'ਸ਼ੂਦਰ' ਨਾਮ ਦੇ ਕੇ ਆਪਣੇ ਸਮਾਜ ਦੇ ਚੌਥੇ ਵਰਣ ਦੇ ਰੂਪ ਵਿਚ ਪ੍ਰਵਾਨ ਕਰ ਲਿਆ, ਜੋ ਅਸਲੀਅਤ ਵਿਚ ਆਰੀਆ ਸਮਾਜ ਤੋਂ ਬਾਹਰ ਹੀ ਸੀ ਅਤੇ ਆਰੀਆ ਲੋਕ ਇਨ੍ਹਾਂ ਗੈਰ-ਆਰੀਆ ਲੋਕਾਂ, ਇੱਥੋਂ ਦੇ ਮੂਲ ਨਿਵਾਸੀਆਂ ਨੂੰ ਅਪਮਾਨਜਨਕ ਨਾਵਾਂ ਨਾਲ ਪੁਕਾਰਣ ਲੱਗੇ। ਉਨ੍ਹਾਂ ਨੇ ਇਨ੍ਹਾਂ ਨੂੰ ਅਸੁਰ, ਦੈਂਤ, ਦਾਸ, ਦਸਯੂ, ਰਾਖਸਸ, ਦਾਨਵ, ਕ੍ਰਿਸ਼ਨ-ਵਰਣ (ਕਾਲੇ ਰੰਗ ਵਾਲੇ) ਆਦਿਕ ਨਾਂ ਦਿੱਤੇ।

### ਸ਼ੂਦਰਾਂ ਉੱਪਰ ਪ੍ਰਤੀਬੰਧ

ਆਰੀਆ ਲੋਕਾਂ ਦੁਆਰਾ ਗੈਰ-ਆਰੀਆ/ਸ਼ੂਦਰਾਂ ਦੀ ਸਮਾਜਿਕ, ਆਰਥਿਕ ਅਤੇ ਵਿੱਦਿਅਕ ਗਤੀਵਿਧੀਆਂ ਉੱਪਰ ਰੁਕਾਵਟ ਲਗਾ ਕੇ, ਉਨ੍ਹਾਂ ਦੀ ਚੇਤਨਾ ਨੂੰ ਅਪਹਰਣ ਕਰਨ ਦੇ ਚੇਤੰਨ ਯਤਨ ਕੀਤੇ ਗਏ। ਆਮ ਜਨ-ਮਾਨਸ ਦੀ ਏਕਤਾ ਨੂੰ ਕਾਬੂ ਵਿਚ ਕਰਨ ਲਈ ਇਸ ਵਰਣ-ਵੰਡ ਅਤੇ ਜਾਤ-ਪਾਤ ਪ੍ਰਬੰਧ ਨੂੰ ਆਪਣੇ ਧਾਰਮਿਕ ਗ੍ਰੰਥਾਂ ਵਿਚ ਦੈਵੀ ਰੰਗਤ ਦੇ ਦਿੱਤੀ ਗਈ। ਇਸ ਦੀ ਆਧਾਰ-ਨਿਸ਼ਾਨਦੇਹੀ ਵੇਦਾਂ, ਬ੍ਰਾਹਮਣ ਗ੍ਰੰਥਾਂ, ਉਪਨਿਸ਼ਦਾਂ, ਵੇਦਾਂਤ, ਸਿਮ੍ਰਿਤੀਆਂ ਅਤੇ ਹੋਰ ਧਾਰਮਿਕ ਗ੍ਰੰਥਾਂ ਵਿਚੋਂ ਸਹਿਜੇ ਹੀ ਹੋ ਜਾਂਦੀ ਹੈ। ਰਿਗਵੇਦ ਦੇ ਦਸਵੇਂ ਪੁਰਸ਼ ਸੂਕਤ ਦੇ ਇਕ ਮੰਤਰ ਅਨੁਸਾਰ :

ब्राह्मणोस्य मुखमासीद् बाहू राजन्यः कृतः
ऊरू तदस्य यद् वैश्यः पद्भ्यां शूद्रो अजायतऋ

ਬ੍ਰਾਹਮਣ ਬ੍ਰਹਮਾ ਦੇ ਮੁੱਖ ਤੋਂ ਪੈਦਾ ਹੋਇਆ ਇਸ ਲਈ ਉਹ ਸਰਵ ਸ੍ਰੇਸ਼ਠ ਹੈ। ਉਸਦਾ ਕੰਮ ਵਿੱਦਿਆ ਪੜ੍ਹਨੀ ਤੇ ਪੜ੍ਹਾਉਣੀ, ਜੱਗ ਕਰਨਾ ਤੇ ਕਰਵਾਉਣਾ, ਦਾਨ ਦੇਣਾ ਤੇ ਲੈਣਾ, ਖੱਤਰੀ ਉਸ ਦੀਆਂ ਬਾਹਾਂ ਤੋਂ ਪੈਦਾ ਹੋਇਆ ਅਤੇ ਉਸਦਾ ਕੰਮ ਜੰਗ-ਯੁੱਧ ਕਰਨਾ ਸੀ। ਵੈਸ਼ ਉਸਦੇ ਪੱਟਾਂ ਤੋਂ ਪੈਦਾ ਹੋਏ। ਉਨ੍ਹਾਂ ਦਾ ਕੰਮ ਵਪਾਰ ਕਰਨਾ ਸੀ ਅਤੇ ਸਭ ਤੋਂ ਅਖੀਰਲਾ ਵਰਣ ਸ਼ੂਦਰ ਉਸ ਦੇ ਪੈਰਾਂ ਤੋਂ ਪੈਦਾ ਹੋਇਆ ਸੋ ਇਨ੍ਹਾਂ ਦਾ ਕੰਮ ਉਪਰ ਵਰਣਿਤ ਬਾਕੀ ਤਿੰਨ ਵਰਣਾਂ ਦੀ ਸੇਵਾ ਕਰਨਾ ਸੀ।

ਵੇਦਾਂ ਤੋਂ ਬਾਅਦ ਉਪਨਿਸ਼ਦਾਂ ਨੇ ਭਾਰਤੀ ਇਤਿਹਾਸ ਵਿਚ ਪਹਿਲੀ ਵਾਰ ਜਾਤ-ਪਾਤ ਦਾ ਆਧਾਰ ਸਪਸ਼ਟ ਸ਼ਬਦਾਂ ਵਿਚ ਪਿਛਲੇ ਜਨਮਾਂ ਵਿਚ ਕੀਤੇ ਕਰਮਾਂ ਨਾਲ ਜੋੜ ਦਿੱਤਾ ਅਤੇ ਸ਼ੂਦਰਾਂ ਦੀ ਦਰਦਨਾਕ/ਭੈੜੀ ਸਮਾਜਿਕ, ਆਰਥਿਕ, ਧਾਰਮਿਕ ਦਸ਼ਾ ਨੂੰ ਦੈਵੀ ਰੰਗਤ ਦੇ ਕੇ ਉਨ੍ਹਾਂ ਦੀ ਚੇਤਨਾ ਨੂੰ ਹਮੇਸ਼ਾਂ ਲਈ ਅਪਹਰਣ/ਹੜੱਪ ਕਰ ਲਿਆ। ਉਨ੍ਹਾਂ ਦੇ ਦੇਹੀ ਰਸਾਇਣਾਂ ਤੱਕ ਇਹ ਗੱਲ ਡੂੰਘੀ ਉਤਾਰ

ਦਿੱਤੀ ਗਈ ਕਿ ਇਹੀ ਉਨ੍ਹਾਂ ਦੀ ਕਿਸਮਤ ਹੈ।

1. ਛਾਂਦੋਗਯ ਉਪਨਿਸ਼ਦ (5.10.7) ਅਨੁਸਾਰ : ਜੋ ਸ਼ੁਭ ਕੰਮ ਕਰਦੇ ਹਨ ਕੇਵਲ ਉਹ ਹੀ ਬ੍ਰਾਹਮਣ, ਖੱਤਰੀ ਹਨ ਅਤੇ ਜੋ ਅਸ਼ੁਭ ਕੰਮ ਕਰਦੇ ਹਨ ਉਹ ਕੁੱਤੇ, ਸੂਅਰ ਜਾਂ ਸ਼ੂਦਰ ਜਾਤੀ ਪ੍ਰਾਪਤ ਕਰਦੇ ਹਨ।
2. ਵੇਦਾਂਤ ਦਰਸ਼ਨ ਸੂਤਰ (1.3.34) ਦੀ ਵਿਆਖਿਆ ਕਰਦੇ ਹੋਏ 'ਸ਼ੰਕਰ' ਲਿਖਦਾ ਹੈ ਕਿ 'ਸ਼ੂਦਰ ਜੇਕਰ ਵੇਦਾਂ ਨੂੰ ਸੁਣ ਲਵੇ ਤਾਂ ਉਸਦੇ ਕੰਨਾਂ ਵਿਚ ਸ਼ੀਸ਼ਾ ਅਤੇ ਲਾਖ ਭਰਵਾ ਦੇਣੀ ਚਾਹੀਦੀ ਹੈ, ਸ਼ੂਦਰ ਮੜੀਆਂ ਦੇ ਸਮਾਨ ਹੈ ਇਸ ਲਈ ਉਸ ਦੇ ਨਜ਼ਦੀਕ ਵੇਦ ਨਹੀਂ ਪੜਨਾ ਚਾਹੀਦਾ। ਸ਼ੂਦਰ ਨੂੰ ਉਪਦੇਸ਼ ਨਹੀਂ ਦੇਣਾ ਚਾਹੀਦਾ।'

### ਰਮਾਇਣ ਅਤੇ ਮਹਾਂਭਾਰਤ ਕਾਲ

ਸਮੇਂ ਦੇ ਨਾਲ-ਨਾਲ ਸ਼ੂਦਰਾਂ ਦੀ ਇਹ ਦੁਰਦਸ਼ਾ ਹੋਰ ਵੀ ਭੈੜੀ ਹੁੰਦੀ ਗਈ। ਉਪਰੋਕਤ ਵਰਨਣ ਬ੍ਰਾਹਮਣੀ ਗ੍ਰੰਥਾਂ ਦੀ ਰੋਸ਼ਨੀ ਵਿਚ, ਭਾਰਤੀ ਇਤਿਹਾਸ ਵਿਚ ਕਹੇ ਜਾਂਦੇ ਬ੍ਰਾਹਮਣੀ ਅਵਤਾਰਾਂ ਦੁਆਰਾ ਇਨ੍ਹਾਂ ਦੈਵੀ ਸਿਧਾਂਤਾਂ ਦੀ ਅਮਲੀ ਪ੍ਰਸੰਗਿਕਤਾ ਪੂਰੇ ਜਾਹੋ-ਜਲਾਲ ਨਾਲ ਸਥਾਪਿਤ ਕੀਤੀ ਗਈ। ਵਾਲਮੀਕੀ ਰਮਾਇਣ ਅਤੇ ਮਹਾਂਭਾਰਤ ਵਿਚੋਂ ਇਹ ਸਪੱਸ਼ਟ ਨਜ਼ਰੀਂ ਪੈ ਜਾਂਦਾ ਹੈ। ਰਮਾਇਣ ਕਾਲ ਵਿਚ ਬ੍ਰਾਹਮਣੀ ਧਰਮ ਦੁਆਰਾ ਮੰਨੇ ਜਾਂਦੇ ਅਵਤਾਰ ਰਾਜਾ ਰਾਮ ਚੰਦਰ ਨੇ ਇਕ ਰਿਸ਼ੀ 'ਸੰਬੂਕ' ਨੂੰ ਸਿਰਫ ਇਸ ਕਰਕੇ ਮਾਰ ਦਿੱਤਾ ਹੈ ਕਿ ਉਹ ਸ਼ੂਦਰ ਹੋ ਕੇ ਤਪੱਸਿਆ ਕਰਨ ਦਾ ਘੋਰ ਅਪਰਾਧ ਕਰ ਰਿਹਾ ਸੀ। ਮਹਾਂਭਾਰਤ ਕਾਲ ਵਿਚ 'ਏਕਲਵਯ' ਅਤੇ 'ਕਰਨ' ਦੀ ਕਹਾਣੀ ਸ਼ੂਦਰਾਂ ਨਾਲ ਹੁੰਦੇ ਵਿਤਕਰੇ ਦੀਆਂ ਸਪਸ਼ਟ ਉਦਾਹਰਨਾਂ ਹਨ। ਇਕ ਪਾਸੇ ਤਾਂ 'ਗੁਰੂ ਦ੍ਰੋਣਾਚਾਰੀਆ' ਇਕ ਸ਼ੂਦਰ 'ਏਕਲਵਯ' ਨੂੰ ਵਿਦਿਆ ਦੇਣ ਤੋਂ ਸਿਰਫ ਇਸ ਲਈ ਇਨਕਾਰ ਕਰ ਦਿੰਦਾ ਹੈ ਕਿ ਉਹ ਸ਼ੂਦਰ ਸ਼੍ਰੇਣੀ ਨਾਲ ਸੰਬੰਧਿਤ ਹੈ ਦੂਸਰੇ ਪਾਸੇ ਛਲ-ਕਪਟ ਨਾਲ ਉਸ ਦਾ ਖੱਬਾ ਅੰਗੂਠਾ ਕਟਵਾ ਲੈਣਾ ਅਤੇ ਇਕ ਸਾਰਥੀ (ਸ਼ੂਦਰ) ਦੇ ਪੁੱਤਰ 'ਕਰਣ' ਨੂੰ ਪਾਂਡਵਾਂ/ਖੱਤਰੀਆਂ ਦੇ ਹੋ ਰਹੇ ਆਪਸੀ-ਮੁਕਾਬਲੇ ਵਿਚ ਹਿੱਸਾ ਲੈਣ ਤੋਂ ਰੋਕਣਾ ਅਤੇ ਦੂਸਰੇ ਪਾਸੇ ਉਸਦੀ ਅਦਭੁਤ ਯੋਗਤਾ ਨੂੰ ਦੇਖਦੇ ਹੋਏ ਉਸਦੇ ਜਨਮ ਨੂੰ ਦੈਵੀ/ਮਿਥਿਹਾਸਕ ਰੰਗਤ ਦਿੰਦੇ ਹੋਏ ਉਸ ਨੂੰ ਖੱਤਰੀ ਸਿੱਧ ਕਰਨ ਦੇ ਯਤਨ ਕਰਨੇ, ਇਕ ਅਵਤਾਰ ਦੀ ਦੈਵੀ ਸਲਾਹ ਨਾਲ ਜੰਗ ਦੇ ਮੈਦਾਨ ਵਿਚ ਉਸ ਨੂੰ ਧੋਖੇ ਨਾਲ ਮਾਰਨਾ ਆਦਿਕ ਕਹਾਣੀਆਂ ਸ਼ੂਦਰ/ਦਲਿਤ ਚੇਤਨਾ ਨੂੰ ਕਾਬੂ ਕਰਕੇ, ਉਨ੍ਹਾਂ ਨੂੰ ਅੱਗੇ ਵਧਣ ਤੋਂ ਰੋਕਣ ਅਤੇ ਹਮੇਸ਼ਾਂ ਲਈ ਆਪਣੇ ਅਧੀਨ ਰੱਖਣ ਦੀਆਂ ਗਹਿਰ ਗੰਭੀਰ ਸਾਜਿਸ਼ਾਂ ਦਾ ਹੀ ਪ੍ਰਗਟਾਵਾ ਹੈ।

ਮਨੂੰ ਸਿਮ੍ਰਿਤੀ ਅਤੇ ਹੋਰ ਸਿਮ੍ਰਿਤੀਆਂ ਜਿਨ੍ਹਾਂ ਨੂੰ ਬ੍ਰਾਹਮਣੀ ਕਾਨੂੰਨ ਵੀ ਕਿਹਾ ਜਾਂਦਾ ਹੈ, ਵਿਚ ਸ਼ੂਦਰਾਂ ਲਈ ਜੋ ਵਿਧੀ-ਵਿਧਾਨ ਲਿਖਿਆ ਗਿਆ ਉਨ੍ਹਾਂ ਨਾਲ ਸ਼ੂਦਰ ਹੋਰ ਵੀ ਘ੍ਰਿਣਿਤ ਜੀਵਨ ਬਤੀਤ ਕਰਨ ਲਈ ਮਜਬੂਰ ਹੋ ਗਿਆ। ਇਸ ਸਬੰਧ ਵਿਚ ਮਨੂੰ-ਸਿਮ੍ਰਿਤੀ ਅਤੇ ਹੋਰ ਸਿਮ੍ਰਿਤੀਆਂ ਦੇ ਸਲੋਕਾਂ ਦਾ ਪੰਜਾਬੀ ਅਨੁਵਾਦ :-

1. ਚਰਿਤਰਹੀਨ/ਬਦ-ਚਲਨ ਬ੍ਰਾਹਮਣ ਵੀ ਪੂਜਨ ਯੋਗ ਹੈ ਅਤੇ ਚਰਿਤਰਵਾਨ ਸ਼ੂਦਰ ਵੀ ਫਿਟਕਾਰਨਯੋਗ ਹੈ।
2. ਸ਼ੂਦਰ ਨੂੰ ਜੂਠਾ ਅੰਨ ਅਤੇ ਪੁਰਾਣੇ ਕੱਪੜੇ ਤੇ ਬਿਸਤਰ ਦੇਣੇ ਚਾਹੀਦੇ ਹਨ। (ਮਨੂੰ 10.125) ਗੌਤਮ ਧਰਮ ਸੂਤਰ (10.58.59) ਵਿਚ ਵੀ ਇਹੀ ਸ਼ਬਦ ਦਰਜ ਹਨ।
3. ਬਿੱਲੀ, ਨਿਊਲਾ, ਨੀਲਕੰਠ, ਡੱਡੂ, ਕੁੱਤਾ, ਗੋਹ, ਉੱਲੂ, ਕਾਂ — ਇਨ੍ਹਾਂ ਨੂੰ ਮਾਰਨ ਦਾ ਜੋ ਪਛਤਾਵਾ ਹੈ, ਸ਼ੂਦਰ ਨੂੰ ਮਾਰਨ ਦਾ ਵੀ ਉਹੀ ਪਛਤਾਵਾ ਕਰਨਾ ਚਾਹੀਦਾ

ਹੈ। (ਮਨੂੰ 11.131) ਆਪਸਤੰਭ ਧਰਮ ਸੂਤਰ (1.9.26.13) ਵਿਚ ਵੀ ਇਹੀ ਕਿਹਾ ਗਿਆ ਹੈ।

4. ਚੰਡਾਲ ਅਤੇ ਸ਼ੂਦਰਾਂ ਦਾ ਵਾਸਾ ਪਿੰਡ ਤੋਂ ਬਾਹਰਵਾਰ ਹੋਣਾ ਚਾਹੀਦਾ ਹੈ। ਇਨ੍ਹਾਂ ਦੇ ਬਰਤਨਾਂ ਦਾ ਸਪਰਸ਼ ਨਾ ਕੀਤਾ ਜਾਵੇ। (ਮਨੂੰ 10.51)

5. ਜੇਕਰ ਸ਼ੂਦਰ ਨੂੰ ਵੇਦ ਪੜ੍ਹਦੇ ਸੁਣ ਲਿਆ ਜਾਵੇ ਤਾਂ ਉਸਦੇ ਕੰਨਾਂ ਵਿਚ ਪਿਘਲਿਆ ਹੋਇਆ ਸ਼ੀਸ਼ਾ ਅਤੇ ਲਾਖ ਪਾ ਦੇਣੀ ਚਾਹੀਦੀ ਹੈ। ਜੇਕਰ ਸ਼ੂਦਰ ਵੇਦ-ਮੰਤਰ ਦਾ ਉਚਾਰਨ ਕਰੇ ਤਾਂ ਉਸ ਦੀ ਜੀਭ ਕੱਟ ਦੇਣੀ ਚਾਹੀਦੀ ਹੈ। ਜੇਕਰ ਸ਼ੂਦਰ ਵੇਦ-ਮੰਤਰ ਯਾਦ ਕਰੇ ਤਾਂ ਉਸਦਾ ਸਰੀਰ ਚੀਰ ਦੇਣਾ ਚਾਹੀਦਾ ਹੈ। (ਗੌਤਮ ਧਰਮ ਸੂਤਰ 2.3.4)

ਮਨੂੰ ਦੀ ਇਸ ਦੈਵੀ ਸਮਾਜਿਕ ਵਿਵਸਥਾ ਦਾ ਸਮਾਜ ਉਪਰ ਗੰਭੀਰ ਪ੍ਰਭਾਵ ਪਿਆ। ਇਸਦੇ ਨਤੀਜੇ ਵਜੋਂ ਸਮਾਜ ਨੇ ਕਰਮ ਦੇ ਸਿਧਾਂਤ ਦੀ ਬਜਾਏ ਜਨਮ ਦੇ ਸਿਧਾਂਤ ਨੂੰ ਅਪਣਾ ਲਿਆ। ਬ੍ਰਾਹਮਣ ਦੇ ਘਰ ਪੈਦਾ ਹੋਣ ਵਾਲਾ ਵਿਅਕਤੀ ਭਾਵੇਂ ਕਿੰਨਾ ਵੀ ਅਯੋਗ, ਭ੍ਰਿਸ਼ਟਾਚਾਰੀ ਹੀ ਕਿਉਂ ਨਾ ਹੋਵੇ ਉਹ ਬ੍ਰਾਹਮਣ (ਵਿਦਵਾਨ) ਹੀ ਮੰਨਿਆ ਜਾਣ ਲੱਗਾ ਅਤੇ ਸ਼ੂਦਰ ਦੇ ਘਰ ਪੈਦਾ ਹੋਣ ਵਾਲਾ ਯੋਗ, ਵਿਦਵਾਨ ਵਿਅਕਤੀ ਵੀ ਸ਼ੂਦਰ ਹੀ ਮੰਨਿਆ ਗਿਆ। ਇਸ ਤਰ੍ਹਾਂ 'ਸ਼ਕਤੀ ਦੇ ਜ਼ੋਰ ਨਾਲ ਆਰੀਆ ਲੋਕ ਸਮਾਜ ਵਿਚ ਸਨਮਾਨਿਤ ਅਤੇ ਸਰਵਸ੍ਰੇਸ਼ਠ ਬਣ ਗਏ ਅਤੇ ਸ਼ੂਦਰ ਜਾਤੀਆਂ ਨਿਰੰਤਰ ਉਨ੍ਹਾਂ ਦੇ ਅਧੀਨ ਰਹਿਣ ਕਾਰਨ ਕਮਜ਼ੋਰ ਹੋ ਗਈਆਂ ਅਤੇ ਉਨ੍ਹਾਂ ਦੀ ਮਰਯਾਦਾ ਅਨੁਸਾਰ ਸਭ ਤੋਂ ਨੀਵੀਂ ਸ਼੍ਰੇਣੀ ਵਿਚ ਆ ਗਈਆਂ। ਇਹ ਸ਼ਕਤੀਸ਼ਾਲੀ ਆਰੀਆ ਲੋਕਾਂ ਦੁਆਰਾ ਆਪਣੇ ਨਿੱਜੀ ਹਿੱਤਾਂ ਸਨਮੁੱਖ ਉਚ-ਨੀਚ ਦੇ ਆਧਾਰ ਤੇ ਆਰੀਆ ਤੇ ਗੈਰ-ਆਰੀਆ ਦਰਮਿਆਨ ਵੰਡ ਦੀ ਰੇਖਾ ਸੀ, ਜਿਸ ਵਿਚ ਗੈਰ-ਆਰੀਆ ਲੋਕਾਂ ਨੂੰ ਹਾਸ਼ੀਏ ਤੇ ਧੱਕਦੇ ਹੋਏ ਉਹ ਆਪ ਪੂਰੇ ਸਿਸਟਮ ਦਾ ਕੇਂਦਰ ਬਣ ਗਏ।'

### ਜਾਤ-ਵਿਵਸਥਾ ਦਾ ਵਿਰੋਧ

ਭਾਰਤ ਵਿਚ ਜਾਤ-ਪਾਤ ਰਹਿਤ ਸਮਾਜ ਦੀ ਸਥਾਪਨਾ ਦੇ ਯਤਨਾਂ ਦਾ ਇਤਿਹਾਸ ਆਰੀਆ ਲੋਕਾਂ ਦੇ ਭਾਰਤ ਪ੍ਰਵੇਸ਼ ਦੇ ਨਾਲ ਹੀ ਸ਼ੁਰੂ ਹੋ ਜਾਂਦਾ ਹੈ। ਜ਼ਿਆਦਾਤਰ ਵਿਦਵਾਨ ਜੈਨ ਮੱਤ ਅਤੇ ਬੁੱਧ ਮੱਤ ਨੂੰ ਗੈਰ-ਆਰੀਆ/ਦ੍ਰਾਵਿੜ ਲੋਕਾਂ ਦਾ ਧਰਮ ਮੰਨਦੇ ਹਨ। ਬ੍ਰਾਹਮਣ ਪਰੰਪਰਾ ਦੇ ਸਭ ਤੋਂ ਪ੍ਰਾਚੀਨ ਗ੍ਰੰਥ ਰਿਗਵੇਦ ਵਿਚ ਜੈਨ ਮੱਤ ਦੇ ਪਹਿਲੇ ਤੀਰਥੰਕਰ 'ਰਿਸ਼ਭ ਦੇਵ' ਦਾ ਨਾਮ ਮਿਲਣਾ ਇਸ ਤੱਥ ਦਾ ਸਭ ਤੋਂ ਪ੍ਰਮਾਣਿਕ ਪ੍ਰਮਾਣ ਹੈ। ਮਹਾਤਮਾ ਬੁੱਧ ਨੇ ਅੱਜ ਤੋਂ 2500 ਈ:ਪੂ: ਜਨਮ ਅਤੇ ਜਾਤ ਉਪਰ ਆਧਾਰਿਤ ਸਮਾਜਿਕ ਭੇਦ-ਭਾਵ ਦੇ ਵਿਰੁੱਧ ਅਹਿੰਸਾਤਮਕ ਕ੍ਰਾਂਤੀ ਦਾ ਆਗਾਜ਼ ਕੀਤਾ। ਬੁੱਧ ਦੇ ਸਮਾਜਿਕ ਦਰਸ਼ਨ ਦਾ ਆਧਾਰ ਸਮਾਜਿਕ ਸਮਾਨਤਾ ਅਤੇ ਸੁਤੰਤਰਤਾ ਸੀ। ਬੁੱਧ ਮੱਤ ਦਾ ਸਮਾਜ ਉੱਪਰ ਬਹੁਤ ਹੀ ਗਹਿਰਾ, ਵਿਆਪਕ ਅਤੇ ਦੀਰਘਕਾਲੀਨ ਪ੍ਰਭਾਵ ਰਿਹਾ ਪਰ ਬ੍ਰਾਹਮਣੀ ਵਿਦਵਾਨਾਂ ਨੇ ਰਾਜਨੀਤਿਕ ਸ਼ਕਤੀ ਦੇ ਸਹਾਰੇ ਬੁੱਧ ਮੱਤ ਦੀਆਂ ਜੜ੍ਹਾਂ ਉਸਦੀ ਜਨਮ ਭੂਮੀ ਵਿਚੋਂ ਹੀ ਉਖਾੜ ਦਿੱਤੀਆਂ। ਆਮ ਜਨ ਸਾਧਾਰਨ ਦੀ ਚੇਤਨਾ ਨੂੰ ਹੜੱਪ ਕਰਨ ਲਈ ਬੁੱਧ ਨੂੰ ਇਕ ਨਕਾਰਾਤਮਕ ਹਿੰਦੂ ਅਵਤਾਰ ਦੇ ਰੂਪ ਵਿਚ ਪੇਸ਼ ਕੀਤਾ ਗਿਆ। ਇਸ ਸਬੰਧੀ ਇਕ ਪੂਰੀ ਸਾਖੀ 'ਵਿਸ਼ਨੂੰ ਪੁਰਾਣ' ਵਿਚੋਂ ਦੇਖੀ ਜਾ ਸਕਦੀ ਹੈ। ਇਸ ਤੋਂ ਇਲਾਵਾ ਅੰਤਿਮ ਬੁੱਧ ਰਾਜੇ 'ਬ੍ਰਹਦ੍ਰਥ' ਦੀ ਹੱਤਿਆ ਕਰਕੇ ਉਸਦੇ ਬ੍ਰਾਹਮਣ ਸੈਨਾਪਤੀ 'ਪੁਸ਼ਪ-ਮਿਤਰ-ਸੁੰਗ' ਨੇ ਰਾਜ ਸੱਤਾ 'ਤੇ ਅਧਿਕਾਰ ਕਰ ਲਿਆ। ਉਸਨੇ ਬੋਧੀਆਂ 'ਤੇ ਅਕਹਿ ਅੱਤਿਆਚਾਰ ਕੀਤੇ। ਉਸਨੇ ਪਾਟਲੀਪੁੱਤਰ ਅਤੇ ਜਲੰਧਰ ਦੇ ਬੁੱਧ-ਮੱਠਾਂ ਨੂੰ ਅੱਗ ਲਗਾ ਕੇ ਉਨ੍ਹਾਂ ਨੂੰ ਭਸਮ ਦੀ ਢੇਰੀ ਵਿਚ ਬਦਲ ਦਿੱਤਾ। ਸ਼ਾਕਲ ਵਿਚ ਉਸਨੇ ਐਲਾਨ ਕੀਤਾ ਕਿ 'ਜੋ ਕੋਈ ਵੀ ਬੋਧੀ ਭਿਖਸ਼ੂਆਂ ਦਾ ਸਿਰ ਕੱਟ ਕੇ ਲੈ ਕੇ ਆਵੇਗਾ, ਉਸਨੂੰ ਇਕ ਸਿਰ ਬਦਲੇ 100 ਸੋਨੇ ਦੀਆਂ ਮੋਹਰਾਂ ਦਿੱਤੀਆਂ ਜਾਣਗੀਆਂ।'

ਹਰਸ਼ ਦੇ ਕਾਲ ਵਿਚ ਸਿੰਧ ਦਾ ਰਾਜਾ 'ਸਾਹਸੀ' ਬੀਮਾਰ ਹੋਇਆ ਤਾਂ ਉਸ ਦੇ ਬ੍ਰਾਹਮਣ
ਮੰਤਰੀ 'ਚਚ' ਨੇ ਰਾਜ-ਸੱਤਾ ਉੱਪਰ ਅਧਿਕਾਰ ਕਰ ਲਿਆ। ਚਚ ਨੇ ਸਾਹਸੀ ਦੀ ਰਾਣੀ ਨਾਲ
ਜਬਰਦਸਤੀ ਵਿਆਹ ਕਰ ਲਿਆ। ਉਸਨੇ ਐਸੇ ਕਾਨੂੰਨ ਬਣਾਏ ਕਿ ਬੁੱਧ-ਮੱਤ ਨੂੰ ਮੰਨਣ ਵਾਲਿਆਂ
ਕੋਲੋਂ ਸਾਰੇ ਅਧਿਕਾਰ ਖੋਹ ਲਏ। ਉਨ੍ਹਾਂ ਦਾ ਰੇਸ਼ਮ ਦਾ ਕੱਪੜਾ ਪਹਿਨਣਾ ਬੰਦ ਕਰ ਦਿੱਤਾ। ਉਨ੍ਹਾਂ ਨੂੰ
ਨੰਗੇ ਪੈਰ ਤੇ ਨੰਗੇ ਸਿਰ ਚੱਲਣ ਅਤੇ ਘੋੜਿਆਂ ਉੱਪਰ ਖਿਨ੍ਹਾਂ ਕਾਠੀ ਪਾਇਆਂ ਚੜ੍ਹਨ ਦਾ ਹੁਕਮ ਦਿੱਤਾ
ਗਿਆ। ਬੋਧੀਆਂ ਨੂੰ ਮਜ਼ਬੂਰ ਕੀਤਾ ਜਾਂਦਾ ਸੀ ਕਿ ਰਾਜੇ ਅਤੇ ਬ੍ਰਾਹਮਣਾਂ ਦੀ ਆਯਾਸ਼ੀ ਲਈ ਉਹ
ਆਪਣੀਆਂ ਲੜਕੀਆਂ ਨੂੰ ਉਨ੍ਹਾਂ ਦੇ ਘਰ ਪਹੁੰਚਾਇਆ ਕਰਨ। ਬੁੱਧ ਮੱਤ ਨੂੰ ਭਾਰਤ ਵਿੱਚੋਂ ਉਖਾੜਨ
ਦਾ ਜਿਹੜਾ 'ਸ਼ੰਕਰਾਚਾਰੀਆ' ਸਿਰ ਬੰਨਿਆ ਜਾਂਦਾ ਹੈ। ਉਸਨੇ ਦੱਖਣੀ ਭਾਰਤ ਤੋਂ ਲੈ ਕੇ ਉੱਤਰ
ਭਾਰਤ ਤੱਕ ਸ਼ੈਵ ਮੱਤ ਦਾ ਪ੍ਰਚਾਰ ਕੀਤਾ। 'ਸ਼ੰਕਰ ਦਿਗਵਿਜੇ' ਵਿਚ ਲਿਖਿਆ ਹੈ ਕਿ 'ਸੁਧੰਨਵਾ
ਰਾਜਾ ਦੀ ਸੈਨਾ ਸ਼ੰਕਰਾਚਾਰੀਆਂ ਦੇ ਨਾਲ-ਨਾਲ ਚੱਲਦੀ ਸੀ। ਉਸਦੇ ਮਾਰੂ ਵਾਜੇ ਦੀ ਧੁਨੀ ਨਾਲ
ਲੋਕਾਇਤ ਮੱਤ ਵਾਲੇ ਅੱਗੇ ਲੱਗ ਕੇ ਭੱਜਣ ਲੱਗੇ। ਜੋ ਕੋਈ ਰਸਤੇ ਵਿਚ ਮਿਲਦਾ ਸੀ ਤਾਂ ਉਸਨੂੰ
ਜਬਰਨ ਸ਼ੈਵ ਮਤ ਧਾਰਨ ਕਰਵਾਇਆ ਜਾਂਦਾ ਜੇਕਰ ਉਹ ਅਜਿਹਾ ਨਹੀਂ ਸੀ ਕਰਦਾ ਤਾਂ ਉਸਦੀ
ਹੱਤਿਆ ਕਰ ਦਿੱਤੀ ਜਾਂਦੀ ਸੀ।' ਸਮੁੰਦਰ ਗੁਪਤ ਦੇ ਨਕਸ਼ੇ-ਕਦਮਾਂ ਦਾ ਅਨੁਸਰਣ ਕਰਦੇ ਹੋਏ ਰਾਜਾ
ਸੁਧੰਨਵਾ ਨੇ ਵੀ 'ਸ਼ੰਕਰ ਦੀ ਇੱਛਾ ਨਾਲ ਆਪਣੇ ਸਿਪਾਹੀਆਂ ਨੂੰ ਇਹ ਆਜ਼ਾਦੀ ਦੇ ਦਿੱਤੀ ਕਿ ਰਾਮੇਸ਼ਵਰ
ਪੁੱਲ ਤੋਂ ਲੈ ਕੇ ਹਿਮਾਲਿਆ ਪਰਬਤ ਤੱਕ ਸਾਰੇ ਬੋਧੀਆਂ ਨੂੰ ਮਾਰ ਦਿਉ।' ਇਕ ਵਿਦਵਾਨ ਅਨੁਸਾਰ
ਬੁੱਧ ਧਰਮ ਸ਼ੰਕਰ ਦੇ ਸ਼ਾਸਤਰ ਨਾਲ ਉਨ੍ਹਾਂ ਨਹੀਂ ਹਾਰਿਆ, ਜਿਨ੍ਹਾਂ ਸੁਧੰਨਵਾ ਦੇ ਸ਼ਸਤਰ (ਹਥਿਆਰ)
ਨਾਲ ਹਾਰਿਆ ਹੈ। ਇਸ ਸਮੇਂ ਜਿਹੜਾ ਬੋਧੀ ਸ਼ੈਵ ਧਰਮ ਧਾਰਨ ਕਰ ਲੈਂਦਾ ਸੀ ਉਸਨੂੰ ਛੱਡ ਦਿੱਤਾ
ਜਾਂਦਾ ਸੀ ਅਤੇ ਜੋ ਇਨਕਾਰ ਕਰ ਦਿੰਦਾ ਸੀ ਉਸਨੂੰ ਬੰਦੀ ਬਣਾ ਕੇ ਦਾਸ ਬਣਾ ਲਿਆ ਜਾਂਦਾ ਸੀ।

**ਸੰਤਾਂ, ਭਗਤਾਂ ਦੁਆਰਾ ਜਾਤ ਵਿਵਸਥਾ ਦਾ ਵਿਰੋਧ**

ਬੁੱਧ ਤੇ ਜੈਨ ਧਰਮ ਦੇ ਪਤਨ ਤੋਂ ਮਗਰੋਂ ਭਗਤੀ ਅੰਦੋਲਨ ਨੇ ਵਰਣ-ਵਿਵਸਥਾ ਵਿਰੁੱਧ
ਆਵਾਜ਼ ਬੁਲੰਦ ਕੀਤੀ। ਇਹ ਸੰਤ, ਭਗਤ ਜ਼ਿਆਦਾਤਰ ਅਖੌਤੀ ਸ਼ੂਦਰ/ਹਾਸ਼ੀਆ ਗ੍ਰਸਤ ਜਾਤੀਆਂ
ਨਾਲ ਹੀ ਸੰਬੰਧਿਤ ਸਨ ਅਤੇ ਇਨ੍ਹਾਂ ਨੇ ਦਲਿਤ ਚੀਖ, ਵੇਦਨਾ, ਪੀੜ, ਚੁਭਨ, ਘੁਟਣ ਅਤੇ ਛਟਪਟਾਹਟ
ਨੂੰ ਦੇਖਿਆ, ਆਪਣੇ ਪਿੰਡੇ ਉੱਪਰ ਹੰਢਾਇਆ ਅਤੇ ਇਸਦੇ ਆਰੀਆ/ਬ੍ਰਾਹਮਣੀ ਵਰਣ-ਵੰਡ ਦੇ ਉਨ੍ਹਾਂ
ਸਾਰੇ ਸਿਧਾਂਤਾਂ, ਵਿਧੀ-ਵਿਧਾਨਾਂ, ਮਨੌਤਾਂ, ਅਮਲਾਂ ਵਿਰੁੱਧ ਬਗਾਵਤ ਕੀਤੀ, ਜਿਸ ਵਿਚ ਸ਼ੂਦਰ, ਦਲਿਤ,
ਦਮਿਤ, ਹਾਸ਼ੀਆਗ੍ਰਸਤ ਲੋਕਾਂ ਨੂੰ ਗੈਰ ਹਾਜ਼ਿਰ ਕਰ ਦਿੱਤਾ ਗਿਆ ਸੀ। ਇਹ ਤੱਥ ਵੀ ਧਿਆਨਦੇਣ
ਯੋਗ ਹੈ ਕਿ ਭਗਤੀ ਵਿਦਰੋਹ ਦੀ ਸ਼ੁਰੂਆਤ ਦੱਖਣ ਵਿਚ ਹੀ ਹੋਈ। ਸੰਤ ਰਾਮਾਨੁਜ ਇਸ ਦੇ ਮੋਢੀ
ਸਨ ਅਤੇ ਰਾਮਾਨੁਜ ਦੇ ਚੇਲੇ ਰਾਮਾਨੰਦ ਰਾਹੀਂ ਇਹ ਉੱਤਰੀ ਭਾਰਤ ਵਿਚ ਵੀ ਫੈਲ ਗਈ। ਉੱਤਰ
ਭਾਰਤ ਵਿਚ ਪੈਦਾ ਹੋਣ ਵਾਲੇ ਭਗਤਾਂ — ਭਗਤ ਕਬੀਰ, ਭਗਤ ਰਵਿਦਾਸ, ਭਗਤ ਤ੍ਰਿਲੋਚਨ, ਆਦਿਕ
ਨੇ ਜਾਤ-ਪਾਤ, ਛੂਆ-ਛਾਤ, ਅੰਧ-ਵਿਸ਼ਵਾਸ ਅਤੇ ਹੋਰ ਸਮਾਜਿਕ ਬੁਰਾਈਆਂ ਵਿਰੁੱਧ ਪ੍ਰਚੰਡ ਅੰਦੋਲਨ
ਸ਼ੁਰੂ ਕੀਤਾ। ਪਰ ਸ਼ਾਤਿਰ ਦਿਮਾਗ ਬ੍ਰਾਹਮਣੀ ਵਿਦਵਾਨਾਂ ਨੇ ਮਹਾਤਮਾ ਬੁੱਧ ਵਾਂਗ ਇਨ੍ਹਾਂ ਭਗਤਾਂ ਦੇ
ਜੀਵਨ ਨੂੰ ਗੈਰ-ਇਤਿਹਾਸਕ, ਪਰਾਭੌਤਿਕ ਰੰਗਤ ਦੇ ਕੇ ਇਨ੍ਹਾਂ ਨੂੰ ਬ੍ਰਾਹਮਣੀ ਧਰਮ ਦੇ ਘੇਰੇ ਵਿਚ ਹੀ
ਲੈ ਆਂਦਾ। ਇਨ੍ਹਾਂ ਭਗਤਾਂ ਦੇ ਜੀਵਨ ਨਾਲ ਬਹੁਤ ਸਾਰੀਆਂ ਦੈਵੀ ਰੰਗਤ ਵਾਲੀਆਂ ਸਾਖੀਆਂ ਜੋੜ ਕੇ
ਇਨ੍ਹਾਂ ਨੂੰ ਬ੍ਰਾਹਮਣੀ ਅਵਤਾਰ, ਮਹਾਂਪੁਰਸ਼ ਸਿੱਧ ਕਰਕੇ ਇਨ੍ਹਾਂ ਦੇ ਪ੍ਰਚੰਡ ਵਿਦਰੋਹ ਨੂੰ ਇਤਿਹਾਸਕ
ਪ੍ਰਸੰਗ ਤੋਂ ਲਾਂਭੇ ਕਰ ਦਿੱਤਾ।

**ਭਗਤ ਰਵਿਦਾਸ ਜੀ ਦੀ ਬਾਣੀ ਵਿਚ ਦਲਿਤ ਚੇਤਨਾ**

ਦਲਿਤ ਚੇਤਨਾ ਦਾ ਸੰਕਲਪ/ਸਿਧਾਂਤ ਭਗਤ ਰਵਿਦਾਸ ਜੀ ਦੀ ਪਰਮ-ਸੱਤਾ ਨਾਲ

ਇਕਮਿਕਤਾ ਤੋਂ ਬਾਅਦ ਬਖਸ਼ਿਸ਼ ਹੋਈ ਬਾਣੀ / ਬ੍ਰਹਿਮੰਡੀ ਚਿੰਤਨ ਵਿਚੋਂ ਆਪ-ਮੁਹਾਰੇ ਸਥਾਪਿਤ ਹੁੰਦਾ ਦਿਸਦਾ ਹੈ। ਇਹ ਦੈਵੀ ਦਲਿਤ ਚੇਤਨਾ ਕਿਸੇ ਖਿਆਲੀ, ਬੌਧਿਕ ਝੁਕਾਵਾਂ ਦੀ ਬਜਾਏ ਪਰਮ-ਸੱਤਾ ਦੇ ਨੂਰ ਨਾਲ ਸਰਸ਼ਾਰ 'ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰ ਨ ਕੋਇ' ਦੇ ਵਿਸਮਾਦੀ/ ਬ੍ਰਹਿਮੰਡੀ ਚਿੰਤਨ ਉੱਪਰ ਆਧਾਰਿਤ ਹੈ। ਸੋ ਇਸ ਦਲਿਤ ਚੇਤਨਾ ਦਾ ਆਧਾਰ ਪਰਮ-ਸੱਤਾ ਨਾਲ ਇਕਮਿਕਤਾ ਉੱਪਰ ਆਧਾਰਿਤ ਵਿਸਮਾਦੀ ਬ੍ਰਹਿਮੰਡੀ ਚਿੰਤਨ ਹੈ।

ਭਗਤ ਰਵਿਦਾਸ ਜੀ ਦੇ ਜੀਵਨ ਵੇਰਵਿਆਂ ਸੰਬੰਧੀ ਪ੍ਰਮਾਣਿਕ ਤੱਥਾਂ ਦੀ ਘਾਟ ਹੈ, ਪਰ ਫਿਰ ਵੀ ਮਿਲਦੇ ਤੱਥਾਂ ਅਨੁਸਾਰ ਉਨ੍ਹਾਂ ਦਾ ਜਨਮ ਬਨਾਰਸ ਵਿਚ ਚਮਾਰ (ਸ਼ੂਦਰ) ਜਾਤ ਵਿਚ ਹੋਇਆ ਅਤੇ ਉਨ੍ਹਾਂ ਦੇ ਵੱਡੇ-ਵਡੇਰੇ ਨਗਰ ਵਿਚ ਢੋਰ ਢੋਣ ਦਾ ਕੰਮ ਕਰਦੇ ਸਨ ਅਤੇ ਭਗਤ ਜੀ ਆਪ-ਖੁਦ ਵੀ ਇਹੀ ਕਿਤਾ-ਪੁਰਖੀ ਕੰਮ ਕਰਦੇ ਸਨ। ਇਕ ਵਿਦਵਾਨ ਅਨੁਸਾਰ 'ਕਲਪਨਾ ਕਰੋ ਕਿ ਅੱਜ ਤੋਂ ਸੈਂਕੜੇ ਵਰ੍ਹੇ ਪਹਿਲਾਂ ਦੇ ਭਾਰਤ ਵਿਚ ਜਦੋਂ ਭਗਤ ਜੀ ਪੈਦਾ ਹੋਏ ਹੋਣਗੇ ਤਾਂ ਉਨ੍ਹਾਂ ਦੀ ਜਾਂ ਆਸ-ਪਾਸ ਦੀ ਕੀ ਹਾਲਤ ਹੋਵੇਗੀ। ਮਾਊ ਬਸਤੀ ਤੋਂ ਹਟਵੀਂ, ਨੀਵੀਂ ਜਿਹੀ ਗੰਦੀ ਮੰਦੀ ਥਾਂ। ਗਿਣਤੀ ਦੀਆਂ ਝੁੱਗੀਆਂ ਜਾਂ ਛੱਪਰ। ਉਨ੍ਹਾਂ ਵਿਚ ਵਸਦੇ ਮੈਲੇ ਕੁਚੈਲੇ, ਅੱਧ-ਭੁੱਖੇ, ਨਿੱਕੇ-ਵੱਡੇ ਮਨੁੱਖੀ ਪਿੰਜਰ। ਅਉਖਤੀ ਸਵਰਨ ਜਾਤੀਆਂ ਤੋਂ ਕੱਟੇ ਹੋਏ। ਸਫਾਈ, ਦਵਾਈ ਜਾਂ ਪੜ੍ਹਾਈ ਦੀ ਅਣਹੋਂਦ। ਦਿਨ ਰਾਤ ਕੱਚੇ ਪੱਕੇ ਚੰਮ ਦੀ ਬੋਅ। ਹਰ ਇਕ ਵੱਲੋਂ ਤਿਰਸਕਾਰ ਤੇ ਨਫ਼ਰਤ ਦਾ ਵਿਵਹਾਰ। ਜੀਵਨ ਭਰ ਸਮਾਜ ਵਿਚ ਕੋਈ ਉਚੇਰਾ ਦਰਜਾ ਪ੍ਰਾਪਤ ਕਰਨ ਦੀ ਅਸੰਭਾਵਨਾ।' ਉਪਰੋਕਤ ਵਰਣਨ ਅਨੁਸਾਰ ਭਗਤ ਜੀ ਨੇ ਇਸ ਦਲਿਤ ਚੀਖ, ਵੇਦਨਾ, ਪੀੜ, ਚੁਭਨ, ਘੁਟਣ ਅਤੇ ਛਟਪਟਾਹਟ ਨੂੰ ਦੇਖਿਆ, ਆਪਣੇ ਪਿੰਡੇ ਉੱਪਰ ਹੰਢਾਇਆ ਅਤੇ ਆਰੀਆ/ਬ੍ਰਾਹਮਣੀ ਵਰਨ-ਵੰਡ ਦੇ ਉਨ੍ਹਾਂ ਸਾਰੇ ਸਿਧਾਂਤਾਂ, ਵਿਧੀ-ਵਿਧਾਨਾਂ, ਮਨੌਤਾਂ, ਅਮਲਾਂ ਵਿਰੁੱਧ ਬਗਾਵਤ ਕੀਤੀ, ਜਿਸ ਵਿਚ ਸ਼ੂਦਰ, ਦਲਿਤ, ਦਮਿਤ, ਹਾਸ਼ੀਆਗ੍ਰਸਤ ਲੋਕਾਂ ਨੂੰ ਗੈਰ-ਹਾਜ਼ਰ ਕਰ ਦਿੱਤਾ ਗਿਆ ਸੀ। ਇਸੇ ਦਲਿਤ ਚੀਖ, ਵੇਦਨਾ, ਪੀੜ, ਚੁਭਨ, ਘੁਟਣ ਅਤੇ ਛਟਪਟਾਹਟ ਸੰਬੰਧੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 16 ਰਾਗਾਂ ਵਿਚ ਦਰਜ ਭਗਤ ਜੀ ਦੇ 40 ਸ਼ਬਦਾਂ ਵਿਚੋਂ ਕੁਝ ਪ੍ਰਮਾਣ ਦੇਖੇ ਜਾ ਸਕਦੇ ਹਨ :-

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਭਾਈ ਗੁਰਦਾਸ ਜੀ ਆਪਣੀ ਦਸਵੀਂ ਵਾਰ ਵਿਚ ਭਗਤ ਜੀ ਬਾਰੇ ਇਉਂ ਲਿਖਦੇ ਹਨ :

ਭਗਤੁ ਭਗਤੁ ਜਗ ਵਜਿਆ ਚਹੁੰ ਚਕਾਂ ਦੇ ਵਿਚ ਚਮਰੇਟਾ ॥

(ਭਾ. ਗੁਰਦਾਸ ਜੀ, ਵਾਰ 10, ਪਉੜੀ 17)

## ਰਵਿਦਾਸ ਜੀ ਦੇ ਵਿਸਮਾਦੀ ਚਿੰਤਨ ਉਪਰ ਆਧਾਰਿਤ ਪਰਮ-ਸੱਤਾ ਦਾ ਸਰੂਪ

**ਸਰਵ-ਵਿਆਪਕ** : ਜਿਵੇਂ ਪਾਣੀ ਅਤੇ ਪਾਣੀ ਦੀਆਂ ਲਹਿਰਾਂ ਵਿਚ ਕੋਈ ਫਰਕ ਨਹੀਂ ਹੈ। ਜਿਵੇਂ ਸੋਨੇ ਅਤੇ ਸੋਨੇ ਦੇ ਗਹਿਣਿਆਂ ਦਾ ਮੂਲ ਇਕ ਹੀ ਹੈ ਇਸੇ ਤਰ੍ਹਾਂ ਅਸਲੀਅਤ ਵਿਚ ਪਰਮ ਸੱਤਾ ਅਤੇ ਸਮੁੱਚੀ ਮਨੁੱਖਤਾ ਵਿਚ ਕੋਈ ਫਰਕ/ਭਿੰਨ-ਭੇਦ ਨਹੀਂ ਹੈ :

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥੧॥ (ਗੁਰੂ ਗ੍ਰੰਥ ਸਾਹਿਬ, ਪੰਨਾ 93)

ਪਰ ਜਿਵੇਂ ਕਈ ਵਾਰ ਸਮੁੰਦਰ ਵਿਚ ਤੂਫਾਨ ਆਉਣ ਕਾਰਨ ਸਮੁੰਦਰੀ ਲਹਿਰਾਂ ਅਤੇ ਸਮੁੰਦਰ ਵੱਖਰੇ ਪ੍ਰਤੀਤ ਹੁੰਦੇ ਹਨ। ਜਿਵੇਂ ਕਈ ਵਾਰ ਹਨੇਰੇ ਵਿਚ ਰੱਸੀ ਦੇ ਸੱਪ ਹੋਣ ਦਾ ਭੁਲੇਖਾ ਲੱਗ ਜਾਂਦਾ ਹੈ, ਇਸੇ ਤਰ੍ਹਾਂ ਮਨੁੱਖ ਸਿਰਫ ਆਪਣੀ ਹਉਮੈ/ਅਗਿਆਨਤਾ ਕਾਰਨ ਉਸਨੂੰ ਆਪਣੇ ਤੋਂ ਵੱਖ ਸਮਝਦਾ ਹੈ :

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 657)

ਇਹ ਦੈਵੀ ਸੱਤਾ ਕਿਸੇ ਖਾਸ ਨਸਲ, ਰੰਗ-ਰੂਪ, ਧਰਮ, ਜਾਤ, ਵਰਣ, ਲਿੰਗ ਆਦਿਕ ਨਾਲ ਸੰਬੰਧਿਤ ਕਿਸੇ ਖਾਸ ਲੋਕਾਂ ਨਾਲ ਹੀ ਸੰਬੰਧਿਤ ਨਹੀਂ ਹੈ ਸਗੋਂ ਹਰੇਕ ਮਨੁੱਖ ਇਸ ਦੈਵੀ ਸੱਤਾ ਨਾਲ ਇਕਮਿਕਤਾ ਪ੍ਰਾਪਤ ਕਰਨ ਦਾ ਸਮਾਨ ਅਧਿਕਾਰੀ ਹੈ। ਭਗਤ ਜੀ ਨੇ ਡੰਕੇ ਦੀ ਚੋਟ ਨਾਲ ਉਨ੍ਹਾਂ ਬ੍ਰਾਹਮਣੀ ਸਿਧਾਂਤਾਂ, ਮਨੌਤਾਂ ਵਿਰੁੱਧ ਵਿਦਰੋਹ ਕੀਤਾ ਜਿਸ ਅਨੁਸਾਰ ਕੇਵਲ ਬ੍ਰਾਹਮਣ ਹੀ ਦੈਵੀ ਸੱਤਾ ਤੱਕ ਪਹੁੰਚ ਦਾ ਯੋਗ ਅਧਿਕਾਰੀ ਹੈ ਤੇ ਦੂਸਰੇ ਵਰਨਾਂ ਦਾ ਕੰਮ ਕੇਵਲ ਉਨ੍ਹਾਂ ਦੀ ਸੇਵਾ ਕਰਨਾ ਹੈ। ਭਗਤ ਜੀ ਅਨੁਸਾਰ ਪਰਮਾਤਮਾ ਕਿਸੇ ਦੇ ਪਿਉ ਦੀ ਜੱਦੀ ਜਾਇਦਾਦ ਨਹੀਂ ਹੈ :

ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 658)

ਸਗੋਂ ਉਹ ਤਾਂ ਪ੍ਰੇਮ, ਪਿਆਰ ਦਾ ਭੁੱਖਾ ਹੈ। ਵਰਣ ਵੰਡ ਦੀ ਚੱਕੀ ਵਿਚ ਪਿਸ ਰਹੀਆਂ ਦਲਿਤ ਸ਼੍ਰੇਣੀਆਂ ਨੂੰ ਵਰਣ-ਵੰਡ, ਜਾਤ-ਪਾਤ, ਦੇਵੀ-ਦੇਵਤਿਆਂ ਦੀ ਪੂਜਾ, ਤੀਰਥ, ਆਰਤੀ, ਆਦਿਕ ਬ੍ਰਾਹਮਣੀ ਕਰਮਕਾਂਡਾਂ ਦੀ ਫਾਹੀ ਗਲੋਂ ਲਾਹ ਕੇ ਕੇਵਲ ਤੇ ਕੇਵਲ ਪ੍ਰਭੂ ਪ੍ਰੀਤ/ਨਾਮ ਵਿਚ ਸੁਰਤ ਜੋੜ ਕੇ ਹੀਣ ਭਾਵਨਾ ਨੂੰ ਪਰ੍ਹਾਂ ਸੁੱਟਣ ਦਾ ਉਪਦੇਸ਼ ਦਿੱਤਾ ਹੈ :

ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥
ਜਹ ਜਹ ਜਾਉ ਤਹਾ ਤੇਰੀ ਸੇਵਾ ॥
ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 659)

ਵਰਨ-ਵਿਵਸਥਾ ਜਿਸ ਅਨੁਸਾਰ ਬ੍ਰਾਹਮਣ ਬ੍ਰਹਮਾ ਦੇ ਮੁੱਖ ਤੋਂ ਪੈਦਾ ਹੋਣ ਕਾਰਨ ਬ੍ਰਾਹਮਣ ਸਰਵ-ਸ੍ਰੇਸ਼ਠ ਹੈ ਤੇ ਪੈਰਾਂ ਤੋਂ ਜਨਮ ਲੈਣ ਕਾਰਨ ਸ਼ੂਦਰ ਇਸ ਜ਼ਿੰਦਗੀ ਵਿਚ ਦੁਰਕਾਰਨ/ਫਿਟਕਾਰਨ ਯੋਗ, ਨੀਚ ਹੈ, ਦੇ ਉਲਟ ਭਗਤ ਜੀ ਨੇ ਕਹੇ ਜਾਂਦੇ ਅਛੂਤ ਲੋਕਾਂ ਨੂੰ ਇਹ ਉਪਦੇਸ਼ ਦੇ ਕੇ ਉਨ੍ਹਾਂ ਇਸ ਜਾਤ-ਪਾਤੀ ਪ੍ਰਬੰਧ ਵਿਰੁੱਧ ਤਨ ਕੇ ਖਲੋਣ ਤੇ ਮੁਕਾਬਲਾ ਕਰਨ ਦੀ ਸ਼ਕਤੀ ਦਿੱਤੀ ਕਿ ਕਿਸੇ ਖਾਸ ਕੁਲ, ਵਰਣ ਵਿਚ ਜਨਮ ਲੈਣ ਨਾਲ ਮਨੁੱਖ ਸਰਵਸ੍ਰੇਸ਼ਠ ਨਹੀਂ ਬਣਦਾ, ਸਗੋਂ ਅਧਿਆਤਮਿਕ, ਨੈਤਿਕ ਗੁਣਾਂ ਨਾਲ ਭਰਪੂਰ ਹਸਤੀ ਚਾਹੇ ਉਹ ਕਿਸੇ ਵੀ ਕੁੱਲ ਵਿਚ ਪੈਦਾ ਹੋਵੇ ਕੇਵਲ ਉਹ ਹੀ ਸਨਮਾਨਯੋਗ, ਸਰਵਸ੍ਰੇਸ਼ਠ ਹੈ। ਭਗਤ ਜੀ ਅਨੁਸਾਰ :

ਜਿਹ ਕੁਲ ਸਾਧੁ ਬੈਸਨੌ ਹੋਇ ॥
ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ ॥੧॥ ਰਹਾਉ ॥
ਬ੍ਰਹਮਨ ਬੈਸ ਸੂਦ ਅਰੁ ਖ੍ਹਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 858)

ਇਨ੍ਹਾਂ ਅਧਿਆਤਮਿਕ, ਨੈਤਿਕ ਗੁਣਾਂ ਦੀ ਹੋਂਦ ਤੋਂ ਬਿਨ੍ਹਾਂ, ਸਤਿਕਾਰੇ ਜਾਂਦੇ ਇੰਦਰ ਵਰਗੇ

ਦੇਵੀ-ਦੇਵਤੇ ਵੀ ਫਿਟਕਾਰਨ ਯੋਗ ਹਨ :

ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 658)

ਗੌਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਮੀ ॥੪॥
ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥੫॥

(ਗੁਰੂ ਗ੍ਰੰਥ ਸਾਹਿਬ, ਪੰਨਾ 710)

ਸਮਾਜ, ਧਰਮ, ਰਾਜਨੀਤੀ ਵਿਚ ਦਲਿਤ ਲੋਕਾਂ ਨੂੰ ਹਾਸ਼ੀਏ 'ਤੇ ਧੱਕ ਕੇ ਬ੍ਰਾਹਮਣ ਆਪ ਪੂਰੇ ਸਿਸਟਮ ਦਾ ਕੇਂਦਰ ਬਣੇ ਹੋਏ ਸਨ। ਜ਼ਿੰਦਗੀ ਦੇ ਹਰੇਕ ਪੱਖ ਉਪਰ ਉੱਚ ਜਾਤੀ ਬ੍ਰਾਹਮਣਾਂ ਦਾ ਆਪਣਾ ਏਕਾਧਿਕਾਰ ਕੀਤਾ ਹੋਇਆ ਸੀ। 'ਜੇਕਰ ਸ਼ੂਦਰ ਵੇਦਾਂ ਨੂੰ ਸੁਣ ਲਵੇ ਤਾਂ ਉਸਦੇ ਕੰਨਾਂ ਵਿਚ ਸ਼ੀਸ਼ਾ ਅਤੇ ਲਾਖ ਭਰਵਾ ਦੇਣੀ ਚਾਹੀਦੀ ਹੈ, ਸ਼ੂਦਰ ਮੜੀਆਂ ਦੇ ਸਮਾਨ ਹੈ ਇਸ ਲਈ ਉਸਦੇ ਨਜ਼ਦੀਕ ਵੇਦ ਨਹੀਂ ਪੜ੍ਹਨਾ ਚਾਹੀਦਾ। ਸ਼ੂਦਰ ਨੂੰ ਉਪਦੇਸ਼ ਨਹੀਂ ਦੇਣਾ ਚਾਹੀਦਾ' ਆਦਿਕ ਦੈਵੀ ਵਚਨਾਂ ਅਨੁਸਾਰ ਸ਼ੂਦਰ/ਦਲਿਤ ਸ਼੍ਰੇਣੀਆਂ ਦੀ ਚੇਤਨਾ ਨੂੰ ਕਾਬੂ ਵਿਚ ਰੱਖਣ ਲਈ ਉਨ੍ਹਾਂ ਨੂੰ ਹਮੇਸ਼ਾਂ ਵਿੱਦਿਆ ਤੋਂ ਦੂਰ ਰੱਖਿਆ ਗਿਆ। ਸੰਸਕ੍ਰਿਤ ਭਾਸ਼ਾ ਉਪਰ ਪੰਡਤਾਂ ਦਾ ਏਕਾਧਿਕਾਰ ਸੀ। ਦਲਿਤ ਲੋਕਾਂ ਨੂੰ ਵੇਦ ਸ਼ਾਸਤਰਾਂ ਦੇ ਨੇੜੇ-ਤੇੜੇ ਵੀ ਨਹੀਂ ਜਾਣ ਦਿੱਤਾ ਜਾਂਦਾ ਸੀ, ਪਰ ਭਗਤ ਜੀ ਨੇ ਸਦੀਆਂ ਤੋਂ ਲਿਤਾੜੇ, ਸਤਾਏ, ਦਬਾਏ ਇਨ੍ਹਾਂ ਲੋਕਾਂ ਲਈ ਲੋਕ-ਭਾਸ਼ਾ ਵਿਚ ਆਪਣੀ ਬਾਣੀ ਰਚੀ। ਭਗਤ ਜੀ ਅਨੁਸਾਰ ਅਗਿਆਨਤਾ/ਅਵਿੱਦਿਆ ਕਾਰਨ ਮਨੁੱਖ ਖੂਹ ਦਾ ਡੱਡੂ ਬਣਿਆ ਰਹਿੰਦਾ ਹੈ :

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਭਗਤ ਜੀ ਅਨੁਸਾਰ ਅਵਿੱਦਿਆ/ਅਗਿਆਨਤਾ ਕਾਰਨ ਮਨੁੱਖ ਦਾ ਬਿਬੇਕ ਦਾ ਦੀਵਾ ਧੁੰਦਲਾ ਪੈ ਜਾਂਦਾ ਹੈ ਅਤੇ ਮਨੁੱਖ ਆਤਮ-ਸਨਮਾਨ/ਸਵੈ-ਮਾਣ ਸਹਿਤ ਸਿਰ ਉੱਚਾ ਕਰਕੇ ਜ਼ਿੰਦਗੀ ਜਿਊਣੀ ਭੁੱਲ ਜਾਂਦਾ ਹੈ :-

ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥੧॥ਰਹਾਉ॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਪਰ ਅਗਮ-ਅਗੋਚਰ ਪਰਮਸੱਤਾ ਜੋ ਸਾਰੇ ਗਿਆਨ ਦਾ ਮੁੱਢ ਹੈ, ਵਿਚ ਸੁਰਤਿ ਜੋੜਨ ਕਾਰਨ ਮਨੁੱਖ ਗਿਆਨਵਾਨ ਹੋ ਜਾਂਦਾ ਹੈ। ਨੀਵੀਂ ਜਾਤ-ਪਾਤ ਦੀ ਹੀਣ ਭਾਵਨਾ, ਦੁਨਿਆਵੀ ਮੁਥਾਜਗੀਆਂ ਖਤਮ ਹੋ ਜਾਂਦੀਆਂ ਹਨ। ਸਵੈ-ਮਾਣ ਜਾਗ੍ਰਿਤ ਹੋ ਜਾਂਦਾ ਹੈ। ਢਹਿੰਦੀ ਕਲਾ ਚੜ੍ਹਦੀ ਕਲਾ ਵਿਚ ਤਬਦੀਲ ਹੋ ਜਾਂਦੀ ਹੈ। ਇਸ ਸਰਵ-ਵਿਆਪਕ ਪਰਮਾਤਮਾ ਨਾਲ ਇਕਮਿਕਤਾ ਤੋਂ ਬਾਅਦ ਮਨੁੱਖ ਅਤੇ ਪ੍ਰਭੂ ਵਿਚ ਕੋਈ ਫਰਕ ਨਹੀਂ ਰਹਿੰਦਾ।

ਮੰਤ ਅਨੰਤਹਿ ਅੰਤਰੁ ਨਾਹੀ ॥੪॥੨॥ (ਗੁਰੂ ਗ੍ਰੰਥ ਸਾਹਿਬ, ਪੰਨਾ 486)
ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥

(ਗੁਰੂ ਗ੍ਰੰਥ ਸਾਹਿਬ, ਪੰਨਾ 858)

ਭਗਤ ਜੀ ਇਸ ਵਿਸਮਾਦੀ ਚਿੰਤਨ ਦੀ ਅਮਲੀ ਪ੍ਰਸੰਗਿਕਤਾ ਉਸਾਰਨ ਲਈ ਸਮਕਾਲੀਨ ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਪੱਧਰ ਉੱਪਰ ਪ੍ਰਧਾਨ ਵਰਗਾਂ ਨਾਲ ਸੰਵਾਦ ਰਚਦੇ ਹਨ। ਇਕਾਂਗੀ ਪਰਿਪੇਖਾਂ ਉੱਪਰ ਆਧਾਰਿਤ ਸਮਕਾਲੀਨ ਕੱਟੜਵਾਦੀ ਸਿਧਾਂਤਾਂ, ਸੰਕਲਪਾਂ ਤੇ ਇਨ੍ਹਾਂ ਉੱਪਰ ਆਧਾਰਿਤ ਅਮਲ, ਸੰਸਥਾਵਾਂ ਵਿਰੁੱਧ ਬਗਾਵਤ ਕਰਦੇ ਹੋਏ, ਇਨ੍ਹਾਂ ਨੂੰ ਰੱਦ ਕਰਦੇ ਹੋਏ, ਵਿਸਮਾਦੀ ਚਿੰਤਨ ਉੱਪਰ ਆਧਾਰਿਤ ਅਨੇਕ-ਪਾਸਾਰੀ 'ਬੇਗਮਪੁਰਾ/ਹਮ-ਸ਼ਹਿਰੀ' ਸਿਧਾਂਤ ਨੂੰ, ਸਿਰ ਤਲੀ ਤੇ ਰੱਖ

ਕੇ ਸਥਾਪਿਤ ਕਰਦੇ ਹਨ :

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 1124)

ਭਾਵ ਜਨਮ ਦੇ ਆਧਾਰ ਉੱਪਰ ਕੋਈ ਚੰਡਾਲ ਨਹੀਂ ਹੁੰਦਾ ਸਗੋਂ ਪ੍ਰਭੂ ਭਗਤੀ/ਅੰਤਿਮ ਸੱਤਾ ਨਾਲ ਇਕਮਿਕਤਾ ਤੋਂ ਬਗੈਰ ਵੇਦਾਂ ਅਨੁਸਾਰ ਨਿਸ਼ਚਿਤ ਛੇ ਕਰਮ ਕਰਨ ਵਾਲਾ ਉੱਚ-ਜਾਤੀ ਬ੍ਰਾਹਮਣ ਵੀ ਚੰਡਾਲ ਹੈ। ਕੇਵਲ ਤੇ ਕੇਵਲ ਪ੍ਰਭੂ ਭਗਤੀ/ਪ੍ਰਭੂ ਦੀ ਪਿਆਰ ਭਰੀ ਯਾਦ ਦੁਆਰਾ ਹੀ ਬ੍ਰਾਹਮਣ, ਖੱਤਰੀ, ਵੈਸ਼, ਸੂਦਰ, ਡੂਮ, ਚੰਡਾਲ, ਮਲੇਛ ਆਦਿਕ ਹਰੇਕ ਮਨੁੱਖ ਆਪਣੇ ਆਪ ਨੂੰ ਅਤੇ ਆਪਣੇ ਪਰਿਵਾਰ ਨੂੰ ਪਵਿੱਤਰ ਬਣਾ ਲੈਂਦਾ ਹੈ :

ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 858)

ਸਦੀਆਂ ਤੋਂ ਪ੍ਰਚਲਿਤ ਇਸ ਵਰਣ-ਵੰਡ ਨੇ ਹਾਸ਼ੀਆ-ਗ੍ਰਸਤ, ਦਲਿਤ ਲੋਕਾਂ ਵਿਚ ਇੰਨੀ ਜ਼ਿਆਦਾ ਹੀਣ-ਭਾਵਨਾ ਭਰ ਦਿੱਤੀ ਗਈ ਸੀ ਕਿ ਉਹ ਆਪਣੇ ਹਾਲਾਤਾਂ ਨੂੰ ਪਿਛਲੇ ਜਨਮ ਦਾ ਫਲ ਸਮਝ ਕੇ, ਆਪਣੀ ਕਿਸਮਤ ਸਮਝ ਕੇ ਬੇ-ਗੈਰਤ/ਅਣਖ-ਹੀਣ ਜ਼ਿੰਦਗੀ ਜਿਊਣ ਲੱਗ ਪਏ। ਭਗਤ ਜੀ ਨੇ ਇਨ੍ਹਾਂ ਹਾਸ਼ੀਆਗ੍ਰਸਤ ਲੋਕਾਂ ਨੂੰ ਇਸ ਹੀਣ ਭਾਵਨਾ ਤੋਂ ਕੱਢਣ ਅਤੇ ਆਤਮਿਕ ਉੱਚਤਾ ਪ੍ਰਾਪਤ ਕਰਨ ਲਈ ਜੀਵਨ ਦੇ ਕਰਮ ਖੇਤਰ ਵਿਚ ਵਿਚਰਦੇ ਹੋਏ, ਦੈਵੀ ਹਸਤੀ ਨਾਲ ਇਕਮਿਕ ਹੋਣ ਦਾ ਉਪਦੇਸ਼ ਦਿੱਤਾ। ਡੰਕੇ ਦੀ ਚੋਟ ਨਾਲ ਇਹ ਕਿਹਾ ਕਿ ਪਰਮਾਤਮਾ ਗਰੀਬ ਨਿਵਾਜ਼ ਹੈ ਨਾ ਕਿ ਅਮੀਰ ਨਿਵਾਜ।

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 1106)

ਸੋ ਭਗਤ ਜੀ ਦੀ ਇਹ ਦਲਿਤ ਚੇਤਨਾ ਦਾ ਆਧਾਰ ਪਰਮਸੱਤਾ ਦੀ ਏਕਤਾ ਅਤੇ ਇਸੇ ਦੈਵੀ ਸੱਤਾ ਦੇ ਆਧਾਰ ਉੱਪਰ ਸਮਾਜ ਦੀ ਏਕਤਾ ਹੈ। ਜਨਮ, ਜਾਤ-ਪਾਤ, ਨਸਲ, ਰੰਗ-ਰੂਪ, ਲਿੰਗ, ਧਰਮ ਆਦਿਕ ਦੇ ਆਧਾਰ ਉੱਪਰ ਕੋਈ ਵੀ ਪਵਿੱਤਰ-ਅਪਵਿੱਤਰ ਨਹੀਂ ਹੁੰਦਾ, ਸਗੋਂ ਹਰੇਕ ਮਨੁੱਖ ਦੈਵੀ-ਹਸਤੀ ਨਾਲ ਮਿਲਾਪ ਦਾ ਇਕ-ਸਮਾਨ ਅਧਿਕਾਰੀ ਅਤੇ ਸਨਮਾਨਜਨਕ ਜ਼ਿੰਦਗੀ ਬਤੀਤ ਕਰਨ ਦਾ ਅਧਿਕਾਰੀ ਹੈ। ਜਿਵੇਂ ਤਾੜੀ ਦੇ ਰੁੱਖ ਨੂੰ ਅਪਵਿੱਤਰ ਮੰਨਿਆ ਜਾਂਦਾ ਹੈ। ਇਸੇ ਕਾਰਨ ਲੋਕ ਉਸਦੀ ਛਾਂ ਹੇਠਾਂ ਨਹੀਂ ਬੈਠਦੇ, ਪਰੰਤੂ ਉਸ ਰੁੱਖ ਦੀ ਛਿੱਲ ਤੋਂ ਵਧੀਆ ਕਾਗਜ਼ ਬਣਦਾ ਹੈ। ਉਸੇ ਕਾਗਜ਼ ਉੱਪਰ ਜਦੋਂ ਪ੍ਰਭੂ ਭਗਤੀ ਦੇ ਭਜਨ ਲਿਖੇ ਜਾਂਦੇ ਹਨ ਤਾਂ ਸਭ ਕੋਈ ਉਨ੍ਹਾਂ ਕਾਗਜ਼ਾਂ ਨੂੰ ਨਮਸਕਾਰ ਕਰਦਾ ਹੈ। ਇਸੇ ਤਰ੍ਹਾਂ ਨਾਮ ਵਿਚ ਸੁਰਤ ਜੋੜਨ ਕਾਰਨ ਕਹੀ ਜਾਂਦੀਆਂ ਨੀਵੀਆਂ ਜਾਤਾਂ ਦੇ ਲੋਕ ਵੀ ਸਨਮਾਨਜਨਕ ਪਦਵੀ ਪ੍ਰਾਪਤ ਕਰ ਲੈਂਦੇ ਹਨ :-

ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਰਵਿਦਾਸ ਜੀ ਦੀ ਅਗਮ-ਅਗੋਚਰ ਪਰਮ-ਸੱਤਾ ਨਾਲ ਇਕਮਿਕਤਾ ਤੋਂ ਬਾਅਦ, ਬਖਸ਼ਿਸ਼

ਹੋਈ ਰੱਬੀ-ਬਾਣੀ/ਬ੍ਰਹਮ-ਬੀਚਾਰ ਉੱਪਰ ਆਧਾਰਿਤ ਵਿਸਮਾਦੀ ਚਿੰਤਨ, ਸਭਿਆਚਾਰਕ/ਸੰਸਕ੍ਰਿਤਕ ਵੰਨ-ਸੁਵੰਨਤਾ ਨੂੰ ਅਕਾਲ-ਪੁਰਖ ਦੀ ਦੇਣ, ਇਕ-ਨੂਰ ਤੋਂ ਉਤਪੰਨ ਹੋਇਆ ਸਮਝ ਕੇ, ਹਰ ਇਕ ਮਨੁੱਖ ਨੂੰ ਮਾਣ, ਸਤਿਕਾਰ ਤੇ ਇੱਜ਼ਤ ਭਰਪੂਰ ਜ਼ਿੰਦਗੀ ਜਿਊਣ ਦਾ ਅਧਿਕਾਰੀ ਮੰਨਦਾ ਹੈ। ਪਰਮਸੱਤਾ ਨਾਲ ਇਕਮਿਕਤਾ ਪ੍ਰਾਪਤ ਹੋਣ ਤੇ ਸਭ ਸਰੀਰਾਂ ਵਿਚ ਇਕਸਾਰ ਵਿਆਪਕ ਸਮੇਂ ਅਤੇ ਸਥਾਨ ਦੇ ਘੇਰੇ ਤੋਂ ਪਰੇ ਦੈਵੀ ਸੱਤਾ ਦਾ ਦੀਦਾਰ ਹੋ ਜਾਂਦਾ ਹੈ ਤੇ ਜਾਤਿ-ਅਭਿਮਾਨ, ਸਰੀਰਕ ਮੋਹ, ਕੁਸੰਗਤ, ਤ੍ਰਿਸ਼ਨਾ, ਨਿੰਦਿਆ ਆਦਿਕ ਮਰ ਜਾਂਦੇ ਹਨ। ਜਿਵੇਂ ਚੰਦਨ ਦੇ ਨੇੜੇ ਰਹਿਣ ਕਾਰਨ ਹਰਿੰਡ ਦੇ ਬੂਟੇ ਵਿੱਚੋਂ ਵੀ ਮਹਿਕ ਆਉਣੀ ਸ਼ੁਰੂ ਹੋ ਜਾਂਦੀ ਹੈ ਇਸੇ ਤਰ੍ਹਾਂ ਇਸ ਦੈਵੀ ਮਿਲਾਪ ਤੋਂ ਬਾਅਦ ਜਨਮ, ਜਾਤ-ਪਾਤ, ਰੰਗ-ਰੂਪ, ਨਸਲ, ਲਿੰਗ ਦੇ ਵਖਰੇਵੇਂ ਕੋਈ ਹੋਂਦ ਨਹੀਂ ਰੱਖਦੇ :-

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 486)

ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥
(ਗੁਰੂ ਗ੍ਰੰਥ ਸਾਹਿਬ, ਪੰਨਾ 733)

ਕਰਮ-ਵਾਦ ਅਤੇ ਕਿਸਮਤ-ਵਾਦ ਦਾ ਵਿਰੋਧ ਕਰਦੇ ਹੋਏ ਇਨ੍ਹਾਂ ਦਲਿਤ, ਦਲਿਤ ਲੋਕਾਂ ਨੂੰ ਆਸ਼ਾਵਾਦੀ ਰਹਿਣ ਦਾ ਸੰਦੇਸ਼ ਦਿੱਤਾ। ਦੈਵੀ ਹਸਤੀ ਦੇ ਕਰੁਣਾਨਿਧਿ, ਗਰੀਬ-ਨਿਵਾਜ, ਦਇਆਲ, ਜਗਤ-ਸੁਆਮੀ, ਰਿਜ਼ਕ-ਦਾਤਾ, ਪਿਉ-ਮਾਂ ਆਦਿਕ ਸਰਗੁਣ ਸਰੂਪਾਂ ਨੂੰ ਬਿਆਨ ਕਰਦੇ ਅਤੇ ਜਨ-ਸਾਧਾਰਨ ਵਿਚ ਪ੍ਰਚਲਿਤ ਪੌਰਾਣਿਕ ਮਿਥਿਹਾਸਕ ਹਵਾਲੇ ਜਿਵੇਂ ਪਿੰਗੁਲਾ ਵੇਸ਼ਵਾ, ਅਜਾਮਲ ਵਿਕਾਰੀ, ਸ਼ਿਕਾਰੀ ਅਤੇ ਵਾਲਮੀਕ ਰਿਸ਼ੀ, ਭਗਤ ਕਬੀਰ, ਭਗਤ ਤ੍ਰਿਲੋਚਨ, ਭਗਤ ਸਧਨਾ, ਭਗਤ ਸੈਨ, ਭਗਤ ਨਾਮਦੇਵ ਜੀ ਆਦਿਕ ਬਾਰੇ ਇਤਿਹਾਸਕ ਹਵਾਲੇ ਦੇ ਕੇ ਆਮ ਜਨ-ਸਾਧਾਰਨ ਦੇ ਚੇਤਨ ਦੇ 'ਹਮ-ਸ਼ਹਿਰੀ' ਹੋਣ ਦੇ ਅਹਿਸਾਸ/ਜਜ਼ਬੇ ਨੂੰ ਹੋਰ ਪ੍ਰਚੰਡ ਕਰ ਦਿੱਤਾ।

ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥੧॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1124)

— ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 1124)

— ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ॥੧॥
ਨਿਮਤ ਨਾਮਦੇਉ ਦੂਧੁ ਪੀਆਇਆ ॥ ਤਉ ਜਗ ਜਨਮ ਸੰਕਟ ਨਹੀ ਆਇਆ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 487)

ਜਿਵੇਂ ਸੂਰਜ ਦੇ ਪ੍ਰਕਾਸ਼ ਨਾਲ ਰਾਤ ਚਲੀ ਜਾਂਦੀ ਹੈ, ਜਿਵੇਂ ਪਾਰਸ ਦੀ ਛੂਹ ਨਾਲ ਲੋਹਾ ਸੋਨਾ ਬਣ ਜਾਂਦਾ ਹੈ, ਜਿਵੇਂ ਚੰਦਨ ਦੇ ਦਰਖਤ ਨਾਲ ਲੱਗਦੇ ਦਰਖਤਾਂ ਵਿਚੋਂ ਆਪਣੇ-ਆਪ ਖੁਸ਼ਬੂ ਆਉਣ ਲੱਗ ਪੈਂਦੀ ਹੈ, ਇਵੇਂ ਹੀ ਨਾਮ ਜਪਣ ਨਾਲ ਜਾਤ-ਪਾਤ ਇਵੇਂ ਉਡ ਜਾਂਦੀ ਹੈ ਜਿਵੇਂ ਹਨੇਰੀ ਅੱਗੇ ਕੱਖ-ਕਣ :

ਕਹਿ ਰਵਿਦਾਸ ਜੋ ਜਪੈ ਨਾਮੁ ॥
ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 1186)

ਉਸ ਸਮੇਂ ਦਾ ਪੂਜਾ ਵਿਧਾਨ ਕੁਝ ਇਸ ਤਰ੍ਹਾਂ ਸੀ ਕਿ ਇਹ ਉੱਚ ਵਰਗਾਂ ਤੇ ਅਮੀਰ ਤਬਕੇ ਨੂੰ ਹੀ ਰਾਸ ਆ ਸਕਦਾ ਸੀ। ਇਸ ਵਿਚ ਵੱਡਮੁੱਲੀਆਂ ਵਸਤਾਂ ਜਿਵੇਂ ਚੰਦਨ, ਧੂਫ, ਦੀਪ, ਦੁੱਧ, ਫਲ ਫੁੱਲ ਆਦਿਕ ਦੀ ਵਰਤੋਂ ਹੁੰਦੀ ਸੀ। ਬ੍ਰਾਹਮਣੀ ਵਰਣ-ਵੰਡ ਅਨੁਸਾਰ ਸ਼ੂਦਰ/ਦਲਿਤ ਸ਼੍ਰੇਣੀਆਂ ਨੂੰ ਇਨ੍ਹਾਂ ਪਦਾਰਥਾਂ ਦੀ ਵਰਤੋਂ ਦੀ ਮਨਾਹੀ ਸੀ। ਭਗਤ ਜੀ ਨੇ ਪਰਮ ਸੱਤਾ ਦੇ ਇਸ ਬ੍ਰਾਹਮਣੀ ਪੂਜਾ ਵਿਧਾਨ ਵਿਰੁੱਧ ਬਗਾਵਤ ਕਰਦੇ ਹੋਏ, ਸਾਰੇ ਵਿਸ਼ਵ ਨੂੰ ਕਲਾਵੇ ਵਿਚ ਲੈਣ ਵਾਲੇ ਨਵੇਂ ਅਨੇਕ-ਪਰਤੀ, ਬ੍ਰਹਿਮੰਡੀ ਪੂਜਾ-ਵਿਧਾਨ ਨੂੰ ਸਥਾਪਿਤ ਕਰਨ ਦੇ ਯਤਨ ਕੀਤੇ ਹਨ। ਭਗਤ ਜੀ ਅਨੁਸਾਰ ਅਸਲੀ ਪੂਜਾ ਤਾਂ ਤਨ ਮਨ ਦੇ ਅਰਪਣ ਕਰਨ ਨਾਲ ਹੁੰਦੀ ਹੈ। ਉਪਰ ਵਰਣਿਤ ਵਸਤਾਂ ਤਾਂ ਜੂਠੀਆਂ ਹਨ : ਦੁੱਧ ਇਸ ਲਈ ਜੂਠਾ ਹੈ ਕਿ ਵੱਛਾ ਧਾਰ ਕੱਢਣ ਤੋਂ ਪਹਿਲਾਂ ਗਊ ਨੂੰ ਚੁੰਘਦਾ ਹੈ, ਫੁੱਲ ਭਵਰੇ ਨੇ ਜੂਠੇ ਕਰ ਦਿੱਤੇ ਹਨ ਤੇ ਪਾਣੀ ਮੱਛੀ ਨੇ, ਚੰਦਨ ਦੇ ਦੁਆਲੇ ਲਿਪਟੇ ਜ਼ਹਿਰੀਲੇ ਸੱਪਾਂ ਦੀਆਂ ਫੂਕਾਂ ਕਾਰਨ ਚੰਦਨ ਜੂਠਾ ਹੈ, ਸੁਗੰਧੀ ਆ ਜਾਣ ਕਾਰਨ ਧੂਪ ਤੇ ਦੀਪ ਵੀ ਜੂਠੇ ਹੋ ਜਾਂਦੇ ਹਨ। ਸੋ ਪਰਮਸੱਤਾ ਦੀ ਪੂਜਾ ਲਈ ਇਨ੍ਹਾਂ ਜੂਠੀਆਂ ਵਸਤਾਂ ਦੀ ਵਰਤੋਂ ਜਾਇਜ਼ ਨਹੀਂ ਹੈ :-

ਦੂਧੁ ਤ ਬਛਰੈ ਥਨਹੁ ਬਿਟਾਰਿਓ ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥
ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥
ਧੂਪ ਦੀਪ ਨਈਬੇਦਹਿ ਬਾਸਾ ॥
ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥
ਤਨੁ ਮਨੁ ਅਰਪਉ ਪੂਜ ਚਰਾਵਉ ॥
ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥ (ਗੁਰੂ ਗ੍ਰੰਥ ਸਾਹਿਬ, ਪੰਨਾ 525)

ਖੇਤਰੀਕਰਨ ਅਤੇ ਨਿਸ਼ਚਿਤਤਾ ਉਪਰ ਆਧਾਰਿਤ ਬ੍ਰਾਹਮਣੀ ਆਰਤੀ ਵਿਧਾਨ ਦੀ ਬਜਾਏ ਨਵੇਂ ਬ੍ਰਹਿਮੰਡੀ ਆਰਤੀ ਵਿਧਾਨ ਨੂੰ ਸਥਾਪਿਤ ਕਰਨ ਦੇ ਯਤਨ ਕੀਤੇ ਹਨ। ਬ੍ਰਾਹਮਣੀ ਪਰੰਪਰਾ ਅਨੁਸਾਰ ਥਾਲ ਵਿਚ ਦੀਵੇ ਜਗਾ ਕੇ ਅਤੇ ਫੁੱਲਾਂ ਦੀ ਵਰਖਾ ਕਰਕੇ ਆਰਤੀ ਉਤਾਰੀ ਜਾਂਦੀ ਸੀ। ਭਗਤ ਜੀ ਨੇ ਇਸ ਬਾਹਰਮੁੱਖੀ ਕਰਮਕਾਂਡ ਦਾ ਪ੍ਰਤੀਕ ਬਣ ਚੁੱਕੀ ਆਰਤੀ ਦੀ ਬਜਾਏ ਕੇਵਲ ਨਾਮ/ਸ਼ਬਦ/ਗਿਆਨ ਦੀ ਰੋਸ਼ਨੀ ਨਾਲ ਮਨ ਨੂੰ ਰੁਸ਼ਨਾਉਣ ਦਾ ਉਪਦੇਸ਼ ਦਿੱਤਾ ਹੈ :

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਸਾਰੇ ॥੧॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮੁ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 694)

ਭਗਤ ਰਵਿਦਾਸ ਜੀ ਦੁਆਰਾ ਵਿਸਮਾਦੀ ਚਿੰਤਨ ਉਪਰ ਆਧਾਰਿਤ ਦਲਿਤ ਚੇਤਨਾ ਅੱਗੇ
ਚੱਲ ਕੇ ਸਿੱਖ ਸਿਧਾਂਤ (ਗੁਰੂ ਗ੍ਰੰਥ), ਸਿੱਖ ਅਮਲ (ਗੁਰੂ-ਪੰਥ), ਸਿੱਖ ਸੰਸਥਾਵਾਂ, ਸਿੱਖ ਇਤਿਹਾਸ ਦੇ
ਰੂਪ ਵਿਚ ਆਪਣੇ ਸਿਖਰ ਤੇ ਪਹੁੰਚਦੀ ਹੈ। ਸਿੱਖ ਗੁਰੂ ਸਾਹਿਬਾਨ ਦਾ ਦੈਵੀ ਉਦੇਸ਼ ਦੁਨੀਆਂ ਦੇ ਹਰੇਕ
ਮਨੁੱਖ ਨੂੰ ਆਜ਼ਾਦੀ, ਬਰਾਬਰੀ ਉੱਪਰ ਆਧਾਰਿਤ ਪਰਸਪਰ-ਭਾਈਚਾਰਕਤਾ ਦੀ ਲੜੀ ਵਿਚ ਪਰੋਣਾ
ਸੀ। ਸਿੱਖ ਗੁਰੂ ਸਾਹਿਬਾਨ ਨੇ ਇਕ ਨਿਆਰਾ ਸਿਧਾਂਤ 'ਜਗਤ ਜਲੰਦੇ' ਦੇ ਸਨਮੁੱਖ ਪੇਸ਼ ਕੀਤਾ, ਜੋ
ਧਾਰਮਿਕ, ਸੱਭਿਆਚਾਰਕ/ਸੰਸਕ੍ਰਿਤਕ ਵੰਨ-ਸੁਵੰਨਤਾ ਨੂੰ ਪ੍ਰਭੂ ਦੀ ਦੇਣ ਸਮਝ ਕੇ ਵਿਚ :

ਸਭੇ ਸਾਝੀਵਾਲ ਸਦਾਇਨਿ
ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥੩॥ (ਗੁਰੂ ਗ੍ਰੰਥ ਸਾਹਿਬ, ਪੰਨਾ 97)
ਏਕੁ ਪਿਤਾ ਏਕਸ ਕੇ ਹਮ ਬਾਰਿਕ
ਤੂ ਮੇਰਾ ਗੁਰ ਹਾਈ ॥ (ਗੁਰੂ ਗ੍ਰੰਥ ਸਾਹਿਬ, ਪੰਨਾ 611)

ਅਨੁਸਾਰ ਹਰੇਕ ਮਨੁੱਖ ਨੂੰ ਮਾਣ, ਸਤਿਕਾਰ ਅਤੇ ਇੱਜ਼ਤ ਭਰਪੂਰ ਜ਼ਿੰਦਗੀ ਜਿਊਣ ਦਾ ਅਧਿਕਾਰੀ
ਮੰਨਦਾ ਹੈ। ਇਹ ਸਾਰਾ ਕੁਝ ਸਿਧਾਂਤ ਰੂਪ ਵਿਚ ਬਾਣੀ ਵਿਚ ਮੌਜੂਦ ਹੈ ਅਤੇ ਅਮਲੀ ਰੂਪ ਵਿਚ
ਸੰਗਤੀ ਜੁਗਤਿ ਵਿਚ ਢਾਲਿਆ ਗਿਆ ਹੈ। ਇਸ ਦਲਿਤ ਚੇਤਨਾ ਲਈ ਸਿਧਾਂਤਕ ਧਰਾਤਲ ਗੁਰੂ
ਨਾਨਕ ਦੇਵ ਜੀ ਨੇ ਵੇਈਂ ਨਦੀ ਦੇ ਪ੍ਰਵੇਸ਼ ਤੋਂ ਬਾਅਦ ਦਿੱਤੇ ਪਹਿਲੇ ਉਪਦੇਸ਼ 'ਨ ਕੋ ਹਿੰਦੂ ਨ ਕੋ
ਮੁਸਲਮਾਨ' ਤੇ

ਨੀਚਾ ਅੰਦਰਿ ਨੀਚ ਜਾਤਿ ਨੀਚੀ ਤੂੰ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
(ਗੁਰੂ ਗ੍ਰੰਥ ਸਾਹਿਬ, ਪੰਨਾ 15)

ਦੁਆਰਾ ਸਿਰਜ ਦਿੱਤੀ ਸੀ ਅਤੇ ਸਿੱਖ ਇਤਿਹਾਸ ਵਿਚ ਇਸਦੀ ਅਮਲੀ ਪ੍ਰਸੰਗਿਕਤਾ ਹਾਸ਼ੀਆਗ੍ਰਸਤ
ਸ਼੍ਰੇਣੀ ਦੇ ਪ੍ਰਤੀਨਿਧ ਭਾਈ ਲਾਲੋ ਜੀ ਦੇ ਘਰੋਂ ਭੋਜਨ ਛਕਣ ਤੋਂ ਸ਼ੁਰੂ ਹੋ ਕੇ ਭਾਈ ਸੰਗਤ ਸਿੰਘ ਜੀ ਦੇ
ਸਿਰ ਕਲਗੀ ਸਜਾਉਣ ਨਾਲ ਆਪਣੇ ਸਿਖਰ ਤੇ ਪੁੱਜਦੀ ਹੈ। ਇਹ ਧਾਰਨਾ ਕਿ ਸਿਰਫ ਸ਼ਕਲ ਦੀ
ਸਮਾਨਤਾ ਕਾਰਨ ਭਾਈ ਸੰਗਤ ਸਿੰਘ ਜੀ ਦੇ ਸਿਰ ਕਲਗੀ ਸਜਾਈ ਗਈ ਗੁਰਮਤਿ ਸਿਧਾਂਤਾਂ ਦੀ ਸਹੀ
ਤਰਜਮਾਨੀ ਨਹੀਂ ਕਰਦੀ। ਰਾਤ ਦੇ ਹਨੇਰੇ ਵਿਚ ਸ਼ਕਲਾਂ ਨੂੰ ਕੌਣ ਦੇਖਦਾ ਹੈ ? ਗੁਰਮਤਿ ਦੇ ਸਿਧਾਂਤਾਂ
ਦੀ ਰੋਸ਼ਨੀ ਵਿਚ ਕਿਸੇ ਖਾਸ ਨਸਲ, ਜਾਤ-ਪਾਤ, ਲਿੰਗ, ਧਰਮ, ਕੁਲ, ਸ਼ਕਲ, ਰੰਗ-ਰੂਪ ਨਾਲ ਸਬੰਧਿਤ
ਕਿਸੇ ਖਾਸ ਵਿਅਕਤੀ ਦੀ ਬਜਾਏ ਯੋਗ, ਅਧਿਕਾਰੀ ਵਿਅਕਤੀ ਹੀ ਇਸ ਦੈਵੀ ਬਖਸ਼ਿਸ਼ ਦਾ ਅਧਿਕਾਰੀ
ਹੋ ਸਕਦਾ ਸੀ। ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ
ਵਿਭਿੰਨ ਸ਼ੂਦਰ ਕਹੀਆਂ ਜਾਣ ਵਾਲੀਆਂ ਜਾਤਾਂ ਨਾਲ ਸੰਬੰਧਿਤ ਭਗਤਾਂ ਦੀ ਬਾਣੀ ਨੂੰ ਇਸ ਗ੍ਰੰਥ ਵਿਚ
ਥਾਂ ਦੇਣੀ ਇਸ ਦੀ ਇਕ ਹੋਰ ਪ੍ਰਤੱਖ ਉਦਾਹਰਨ ਹੈ। ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਵੇਲੇ
ਅਤੇ ਫਿਰ ਇਨ੍ਹਾਂ ਤੋਂ ਆਪ ਅੰਮ੍ਰਿਤ ਛਕਣ ਵੇਲੇ ਵੀ ਇਨ੍ਹਾਂ ਲਿਤਾੜੇ, ਦਬਾਏ, ਦਲਿਤ, ਹਾਸ਼ੀਆਗ੍ਰਸਤ
ਲੋਕਾਂ ਨੂੰ ਸਿਰਮੌਰ ਥਾਂ ਦੇ ਕੇ 'ਏਕ ਪਿਤਾ ਏਕਸ ਕੇ ਹਮ ਬਾਰਿਕ' ਦੇ ਦੈਵੀ ਨਾਦ ਦੀ ਅਮਲੀ
ਪ੍ਰਸੰਗਕਿਤਾ ਸਥਾਪਿਤ ਕੀਤੀ ਗਈ। ਪਹਾੜੀ ਰਾਜਿਆਂ ਨਾਲ ਗੁਰੂ ਜੀ ਦਾ ਕੋਈ ਨਿੱਜੀ ਵੈਰ-
ਵਿਰੋਧ ਨਹੀਂ ਸੀ। ਉਹ ਅੰਮ੍ਰਿਤ ਛਕਣ ਨੂੰ ਤਿਆਰ ਸਨ ਪਰ ਉਨ੍ਹਾਂ ਦੁਆਰਾ ਸਦੀਆਂ ਤੋਂ ਦੁਰਕਾਰੇ,
ਦਬਾਏ, ਸ਼ੋਸ਼ਿਤ, ਦਲਿਤ ਲੋਕਾਂ ਨੂੰ ਆਪਣੇ ਬਰਾਬਰ ਦੀ ਥਾਂ ਦੇਣੀ ਉਨ੍ਹਾਂ ਦੇ ਬ੍ਰਾਹਮਣੀ ਸਿਧਾਂਤਾਂ,
ਅਮਲ, ਮਨੌਤਾਂ, ਚੇਤਨਾ ਦੇ ਬਿਲਕੁਲ ਉਲਟ ਸੀ ਪਰ ਗੁਰੂ ਸਾਹਿਬ ਜੀ ਦੁਨਿਆਵੀ ਵਡੱਤਣ ਨੂੰ
ਪਰ੍ਹੇ ਸੁੱਟਦੇ ਹੋਏ ਇਨ੍ਹਾਂ ਨਿਤਾਣੇ ਲੋਕਾਂ ਨੂੰ 'ਰੰਘਰੇਟਾ ਗੁਰੂ ਕਾ ਬੇਟਾ' ਦਾ ਖਿਤਾਬ ਦੇ ਕੇ ਛਾਤੀ ਨਾਲ
ਲਾਉਂਦੇ ਹਨ :-

ਜਿਨਿ ਕੀ ਜਾਤ ਬਰਨ ਕੁਲ ਮਾਂਹੀ
ਸਰਦਾਰੀ ਨਹਿ ਭਈ ਕਦਾਹੀ
ਤਿਨਿ ਹੀ ਕਉ ਸਰਦਾਰ ਬਨਾਉ
ਤਬੈ ਗੋਬਿੰਦ ਸਿੰਘ ਨਾਮ ਕਹਾਉ ।

ਸਿਧਾਂਤ ਦਾ ਰਣਜੀਤ ਨਗਾਰਾ ਪੂਰੇ ਬ੍ਰਹਿਮੰਡ ਵਿਚ ਗੂੰਜਾ ਦਿੱਤਾ ਅਤੇ ਇਸਦੀ ਅਮਲੀ ਪ੍ਰਸੰਗਿਕਤਾ ਸਥਾਪਿਤ ਕਰਨ ਲਈ ਆਪਣਾ ਸਰਬੰਸ ਨਿਛਾਵਰ ਕਰ ਦਿੱਤਾ ।

ਪਰ ਵਰਤਮਾਨ ਵਿਚ ਗੁਰਮਤਿ/ਸਿੱਖ ਪੰਥ ਦੇ ਨਿਆਰੇ, ਗੌਰਵਸ਼ੀਲ ਵਿਸਮਾਦੀ ਚਿੰਤਨ ਅਤੇ ਅਭਿਆਸ ਨੂੰ ਪਛਾਨਣ ਅਤੇ ਸਥਾਪਿਤ ਕਰਨ ਦੀ ਬਜਾਏ, ਸਮਾਜਿਕ ਅਤੇ ਰਾਜਨੀਤਿਕ ਪੱਧਰ ਉਪਰ ਪ੍ਰਧਾਨ ਵਰਗਾਂ ਦੁਆਰਾ, ਆਪੋ-ਆਪਣੇ ਰਾਜਨੀਤਿਕ ਅਤੇ ਸਭਿਆਚਾਰਕ ਹਿੱਤਾਂ ਲਈ ਇਸਨੂੰ ਕੱਟੜਵਾਦੀ, ਇਕ-ਪਾਸਾਰੀ, ਇਕ-ਪਰਤੀ ਅਰਥ ਦੇਣ ਦੀ ਕੋਸ਼ਿਸ਼ ਕੀਤੀ ਗਈ ਅਤੇ ਕੀਤੀ ਜਾ ਰਹੀ ਹੈ । ਸੱਤਾਧਾਰੀ ਵਰਗ ਇਸ ਕਾਰਜ ਦੀ ਪੂਰਤੀ ਲਈ ਪੁਜਾਰੀ ਸ਼੍ਰੇਣੀ ਅਤੇ ਧਾਰਮਿਕ ਸੰਸਥਾਵਾਂ ਨੂੰ ਵੀ ਵਰਤ ਕੇ ਇਨ੍ਹਾਂ ਨੂੰ ਨਿਰੰਕੁਸ਼ ਬਣਾਉਣ ਦੀ ਕੋਸ਼ਿਸ਼ ਕਰ ਰਿਹਾ ਹੈ । ਸਮਾਜਿਕ ਨਾ-ਬਰਾਬਰੀ, ਜਾਤ-ਪਾਤੀ ਤੇ ਨਸਲੀ ਵਿਤਕਰੇ, ਧਾਰਮਿਕ ਘੱਟ ਗਿਣਤੀ/ਦਲਿਤਾਂ ਅਤੇ ਹੋਰ ਸ਼ੋਸ਼ਿਤ ਵਰਗਾਂ ਨਾਲ ਹੋ ਰਿਹਾ ਧੱਕਾ ਅਤੇ ਡੇਰਿਆਂ ਦੀਆਂ ਸਮੱਸਿਆਵਾਂ ਆਦਿਕ, ਇਸੇ ਇਕ-ਪਾਸਾਰੀ, ਇਕ-ਪਰਤੀ ਅਰਥ ਵਾਲੀ ਮਾਨਸਿਕਤਾ ਉਪਰ ਆਧਾਰਿਤ ਹਨ ।

ਗੁਰਮਤਿ ਦੇ ਦੈਵੀ ਸਿਧਾਂਤਾਂ ਅਨੁਸਾਰ ਗੁਰੂ ਖਾਲਸਾ ਪੰਥ ਦੀ ਨਿਆਰੀ ਹੋਂਦ/ਪਹਿਚਾਣ ਹੈ ਪਰ ਇਹ ਪਹਿਚਾਣ ਕੱਟੜਵਾਦੀ, ਇਕ-ਪਾਸਾਰੀ, ਇਕ-ਪਰਤੀ ਨਹੀਂ ਸਗੋਂ 'ਇਕ ਪਰ ਅਨੇਕ-ਪਰਤੀ ਪਰਮ-ਸੱਤਾ' ਅਤੇ 'ਸਰਬ-ਸਾਂਝੀ ਮਨੁੱਖਤਾ' ਉੱਪਰ ਆਧਾਰਿਤ 'ਅਨੇਕ-ਪਾਸਾਰੀ' ਹੈ ਜੋ ਦੂਸਰੇ ਦੇ ਦੂਸਰੇਪਣ ਨੂੰ ਆਪਣੇਪਣ ਦੇ ਬਰਾਬਰ ਮਾਣ-ਸਤਿਕਾਰ ਦਿੰਦੀ ਹੈ । ਦੂਸਰੀਆਂ ਵਿਲੱਖਣ ਕੌਮਾਂ, ਸਭਿਆਚਾਰ, ਧਾਰਮਿਕ ਪਰੰਪਰਾਵਾਂ ਆਪੋ-ਆਪਣੇ ਪ੍ਰਮਾਣਿਕ ਸਥਾਨ ਵਿਚ ਕਾਇਮ ਰਹਿੰਦੇ ਹੋਏ ਵੀ ਇਸ ਵਿਸਮਾਦੀ ਚਿੰਤਨ ਉੱਪਰ ਆਧਾਰਿਤ ਅਨੇਕ-ਪਰਤੀ, ਅਨੇਕ-ਪਾਸਾਰੀ ਮਹਾਂ-ਪ੍ਰਬੰਧ ਵਿਚ ਸਮਾ ਜਾਂਦੀਆਂ ਹਨ ।

ਅੰਤ ਵਿਚ ਇਕ ਪ੍ਰਮੁੱਖ ਸਿੱਖ ਚਿੰਤਕ ਦੇ ਸ਼ਬਦਾਂ ਵਿਚ ਵਿਸ਼ਵ ਵਿਆਪੀ ਭਾਈਚਾਰੇ ਦਾ ਅੰਗ ਬਣਨ ਲਈ ਇਹ ਜ਼ਰੂਰੀ ਹੈ ਕਿ ਅਸੀਂ ਆਪਣੀ ਮੌਲਿਕਤਾ ਨੂੰ ਸਮਝੀਏ, ਉਸਦੀ ਪ੍ਰਸੰਗਿਕਤਾ ਉਸਾਰ ਕੇ ਆਪਣਾ ਤੋਹਫਾ ਹੋਰਾਂ ਭਾਈਚਾਰਿਆਂ ਕੋਲ ਲੈ ਕੇ ਜਾਈਏ ।

# ਭਗਤ ਰਵਿਦਾਸ ਦੀ ਸਾਹਿਤਕ ਪ੍ਰਤਿਭਾ

ਚਰਨਜੀਤ ਸਿੰਘ ਪੱਡਾ*

ਜਿਸ ਤਰ੍ਹਾਂ ਵਸਤੂ ਸਥਿਤੀ ਦੀ ਮੰਗ ਅਨੁਸਾਰ ਹੀ ਕੋਈ ਚੀਜ਼ ਪੈਦਾ ਹੁੰਦੀ ਹੈ, ਉਸੇ ਤਰ੍ਹਾਂ ਵਿਦਵਾਨਾਂ, ਪੰਡਤਾਂ, ਸੰਤਾਂ, ਪੀਰਾਂ-ਫਕੀਰਾਂ ਅਤੇ ਸਾਧੂਆਂ ਦੀ ਹੋਂਦ ਨੂੰ ਵੀ ਸਮੇਂ ਦੀ ਵਸਤੂ-ਸਥਿਤੀ ਸਰਅੰਜ਼ਾਮ ਦਿੰਦੀ ਹੈ, ਕਿਉਂਕਿ ਇਹ ਉਹ ਸਮਾਂ ਹੁੰਦਾ ਹੈ, ਜਦੋਂ ਆਤਮ-ਗਿਆਨ ਅਤੇ ਆਤਮ-ਸੋਝੀ ਵਕਤ ਦੀ ਲੋੜ ਬਣ ਜਾਂਦੀ ਹੈ। ਆਤਮ-ਗਿਆਨ ਅਤੇ ਆਤਮ-ਸੋਝੀ ਹੀ ਦੰਭ, ਪਾਖੰਡ ਅਤੇ ਭੇਖ ਨੂੰ ਉਸਦੇ ਅਸਲ ਰੂਪ ਵਿਚ ਸਮਝਣ ਲਈ ਫੈਸਲਾਕੁਨ ਭੂਮਿਕਾ ਨਿਭਾਉਂਦੇ ਹਨ। ਸੱਚ ਤਾਂ ਇਹ ਹੈ ਕਿ ਆਤਮਿਕ ਸ਼ੁੱਧਤਾ ਅਤੇ ਬਲਵਾਨ ਭਾਵਨਾ ਅਖਾਉਤੀ ਸਰਵਉੱਚਤਾ ਅਤੇ ਬਨਾਉਟੀ ਕੁਲੀਨਤਾ ਨੂੰ ਵੰਗਾਰਨ ਦਾ ਸਾਹਸ ਕਰ ਸਕਦੇ ਹਨ।

ਉਪਰੋਕਤ ਦੇ ਸੰਦਰਭ ਵਿਚ ਵਰਣਨਯੋਗ ਹੈ ਕਿ ਬਨਾਰਸ ਦੀ ਧਰਤੀ 'ਤੇ ਦੋ ਅਜਿਹੇ ਸੂਰਜ ਉਦੈ ਹੋਏ ਜਿਨ੍ਹਾਂ ਨੇ ਆਤਮਕ-ਗਿਆਨ ਦੇ ਖੇਤਰ ਵਿਚ ਰੂਹਾਨੀ ਪੱਧਰ ਦੀ ਕ੍ਰਾਂਤੀ ਨੂੰ ਜਨਮ ਦਿੱਤਾ। ਪਹਿਲਾ ਨਾਂ ਭਗਤ ਕਬੀਰ ਦਾ ਹੈ, ਜਿਸ ਦਾ ਜਨਮ 1398 ਈ: ਵਿਚ ਦਲਿਤ ਜਾਤੀ ਵਿਚ ਹੋਇਆ ਅਤੇ ਜਿਸਨੇ ਦੰਭੀ ਬ੍ਰਾਹਮਣਾਂ, ਅਖਾਉਤੀ ਸੰਤਾਂ, ਪਾਖੰਡੀ ਸਾਧੂਆਂ ਅਤੇ ਭੇਖੀਆਂ ਵਿਰੁੱਧ ਬੜੀ ਦਲੇਰਾਨਾ ਆਵਾਜ਼ ਬੁਲੰਦ ਕੀਤੀ। ਉਦਾਹਰਣ ਦੇ ਤੌਰ 'ਤੇ ਕਬੀਰ ਜੀ ਦੀਆਂ ਨਿਮਨ-ਲਿਖਤ ਕਾਵਿ-ਪੰਗਤੀਆਂ ਪੇਸ਼ ਹਨ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥  
ਗਲੀ ਜਿਨ੍ਹਾ ਜਪਮਾਲੀਆ ਲੋਟੇ ਹਥਿ ਨਿਬਗ ॥  
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥੧॥  
ਐਸੇ ਸੰਤ ਨ ਮੋ ਕਉ ਭਾਵਹਿ ॥  
ਡਾਲਾ ਸਿਉ ਪੇਡਾ ਗਟਕਾਵਹਿ ॥੧॥ ਰਹਾਉ ॥  
ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥  
ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 476)

ਦੂਸਰਾ ਨਾਂ ਭਗਤ ਰਵਿਦਾਸ ਜੀ ਦਾ ਹੈ, ਜਿਸਨੇ ਭਾਰਤੀ ਫਲਸਫੇ ਵਿਚ ਇਕ ਨਵੀਂ ਅਧਿਆਤਮਿਕ ਅਤੇ ਨੈਤਿਕ ਵਿਚਾਰ-ਪ੍ਰਣਾਲੀ ਨੂੰ ਜਨਮ ਦਿੱਤਾ। ਭਗਤ ਰਵਿਦਾਸ ਨੇ ਹਨੇਰੇ ਵਿਚ ਭਟਕਦੀ ਅਤੇ ਆਤਮ-ਗਿਆਨ ਵਿਹੂਣੀ ਲੋਕਾਈ ਨੂੰ ਸਿਰਫ ਢੋਆ ਹੀ ਨਹੀਂ ਸਗੋਂ ਉਸਨੂੰ ਹੀਣ ਅਹਿਸਾਸ ਦੀ ਦਲਦਲ ਵਿਚੋਂ ਨਿਕਲਣ ਦਾ ਸਾਹਸ ਵੀ ਪ੍ਰਦਾਨ ਕੀਤਾ। ਉਤਸ਼ਾਹਜਨਕ ਨੁਕਤਾ ਇਹ ਸੀ ਕਿ "ਜਿਸ ਸ਼੍ਰੇਣੀ ਦੇ ਪਰਛਾਵੇਂ ਨਾਲ ਜਿਹੜੀ ਧਰਤੀ ਅਪਵਿੱਤਰ ਹੋਈ ਸਮਝੀ ਜਾਂਦੀ ਸੀ, ਉਸੇ ਸ਼੍ਰੇਣੀ ਦੇ ਭਗਤ ਰਵਿਦਾਸ ਦੀ ਚਰਨ ਧੂੜੀ ਨਾਲ ਉਹ ਥਾਂ ਪੂਜਣਯੋਗ ਹੋ ਗਈ।"[1]

ਭਗਤ ਰਵਿਦਾਸ ਦੀ ਰਚਨਾ ਵਿਚੋਂ ਉਦੈ ਹੁੰਦੇ ਵਿਚਾਰਧਾਰਕ ਫਲਸਫੇ ਦੀ ਵਿਸ਼ੇਸ਼ਤਾ ਇਹ ਹੈ ਕਿ ਉਨ੍ਹਾਂ ਨੇ ਪਰਮਤੱਤ ਨਾਲ ਅਭੇਦ ਹੋ ਕੇ ਸਥਾਪਿਤ ਨਿਜ਼ਾਮ ਦੇ ਵਿਰੋਧ ਵਿਚ ਕੁਝ ਸਮਾਜਿਕ ਅਤੇ

---

* ਸਿੱਖ ਨੈਸ਼ਨਲ ਕਾਲਜ, ਬੰਗਾ

ਵਿਚਾਰਧਾਰਕ ਪੱਧਰ 'ਤੇ ਨਵੀਂ ਸ਼ਕਤੀ ਨੂੰ ਉਪਜਣ ਦਾ ਮੌਕਾ ਪ੍ਰਦਾਨ ਕੀਤਾ। ਇਸ ਸੰਦਰਭ ਵਿਚ ਭਗਤ ਰਵਿਦਾਸ ਦੀ ਕਾਵਿ-ਰਚਨਾ ਬੜਾ ਬਲਕਾਰੀ ਤੇ ਪ੍ਰਭਾਵਸ਼ਾਲੀ ਰੂਪ ਗ੍ਰਹਿਣ ਕਰਦੀ ਹੈ। ਵਿਚਾਰਧਾਰਕ ਪੱਧਰ 'ਤੇ ਇਹ ਉਹ ਕਾਵਿ ਰਚਨਾ ਹੈ, ਜੋ ਪੁਰਾਣੇ ਕੀਮਤ ਢਾਂਚੇ, ਵਿਚਾਰ-ਪ੍ਰਣਾਲੀ ਅਤੇ ਸੋਚ-ਵਿਧੀ ਵਿਚ ਕ੍ਰਾਂਤੀਕਾਰੀ ਅਤੇ ਯੁਗ-ਪਲਟਾਊ ਪਰਿਵਰਤਨ ਦਾ ਆਧਾਰ ਬਣਦੀ ਹੈ। ਭਗਤ ਰਵਿਦਾਸ ਦੀ ਨਿਮਨ ਲਿਖਤ ਬਾਣੀ ਵਿਚੋਂ ਸਮਾਜਿਕ ਵਿਵਸਥਾ ਤੋਂ ਅਸੰਤੁਸ਼ਟੀ ਅਤੇ ਸਮਾਜਿਕ ਰੋਸ ਦੀ ਸੂਖਮ ਭਾਵਨਾ ਨੂੰ ਬਾਰੀਕ ਗਿਆਨ ਇੰਦ੍ਰੀਆਂ ਦੇ ਸਹਾਰੇ ਮਹਿਸੂਸ ਕੀਤਾ ਜਾ ਸਕਦਾ ਹੈ।

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨਾ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 345)

ਉਪਰੋਕਤ ਪ੍ਰਸੰਗ ਵਿਚ ਇਕ ਵਿਚਾਰਨਯੋਗ ਨੁਕਤਾ ਇਹ ਵੀ ਹੈ ਕਿ ਜਦ ਭਗਤ ਰਵਿਦਾਸ ਦੀ ਆਤਮਾ ਪਰਮਾਤਮਾ ਨਾਲ ਜੁੜਦੀ ਹੈ ਤਾਂ ਇਕ ਵਿਛੜਿਆ ਹੋਇਆ ਜੀਵ ਆਤ੍ਮਿਕ ਰਿਸ਼ਤੇ ਵਿਚ ਬੱਝ ਕੇ ਆਪਣੇ ਅਸਲ ਨਾਲ ਅਭੇਦਤਾ ਅਤੇ ਅਭਿੰਨਤਾ ਦੇ ਰਿਸ਼ਤੇ ਵਿਚ ਸਹਿਜੇ ਹੀ ਢਲ ਗਿਆ ਪ੍ਰਤੀਤ ਹੁੰਦਾ ਹੈ। ਭਾਵ ਕਿ ਇੱਥੇ ਵਿਅਕਤੀ ਅਤੇ ਪਰਮਾਤਮਾ ਵਿਚ ਕੋਈ ਭੇਦ ਜਾਂ ਅੰਤਰ ਨਹੀਂ ਰਹਿ ਜਾਂਦਾ, ਭਗਤ ਰਵਿਦਾਸ ਅਤੇ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦਾ ਪਦਾਰਥਵਾਦ ਪਦਾਰਥਕ ਯਥਾਰਥ ਨੂੰ ਅਨਾਦੀ ਸੈਭੰ ਤਸੱਵਰ ਕਰਦਾ ਸੀ ਪਰ ਇਸਨੂੰ ਪੂਰੀ ਤਰ੍ਹਾਂ ਅਗੋਚਰ ਨਹੀਂ ਸੀ ਬਣਾ ਸਕਿਆ। ਪਦਾਰਥਕ ਯਥਾਰਥ ਆਪਣੇ ਆਪ ਵਿਚ ਗਤੀ-ਰਹਿਤ ਅਵਸਥਾ ਵਿਚ ਸੰਕਲਪਿਆ ਗਿਆ ਸੀ, ਜਿਸ ਕਾਰਨ ਇਸ ਨੂੰ ਗਤੀਸ਼ੀਲ ਅਵਸਥਾ ਵਿਚ ਪਹੁੰਚਣ ਲਈ... ਕਿਸੇ ਬਾਹਰੀ ਸ਼ਕਤੀ ਦੀ ਲੋੜ ਭਾਸਦੀ ਸੀ। ਇਹ ਇਸਦੀ ਵੱਡੀ ਕਮਜ਼ੋਰੀ ਸੀ। ਗੁਰੂ ਨਾਨਕ ਦੇਵ ਜੀ ਨੇ ਪਦਾਰਥਕ ਯਥਾਰਥ ਨੂੰ ਅਨਾਦੀ ਮੰਨਣ ਦੀ ਥਾਂ ਤੇ ਇਸਨੂੰ ਪਰਮਤੱਤ, ਬ੍ਰਹਮ ਜਾਂ ਵਾਹਿਗੁਰੂ ਦੀ ਰਚਨਾ ਕਿਹਾ। ਇਕ ਅਜਿਹੀ ਰਚਨਾ ਜੋ ਇਕੋ ਅਵਾਜ਼ ਇਕੋ ਹੁਕਮ ਨਾਲ ਇਕੋ ਵਾਰ ਰਚੀ ਗਈ ਹੈ"।[2] ਇਸ ਰਚਨਾ ਦਾ ਸੰਕਲਪ ਅਜਿਹਾ ਹੈ ਜਿਸ ਨਾਲ ਜੁੜ ਕੇ ਜੀਵ ਗ਼ਮ ਅਤੇ ਫਿਕਰ ਦੀ ਅਵਸਥਾ ਤੋਂ ਮੁਕਤ ਹੋ ਜਾਂਦਾ ਹੈ। ਇਹ ਅਵਸਥਾ ਅਨੰਦ ਦੀ ਅਵਸਥਾ ਹੈ। ਇਸ ਅਵਸਥਾ ਵਿਚ ਮਾਇਆ ਤੋਂ ਠੱਗੇ ਜਾਣ ਦਾ ਡਰ ਨਹੀਂ।

ਇਥੇ ਪਹੁੰਚ ਕੇ ਭਗਤ ਦਰਬਾਰੀ ਬਣ ਜਾਂਦਾ ਹੈ ਅਤੇ ਬਿਨਾਂ ਕਿਸੇ ਬੰਧਨ ਦੇ ਹਜ਼ੂਰ ਦੀ ਹਾਜ਼ਰੀ ਦਾ ਆਨੰਦ ਮਾਣ ਸਕਦਾ ਹੈ। ਭਗਤ ਰਵਿਦਾਸ ਨੇ ਇਸ ਅਵਸਥਾ ਨੂੰ ਪ੍ਰਾਪਤ ਕਰਨ ਲਈ ਸਾਧਨ ਸੰਤਾਂ ਦੀ ਸੰਗਤ ਤੇ ਨਾਮ ਦਾ ਜਾਪ ਹੀ ਦਰਸਾਏ ਹਨ :-

ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥
ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥
ਸੰਤ ਚੀ ਸੰਗਤਿ ਸੰਤ ਕਥਾ ਰਸੁ ॥
ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ ਰਹਾਉ ॥
ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ ॥੨॥
ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥
ਜਣੀ ਲਖਾਵਹੁ ਅਸੰਤ ਪਾਪੀ ਸਣਿ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਭਗਤ ਰਵਿਦਾਸ ਦੀ ਬਾਣੀ ਦੀ ਵਿਸ਼ੇਸ਼ਤਾ ਇਹ ਵੀ ਹੈ ਕਿ ਉਹ ਖ਼ੁਦ ਨੂੰ ਪ੍ਰਭੂ ਚਰਨਾਂ ਵਿਚ ਸੰਪੂਰਨ ਰੂਪ ਵਿਚ ਸਮਰਪਿਤ ਕਰ ਦਿੰਦੇ ਹਨ। ਸਮਰਪਣ ਦੀ ਇਹ ਸ਼ਿੱਦਤ ਏਨੀ ਡੂੰਘੀ ਅਤੇ ਸੰਜੀਦਾ ਹੈ ਕਿ ਪਰਮਾਤਮਾ ਨਾਲ ਅਭੇਦਤਾ ਦੀ ਪ੍ਰਕਿਰਿਆ ਕਿਸੇ ਉਚੇਚ ਦੀ ਮੁਥਾਜ ਨਹੀਂ ਰਹਿ ਜਾਂਦੀ, ਸਗੋਂ ਇਕ ਸਹਿਜ ਪ੍ਰਕਿਰਿਆ ਵਿਚ ਢਲ ਕੇ ਆਦਰਸ਼ ਨਾਲ ਇਕਮਿਕ ਹੋ ਜਾਂਦੀ ਹੈ। ਸਿੱਟੇ ਵਜੋਂ ਵਿਅਕਤੀ ਅਤੇ ਪਰਮਾਤਮਾ ਦਰਮਿਆਨ ਫ਼ਾਸਲਾ ਮੁੱਕ ਜਾਂਦਾ ਹੈ। ਇਹ ਉਹ ਮੰਜ਼ਿਲ ਹੈ, ਜਿੱਥੇ ਵਿਅਕਤੀ ਅਤੇ ਈਸ਼ਵਰ ਮੂਲ ਰੂਪ ਵਿਚ ਇਕ ਹੋ ਜਾਂਦੇ ਹਨ। ਅਸਲ ਵਿਚ "ਵਿਅਕਤੀ ਅਤੇ ਪਰਮਾਤਮਾ ਮੂਲ ਰੂਪ ਵਿਚ ਇਕ ਹੀ ਹਨ। ਅਵਿਅਕਤ ਪਰਮਾਤਮਾ ਦਾ ਵਿਅਕਤ ਰੂਪ ਹੀ ਵਿਅਕਤੀ ਹੈ।"[3] ਭਗਤ ਰਵਿਦਾਸ ਅਵਿਅਕਤ ਪਰਮਾਤਮਾ ਅਤੇ ਵਿਅਕਤ ਵਿਅਕਤੀ ਦੀ ਅਭੇਦਤਾ ਨੂੰ ਇਸ ਤਰ੍ਹਾਂ ਦਰਸਾਉਂਦੇ ਹਨ :-

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 93)

ਭਗਤ ਰਵਿਦਾਸ ਦਾ ਉਦੇ ਜਿਸ ਯੁੱਗ ਵਿਚ ਹੋਇਆ, ਉਹ ਯੁੱਗ ਖੀਣ ਹੋ ਚੁੱਕੀ ਚੇਤਨਾ ਦਾ ਯੁੱਗ ਸੀ। ਲੋਕ ਚੇਤਨਾ ਨੂੰ ਪ੍ਰਚੰਡ ਕਰਨ ਲਈ ਉਸਨੂੰ ਪ੍ਰਬੁੱਧਤਾ ਦੀ ਸਾਣ 'ਤੇ ਲਾਉਣਾ ਅਤਿਅੰਤ ਜ਼ਰੂਰੀ ਸੀ। ਕਰਮ ਕਾਂਡ ਅਤੇ ਕਰਮਾਂ ਧਰਮਾਂ ਦੇ ਨਾਕਾਰਾਤਮਕ ਰੁਝਾਨ ਲੋਕ ਅਵਚੇਤਨ ਵਿਚ ਪ੍ਰਵੇਸ਼ ਕਰ ਚੁੱਕੇ ਸਨ। ਅਜਿਹੀ ਬੀਮਾਰ ਮਾਨਸਿਕਤਾ ਨੂੰ ਨਰੋਈ ਬਣਾਉਣ ਲਈ ਜਿਸ ਪ੍ਰਬੁੱਧਤਾ ਅਤੇ ਵਿਵੇਕ ਦੀ ਜ਼ਰੂਰਤ ਸੀ, ਉਸਦਾ ਵਿਵੇਚਨ ਭਗਤ ਰਵਿਦਾਸ ਦੀ ਬਾਣੀ ਵਿਚ ਉਪਲੱਬਧ ਹੈ। ਰਵਿਦਾਸ ਜੀ ਨੇ ਪ੍ਰਾਪਤੀ ਦੇ ਵਿਭਿੰਨ ਮਾਰਗਾਂ ਦਾ ਤੁਲਨਾਤਮਕ ਅਧਿਐਨ ਕਰਕੇ ਭਗਤੀ ਅਤੇ ਨਾਮ ਮਾਰਗ ਦੀ ਸਰਵਉੱਚਤਾ ਨੂੰ ਕੇਵਲ ਸਥਾਪਿਤ ਹੀ ਨਹੀਂ ਕੀਤਾ, ਸਗੋਂ ਕਰਮ ਕਾਂਡੀ ਮਾਰਗਾਂ ਨੂੰ ਮੁਕਾਬਲਤਨ ਨਿਰਾਰਥਕ ਸਿੱਧ ਕਰਨ ਵਿਚ ਸਫ਼ਲਤਾ ਹਾਸਲ ਕੀਤੀ। ਅਵਚੇਤਨ ਵਿਚ ਵਸੇ ਅੰਧ-ਵਿਸ਼ਵਾਸ, ਭਰਮ ਅਤੇ ਡਰ ਦੀ ਅਉਧ ਲੰਮੇਰੀ ਹੋਣ ਕਾਰਨ ਇਹ ਏਨੇ ਪੱਕ ਜਾਂਦੇ ਹਨ ਕਿ ਇਨ੍ਹਾਂ ਦੇ ਪਕੇਰੇਪਨ ਨੂੰ ਤੋੜਨ ਲਈ ਇਕ ਫ਼ੌਲਾਦੀ ਹਿੰਮਤ, ਦ੍ਰਿੜਤਾ ਅਤੇ ਪ੍ਰਬੁੱਧਤਾ ਨਾਲ ਲਬਰੇਜ਼ ਪ੍ਰੌਢਤਾ ਦੀ ਜ਼ਰੂਰਤ ਹੁੰਦੀ ਹੈ। ਵਿਵੇਕ ਅਤੇ ਤਰਕ ਵਿਚ ਢਲੀ ਅਭਿਵਿਅਕਤੀ ਹੀ ਕਰਮ ਕਾਂਡ ਦੀ ਤਕਨੀਕ ਪ੍ਰਕਿਰਿਆ ਵਿਚ ਤਰੇੜਾਂ ਪੈਦਾ ਕਰਨ ਦੇ ਸਮਰੱਥ ਹੁੰਦੀ ਹੈ। ਅਨੁਭਵ-ਵਿਹੂਣੇ ਅਖੌਤੀ ਧਾਰਮਿਕ ਜੀਵਨ ਦੇ ਸ਼ਾਸਕ ਬ੍ਰਾਹਮਣਾਂ ਦੀ ਸਤ੍ਹਾ ਨੂੰ ਵੰਗਾਰਨਾ ਵੱਡੇ ਸਾਹਸ ਵਾਲਾ ਕਾਰਜ ਸੀ ਅਤੇ ਇਸ ਕਾਰਜ ਨੂੰ ਭਗਤ ਰਵਿਦਾਸ ਨੇ ਬਾਖ਼ੂਬੀ ਸਰਅੰਜਾਮ ਦਿੱਤਾ। ਸੱਚ ਤਾਂ ਇਹ ਹੈ ਕਿ "ਆਪਣੇ ਸਰੋਤ ਨਾਮ ਤਦਰੂਪ ਦੀ ਤਾਂਘ ਜੀਵ ਦੀ ਸੁਭਾਵਿਕ ਪ੍ਰਵਿਰਤੀ ਹੈ, ਪਰੰਤੂ ਇਹ ਕੂੜ-ਕ੍ਰੋਧ ਇਸ ਤਾਂਘ ਦੀ ਪੂਰਤੀ ਵਿਚ ਰੁਕਾਵਟ ਬਣੀ ਹੋਈ ਹੈ..." ਇਸ ਸੰਦਰਭ ਵਿਚ ਗੁਰੂ ਨਾਨਕ ਦੇਵ ਜੀ ਨੇ (ਵੀ) ਸਭ ਤੋਂ ਪਹਿਲਾਂ ਤਾਂ ਉਨ੍ਹਾਂ ਕਰਮ ਕਾਂਡਾਂ ਤੇ ਪਾਖੰਡ ਰੀਤਾਂ ਦੀ ਨਿਰਾਰਥਿਕਤਾ ਦਾ ਵਰਣਨ ਕੀਤਾ ਹੈ, ਜਿਹੜੇ ਅਕਸਰ ਸਾਧਾਰਨ-ਬੁਧਿ ਲੋਕਾਂ ਨੂੰ ਗੁੰਮਰਾਹ ਕਰ ਦਿੰਦੇ ਹਨ।"[4]

ਇਸ ਤਰ੍ਹਾਂ ਭਗਤ ਰਵਿਦਾਸ ਦਾ ਸਮਕਾਲੀ ਕਰਮ-ਕਾਂਡੀ ਸਤ੍ਹਾ ਨੂੰ ਸਾਹਸ ਅਤੇ ਤਰਕ ਨਾਲ ਵੰਗਾਰਨ ਅਤੇ ਕਰਮ-ਕਾਂਡ ਦੇ ਅਸਲ ਚਿਹਰੇ ਨੂੰ ਪਛਾਣਨ ਦਾ ਕਾਰਜ ਲਾਸਾਨੀ ਅਤੇ ਇਤਿਹਾਸਿਕ ਹੈ। ਵੇਦਾਂ ਦੇ ਦਸੇ ਕਰਮਾਂ 'ਤੇ ਸੰਦੇਹ ਕਰਨ ਦਾ ਨਮੂਨਾ ਹੇਠ ਲਿਖੇ ਸ਼ਬਦ ਤੋਂ ਸਪੱਸ਼ਟ ਹੋ ਜਾਂਦਾ ਹੈ :-

ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥
ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥
ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਉਪਰੋਕਤ ਪ੍ਰਸੰਗ ਵਿਚ ਗੁਰੂ ਨਾਨਕ ਦੇਵ ਆਪਣੇ ਵਿਚਾਰ ਨੂੰ ਇਸ ਤਰ੍ਹਾਂ ਵਿਅਕਤ ਕਰਦੇ ਹਨ :-

ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ ॥
ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥
ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 635)

ਨਿਰਸੰਦੇਹ ਭਗਤ ਰਵਿਦਾਸ ਨਿਰਗੁਣ ਧਾਰਾ ਦੇ ਅਜਿਹੇ ਸ਼ਿਰੋਮਣੀ ਭਗਤ ਸਨ, ਜਿਨ੍ਹਾਂ ਦੀ ਭਗਤੀ ਲਹਿਰ ਅਤੇ ਭਗਤੀ ਦਰਸ਼ਨ ਨੂੰ ਦੇਣ ਵੱਡਮੁੱਲੀ ਵੀ ਹੈ ਅਤੇ ਲਾਸਾਨੀ ਵੀ। ਉਨ੍ਹਾਂ ਦੀ ਕਾਵਿ-ਰਚਨਾ ਵਿਚਲਾ ਤਰਕ, ਦਲੀਲ ਅਤੇ ਸੰਜੀਦਗੀ ਦੀ ਸ਼ਿੱਦਤ ਜਿਸ ਪ੍ਰਤੀਕਾਤਮਕ ਸ਼ੈਲੀ ਰਾਹੀਂ ਅਭਿਵਿਅਕਤ ਹੋਈ ਹੈ, ਉਸ ਨਾਲ ਸਾਹਿਤਕ ਦਰਸ਼ਨ ਦੀ ਅਮੀਰੀ ਵਿਚ ਵਾਧਾ ਹੋਇਆ ਹੈ। ਭਗਤ ਰਵਿਦਾਸ ਦਾ ਵਿਸ਼ਾਲ ਬ੍ਰਹਿਮੰਡੀ ਅਨੁਭਵ, ਉਦਾਤ ਕਲਪਨਾ, ਭਾਵਾਂ ਦੀ ਸੂਖਮਤਾ, ਸਹਜ ਭਾਵਨਾ, ਰਸਮਈ ਕਾਵਿ-ਪ੍ਰਵਾਹ ਅਤੇ ਮੌਲਿਕਤਾ ਵਰਗੇ ਗੁਣਾਂ ਨੇ ਉਨ੍ਹਾਂ ਦੀ ਬਾਣੀ ਨੂੰ ਸਰਵਉੱਚਤਾ ਪ੍ਰਦਾਨ ਕੀਤੀ ਹੈ। ਇਸੇ ਸਾਹਿਤਕ ਪ੍ਰਤਿਭਾ ਦਾ ਸਤਿਕਾਰ ਕਰਦਿਆਂ ਅਤੇ ਵਿਚਾਰਧਾਰਕ ਨਿਰਮਲਤਾ ਨੂੰ ਸਵੀਕਾਰ ਕਰਦਿਆਂ ਗੁਰੂ ਸਾਹਿਬਾਨ ਨੇ ਭਗਤ ਰਵਿਦਾਸ ਦੀ ਸੁਜੱਗ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਦੇ ਕੇ ਜਿਥੇ ਮਾਨਸ ਜਾਤ ਦੀ ਬਰਾਬਰਤਾ ਦਾ ਸੰਦੇਸ਼ ਦਿੱਤਾ, ਉਥੇ ਇਸ ਉੱਚ ਕੋਟੀ ਦੇ ਭਗਤ ਕਵੀ ਪ੍ਰਤੀ ਆਪਣੀ ਨਿਵਾਜ਼ਿਸ਼ ਦਾ ਵੀ ਇਜ਼ਹਾਰ ਕੀਤਾ।

## ਹਵਾਲੇ ਅਤੇ ਟਿੱਪਣੀਆਂ


1. ਡਾ. ਦਲੀਪ ਸਿੰਘ ਦੀਪ, *ਸਾਧਨ ਮੇਂ ਰਵੀਦਾਸ ਸੰਤ*, ਪੰਨਾ 2.
2. ਡਾ. ਜਸਬੀਰ ਸਿੰਘ ਆਹਲੂਵਾਲੀਆ, *ਸਿੱਖ ਫਲਸਫੇ ਦੀ ਭੂਮਿਕਾ*, ਪੰਨਾ 104-105, ਰਘਵੀਰ ਰਚਨਾ ਪ੍ਰਕਾਸ਼ਨ, ਸੁਲਤਾਨਵਿੰਡ ਰੋਡ, ਅੰਮ੍ਰਿਤਸਰ, ਅਕਤੂਬਰ, 1976.
3. ਪ੍ਰੋ. ਬ੍ਰਹਮ ਜਗਦੀਸ਼ ਸਿੰਘ, *ਭਗਤ ਸ਼ਿਰੋਮਣੀ ਰਵਿਦਾਸ*, ਪੰਨਾ 42.
4. ਪ੍ਰਿਤਪਾਲ ਸਿੰਘ : *ਜਪੁਜੀ ਵਿਵੇਚਨ*, ਪੰਨਾ 65.

# ਭਗਤ ਰਵਿਦਾਸ ਦੀ ਭਗਤੀ ਸੰਗੀਤ ਪਰੰਪਰਾ

ਡਾ. ਜਸਬੀਰ ਕੌਰ*

ਭਗਤ ਰਵਿਦਾਸ ਮੱਧਕਾਲੀਨ ਭਗਤੀ ਪਰੰਪਰਾ ਦੇ ਇਕ ਮਹਾਨ ਸੰਤ ਹੋਏ ਹਨ। ਆਪ ਨਿਰਗੁਣਧਾਰਾ ਦੇ ਮਹਾਨ ਕਵੀ ਸਨ ਤੇ ਭਗਤੀ ਲਹਿਰ ਦੇ ਸੰਤਾਂ ਭਗਤਾਂ ਵਿਚ ਭਗਤ ਰਵਿਦਾਸ ਜੀ ਦਾ ਸਤਿਕਾਰਯੋਗ ਸਥਾਨ ਹੈ। ਭਾਰਤ ਦੇ ਹੋਰ ਮਹਾਨ ਭਗਤਾਂ ਵਾਂਗ ਰਵਿਦਾਸ ਜੀ ਨੇ ਕਾਫ਼ੀ ਮਾਤਰਾ ਵਿਚ ਬਾਣੀ ਦੀ ਰਚਨਾ ਵੀ ਕੀਤੀ, ਜਿਸ ਦਾ ਭਾਰਤੀ ਅਧਿਆਤਮਿਕ ਕਾਵਿ ਪਰੰਪਰਾ ਵਿਚ ਬੜਾ ਉੱਚਾ ਸਥਾਨ ਹੈ। ਇਸ ਬਾਣੀ ਦੇ ਸਭ ਤੋਂ ਪ੍ਰਮਾਣਿਕ ਨਮੂਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ, ਜਿਨ੍ਹਾਂ ਦੀ ਗਿਣਤੀ 40 ਹੈ। ਇਹ ਪਦੇ ਵੱਖ-ਵੱਖ ਰਾਗਾਂ ਵਿਚ ਸੰਕਲਿਤ ਹਨ। ਆਪ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭਗਤ ਬਾਣੀਕਾਰ ਹੋਣ ਦਾ ਦਰਜਾ ਪ੍ਰਾਪਤ ਹੈ। ਭਗਤ ਰਵਿਦਾਸ ਜੀ ਦੀ ਬਾਣੀ ਦਾ ਇਕ ਵੱਡਾ ਭਾਗ ਆਦਿ ਗ੍ਰੰਥ ਤੋਂ ਬਾਹਰ ਵੀ ਹੈ। ਇਸ ਭਾਗ ਵਿਚ 84 ਸ਼ਬਦ ਅਤੇ ਇਕ ਰਵਿਦਾਸ ਪਚੀਸੀ ਮਿਲਦੀ ਹੈ। ਰਵਿਦਾਸ ਜੀ ਦੁਆਰਾ ਰਚੀ ਬਾਣੀ ਦੇ ਗ੍ਰੰਥ ਹੱਥ ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ ਦੇ ਰੂਪ ਵਿਚ ਬਹੁਤ ਥਾਵਾਂ 'ਤੇ ਸੁਰੱਖਿਅਤ ਹਨ। ਉਹਨਾਂ ਵਿੱਚੋਂ ਹੱਥ ਲਿਖਤ ਦਾਦੂ ਸੰਸਕ੍ਰਿਤ ਮਹਾਂਵਿਦਿਆਲਾ ਜੈਪੁਰ, ਸਿਟੀ ਪੈਲੇਸ ਜੈਪੁਰ, ਭਾਰਤੀ ਵਿੱਦਿਆ ਮੰਦਰ ਬੀਕਾਨੇਰ, ਜੋਧਪੁਰ, ਉਦੈਪੁਰ, ਬਨਾਰਸ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੇ ਸਿੱਖ ਰਿਸੋਰਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਪਏ ਹਨ।[1]

ਭਗਤ ਰਵਿਦਾਸ ਨੇ ਆਕਾਰ ਵਿਚ ਭਾਵੇਂ ਬਹੁਤ ਬਾਣੀ ਨਹੀਂ ਰਚੀ, ਕੁਝ ਸਾਖੀਆਂ (ਦੋਹਿਆਂ ਦੇ ਰੂਪ ਵਿਚ) ਇਕ ਪਚੀਸੀ ਅਤੇ ਲਗਭਗ 80 ਸ਼ਬਦ ਵੱਖ-ਵੱਖ ਲਿਖਤਾਂ ਵਿਚ ਪ੍ਰਾਪਤ ਹੁੰਦੇ ਹਨ ਪਰ ਪ੍ਰਮਾਣਿਕਤਾ ਦੀ ਦ੍ਰਿਸ਼ਟੀ ਤੋਂ ਕੇਵਲ 40 ਸ਼ਬਦ ਹੀ ਨਿਸ਼ਚਿਤ ਰੂਪ ਵਿਚ ਰਵਿਦਾਸ ਜੀ ਦੀ ਰਚਨਾ ਹਨ। ਭਗਤ ਰਵਿਦਾਸ ਜੀ ਨੇ ਆਪਣੀ ਕਾਵਿ ਰਚਨਾ 'ਸ਼ਬਦ' ਅਤੇ ਸਾਖੀ ਦੇ ਕਾਵਿ ਰੂਪ ਵਿਚ ਰਚਨ ਸਮੇਂ 'ਛੰਦ ਸ਼ਾਸਤਰ' ਦੇ ਨਿਯਮਾਂ ਦੀ ਪੂਰਨ ਰੂਪ ਵਿਚ ਪਾਲਣਾ ਨਹੀਂ ਕੀਤੀ ਪਰ ਗੌਰਤਲਬ ਹੈ ਕਿ ਉਨ੍ਹਾਂ ਨੇ ਲੈਅ ਅਤੇ ਤਾਲ ਦਾ ਪੂਰਾ-ਪੂਰਾ ਧਿਆਨ ਰੱਖਿਆ, ਜਿਸ ਕਰਕੇ ਉਨ੍ਹਾਂ ਦੀ ਰਚਨਾ ਵਿਚ ਸੰਗੀਤਕ ਗੁਣ ਪ੍ਰਗਟ ਹੋ ਕੇ ਉਨ੍ਹਾਂ ਦੀ ਸੰਗੀਤ ਪ੍ਰਤੀ ਲਗਨ ਤੇ ਚਾਹਤ ਨੂੰ ਪ੍ਰਗਟਾਉਂਦੇ ਹਨ। ਭਗਤ ਰਵਿਦਾਸ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿੰਨੀ ਵੀ ਬਾਣੀ ਦਰਜ ਹੈ, ਉਹ ਸਾਰੀ 18 ਰਾਗਾਂ ਵਿਚ ਅੰਕਿਤ ਹੈ। ਸੰਗੀਤ ਜਾਂ ਸਰੋਤ ਨਾਦ ਹੁੰਦੀ ਹੈ ਜਿਸ ਕਰਕੇ ਆਮ ਸੰਗਤ ਇਸ ਤੋਂ ਛੇਤੀ ਪ੍ਰਭਾਵਿਤ ਹੋ ਜਾਂਦੀ ਹੈ। ਏਸੇ ਲਈ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸਮਝਣ ਸਮਝਾਉਣ ਲਈ ਸੰਗੀਤ ਇਕ ਨਿਗਰ ਸੰਚਾਰ ਜੁਗਤ ਪ੍ਰਵਾਨ ਕੀਤੀ ਜਾਂਦੀ ਹੈ। ਆਮ ਲੋਕਾਂ ਨੂੰ ਬਾਣੀ ਦੀ ਸਮਝ ਸੰਗੀਤ ਰਾਹੀਂ ਹੀ ਆਉਂਦੀ ਹੈ। ਜੇ ਧਰਮ ਤੇ ਸੰਗੀਤ ਇਕੱਠੇ ਹੋ ਜਾਣ ਤਾਂ ਇਹ ਮਾਨਵ ਦੀ ਬਿਰਤੀ ਨੂੰ ਤਬਦੀਲ ਕਰਕੇ ਉਸ ਦੀ ਸੋਚ ਨੂੰ ਸੂਖਮ ਬਣਾ ਦਿੰਦੇ ਹਨ। ਅਨਾਹਦ ਨਾਦ ਦੀ ਗੂੰਜ, ਪਰਮ ਸਤਿ ਨਾਲ ਜੁੜਨ ਲਈ ਮਾਨਵ ਸਾਜ਼ ਨੂੰ ਸੁਰ ਕਰਕੇ ਬ੍ਰਹਿਮੰਡੀ ਸੰਗੀਤ ਪੈਦਾ ਕਰਦੀ ਹੈ। ਪ੍ਰਭੂ ਭਗਤੀ ਅਤੇ ਕੀਰਤੀ ਲਈ ਗਾਇਨ, ਵਾਦਨ ਅਤੇ ਅੰਮ੍ਰਿਤ ਵਿਚੋਂ ਪ੍ਰਥਮਤ ਗਾਇਨ ਕਲਾ ਨੂੰ ਹੀ ਦਿੱਤੀ ਜਾਂਦੀ ਹੈ। ਪੁਰਾਤਨ ਸਮੇਂ ਵਿਚ ਭਗਤੀ ਸੰਗੀਤ ਇਕ ਵਿਸ਼ੇਸ਼ ਵਰਗ ਤੱਕ ਸੀਮਤ ਸੀ। ਮੱਧਕਾਲੀਨ ਸੰਤਾਂ ਭਗਤਾਂ ਨੇ ਕੱਟੜਵਾਦ

---

* ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਵਿਰੁੱਧ ਵੱਖ-ਵੱਖ ਲਹਿਰਾਂ ਚਲਾ ਕੇ ਆਪਣੀ ਬਾਣੀ ਨੂੰ ਰਾਗ ਵਿਚ ਰਚ ਕੇ ਭਗਤੀ ਸੰਗੀਤ ਦੇ ਰਸਤੇ ਸਭ ਲਈ ਖੋਲ੍ਹ ਦਿੱਤੇ। ਇੱਥੋਂ ਤੱਕ ਸੂਫੀਆਂ ਨੇ ਵੀ ਇਸਲਾਮ ਦੀ ਕੱਟੜਤਾ ਨੂੰ ਤਜਦਿਆਂ ਸੰਗੀਤ ਸੰਚਾਰ ਰਾਹੀਂ ਅੱਲ੍ਹਾ ਨਾਲ ਸਿੱਧਾ ਸੰਪਰਕ ਸਥਾਪਿਤ ਕਰਨ ਦਾ ਢੰਗ ਅਪਣਾ ਲਿਆ। ਰਵਿਦਾਸ ਬਾਣੀ ਦੇ ਸੰਗੀਤ ਦਾ ਪ੍ਰਮੁੱਖ ਮਨੋਰਥ ਹੈ ਧੁਰ ਕੀ ਬਾਣੀ ਦੇ ਅਸਲ ਉਦੇਸ਼ ਨੂੰ ਸਾਸਤ ਜਗ ਤੱਕ ਪ੍ਰਸਾਰਿਤ ਕਰਨਾ। ਇਹ ਸੰਗੀਤ ਪੱਧਤੀ ਸ਼ਬਦ ਪ੍ਰਧਾਨ ਹੋ ਸੰਗੀਤ ਹਮਸਫਰ ਹੋ ਕੇ ਚਲਦੇ ਹਨ। ਇਸ ਸੰਗੀਤ ਦੀ ਪ੍ਰਧਾਨ ਸੁਰ, ਗਾਇਨ ਸ਼ੈਲੀਆਂ ਅਤੇ ਰਾਗ ਚੋਣ ਵਿਸ਼ੇ ਦੇ ਪ੍ਰਗਟਾਉ ਅਨੁਕੂਲ ਅਤੇ ਮਾਨਸਿਕਤਾ ਨੂੰ ਸਨਮੁੱਖ ਰੱਖ ਕੇ ਕੀਤੀ ਗਈ ਹੈ[2], ਜਿਹੜੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

## ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ

### ਰਾਗ ਸਿਰੀ

ਰਾਗ ਸਿਰੀ ਸ਼ਾਮ ਦਾ ਰਾਗ ਹੈ ਅਤੇ ਜਦੋਂ ਅੱਤ ਦੀ ਗਰਮੀ ਤੇ ਸਰਦੀ ਹੋਵੇ ਗਾਇਆ ਜਾਂਦਾ ਹੈ। ਇਹ ਮੁੜ ਸੁਰਜੀਤੀ ਦਾ ਰਾਗ ਹੈ ਤੇ ਇਨਕਲਾਬ ਦਾ ਸੂਚਕ ਹੈ। ਕਈ ਵਿਦਵਾਨ ਖੋਜ ਦੇ ਅਨੁਸਾਰ ਦੱਸਦੇ ਹਨ ਕਿ ਸਿਰੀ ਰਾਗ ਨੂੰ ਜੇਠ ਹਾੜ ਅਤੇ ਮਾਘ ਫੱਗਣ ਦੇ ਮਹੀਨੇ ਵਿਚ ਤਪਸਵੀ ਸਾਧ ਸੰਤ ਬਨਾਂ ਵਿਚ ਗਾਉਂਦੇ ਹਨ।[3] ਸਿਰੀ ਰਾਗ ਵਿਚ ਰਿਸ਼ਭ ਅਤੇ ਧੈਵਤ ਕੋਮਲ ਰੂਪ ਵਿਚ ਪ੍ਰਯੋਗ ਕੀਤੇ ਜਾਂਦੇ ਹਨ। ਵਿਦਵਾਨਾਂ ਅਨੁਸਾਰ ਜਿਨ੍ਹਾਂ ਰਾਗਾਂ ਵਿਚ ਇਹ ਸੁਰ ਪ੍ਰਯੋਗ ਹੋਣ ਉਹ ਰਾਗ ਸ਼ਾਂਤ ਅਤੇ ਕਰੁਣ ਭਾਵਾਂ ਨੂੰ ਪ੍ਰਗਟ ਕਰਨ ਲਈ ਬੜੇ ਢੁਕਵੇਂ ਹੁੰਦੇ ਹਨ।[4] ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਦਾ ਇਸ ਰਾਗ ਵਿਚ 1 ਸ਼ਬਦ ਦਰਜ ਹੈ।

### ਰਾਗ ਗਉੜੀ

ਰਾਗ ਗਉੜੀ ਪੁਰਾਤਨ ਰਾਗ ਹੈ। ਇਸ ਰਾਗ ਵਿਚ ਕੋਮਲ ਰਿਸ਼ਭ ਅਤੇ ਕੋਮਲ ਧੈਵਤ ਸੁਰਾਂ ਦਾ ਪ੍ਰਯੋਗ ਹੁੰਦਾ ਹੈ। ਇਸ ਲਈ ਇਹ ਰਾਗ ਕਰੁਣ ਅਤੇ ਸ਼ਾਂਤ ਭਾਵਾਂ ਨੂੰ ਪ੍ਰਗਟ ਕਰਦਾ ਹੈ।[5] ਭਾਰਤੀ ਸੰਗੀਤ ਕੋਸ਼ ਅਨੁਸਾਰ ਪੰਜ ਗਾਇਨ ਗੀਤ ਪੰਕਤੀਆਂ ਸੁਧਾ, ਭਿੰਨਾ, ਗੌੜੀ, ਵੈਸਰਾ ਜਾਂ ਵੇਗਸਰਾ ਅਤੇ ਸਧਾਰਨੀ ਵਿਚ ਗਉੜੀ ਤੀਜੇ ਥਾਂ 'ਤੇ ਹੈ। ਗੌੜੀ ਬਾਰੇ ਦੱਸਿਆ ਹੈ : ਗੰਭੀਰ, ਅੰਦਰਿ ਮੱਧ ਦੇ ਸਥਾਨ ਤੇ ਠੀਕ ਗਮਕ ਭਰਪੂਰ ਅਤੇ ਅਖੰਡ ਗੀਤ ਹੈ।[6] ਪੁਰਾਤਨ ਸੰਗੀਤ ਗ੍ਰੰਥ ਸੰਗੀਤ ਦਰਪਣ ਵਿਚ ਗਉੜੀ ਰਾਗ ਦਾ ਜਿਹੜਾ ਮੁਹਾਂਦਰਾ ਮਿਲਦਾ ਹੈ, ਉਹ ਸ਼ਿੰਗਾਰਕ ਹੈ ਅਤੇ ਆਧੁਨਿਕ ਕਾਲ ਦੇ ਵਿਦਵਾਨਾਂ ਅਨੁਸਾਰ ਵੀ ਇਸ ਰਾਗ ਨੂੰ ਸ਼ਿੰਗਾਰ ਰਸ ਦਾ ਪ੍ਰਤੀਕ ਮੰਨਦੇ ਹਨ।[7] ਇਸ ਲਈ ਇਹ ਰਾਗ ਗੰਭੀਰ ਤੇ ਸ਼ਿੰਗਾਰ ਦੇ ਭਾਵਾਂ ਲਈ ਢੁਕਵਾਂ ਰਾਗ ਹੈ, ਜਿਸ ਵਿਚ ਭਗਤਾਂ, ਸੰਤਾਂ, ਮਹਾਂਪੁਰਸ਼ਾਂ ਨੇ ਰੱਬ ਦੀ ਪ੍ਰਾਪਤੀ ਲਈ ਕੀਰਤਨ, ਸੰਕੀਰਤਨ ਰਾਹੀਂ ਅਧਿਆਤਮਿਕਤਾ ਤੱਕ ਪਹੁੰਚ ਕੀਤੀ। ਭਗਤ ਰਵਿਦਾਸ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗਉੜੀ ਰਾਗ ਵਿਚ ਪੰਜ ਸ਼ਬਦ ਦਰਜ ਹਨ।

### ਆਸਾ ਰਾਗ

ਆਸਾ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੌਥਾ ਰਾਗ ਹੈ ਜੋ ਬਹੁਤ ਪੁਰਾਣਾ ਤੇ ਮਹੱਤਵਪੂਰਨ ਰਾਗ ਹੈ। ਮੱਧਕਾਲ ਦੇ ਗ੍ਰੰਥਾਂ ਵਿਚ ਆਸਾ ਰਾਗ ਦਾ ਉਲੇਖ ਨਹੀਂ ਮਿਲਦਾ ਤੇ ਇਸ ਰਾਗ ਦਾ ਵਿਕਾਸ ਲੋਕ ਸੰਗੀਤ ਤੋਂ ਹੋਇਆ ਮੰਨਿਆ ਜਾਂਦਾ ਹੈ। ਇਸ ਰਾਗ ਦਾ ਥਾਟ ਬਿਲਾਵਲ ਹੈ। ਵਾਦੀ ਮਾਧਿਅਮ ਤੇ ਸੰਵਾਦੀ ਸੜਜ ਹੈ। ਗਾਇਨ ਦਾ ਸਮਾਂ ਸਵੇਰੇ ਸ਼ਾਮ ਸੰਧੀ ਪ੍ਰਕਾਸ਼ ਹੈ। ਭਗਤ ਰਵਿਦਾਸ ਦੇ ਇਸ ਰਾਗ ਵਿਚ ਛੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

### ਗੁਜਰੀ ਰਾਗ

ਡਾ. ਹਰਬੰਸ ਸਿੰਘ ਅਨੁਸਾਰ ਰਾਗ ਗੂਜਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਜਵੇਂ ਸਥਾਨ 'ਤੇ ਹੈ

ਅਤੇ ਗੁਜਰਾਤ ਦੇਸ਼ ਨਾਲ ਸੰਬੰਧਿਤ ਹੈ ਜਿਸ ਦਾ ਗੁਜਰ ਕੌਮ ਤੋਂ ਆਰੰਭ ਹੋਇਆ। ਇਸ ਰਾਗ ਵਿਚ ਗੁਜਰਾਤੀ ਲੋਕਾਂ ਦਾ ਵਰਨਣ ਮਿਲਦਾ ਹੈ ਜੋ ਰਾਗ ਤੇ ਕ੍ਰਿਸ਼ਨ ਨੂੰ ਪੂਜਦੇ ਹਨ ਤੇ ਉਹਨਾਂ ਦੀ ਸ਼ੋਭਾ ਦਾ ਗਾਇਨ ਕਰਦੇ ਹਨ।[8] ਡਾ. ਤਾਰਨ ਸਿੰਘ ਵੀ ਰਾਗ ਗੂਜਰੀ ਨੂੰ ਕ੍ਰਿਸ਼ਨ ਪੂਜਾ ਦਾ ਰਾਗ ਦੱਸਦੇ ਹਨ ਤੇ ਇਸ ਦਾ ਨਾਂ ਗੂਜਰੀ ਵੀ ਗੋਪੀਆਂ ਅਤੇ ਕ੍ਰਿਸ਼ਨ ਵੱਲ ਹੀ ਸੰਕੇਤ ਕਰਦਾ ਲੱਗਦਾ ਹੈ।[9]

ਸੰਤਾਂ ਭਗਤਾਂ ਨੇ ਵੀ ਇਸ ਰਾਗ ਵਿਚ ਸਾਹਿਤ ਦੀ ਰਚਨਾ ਕੀਤੀ ਤੇ ਉਹਨਾਂ ਨੂੰ ਗਾਇਨ ਕੀਤਾ ਹੈ। ਰਾਗ ਗੂਜਰੀ ਵਿਚ ਭਗਤ ਰਵਿਦਾਸ ਦਾ ਇਕ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

**ਰਾਗ ਸੋਰਠਿ**

ਗੁਰੂ ਗ੍ਰੰਥ ਵਿਸ਼ਵ ਕੋਸ਼ ਦੇ ਅਨੁਸਾਰ ਰਾਗ ਸੋਰਠਿ ਰਾਤ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ। ਇਸ ਦੀ ਪ੍ਰਕ੍ਰਿਤੀ ਗੰਭੀਰ ਹੈ। ਸੰਤਾਂ ਭਗਤਾਂ ਨੇ ਇਸ ਰਾਗ ਨੂੰ ਵੈਰਾਗਮਈ ਬਾਣੀ ਲਈ ਵਰਤਿਆ ਹੈ।[10] ਇਸ ਰਾਗ ਵਿਚ ਰਿਸ਼ਭ ਅਤੇ ਧੈਵਤ ਦਾ ਸ਼ੁੱਧ ਰੂਪ ਵਿਚ ਪ੍ਰਯੋਗ ਹੁੰਦਾ ਹੈ। ਸੁਰ ਪੱਖੋਂ ਇਹ ਸ਼ਿੰਗਾਰਕ ਭਾਵਾਂ ਨੂੰ ਉਪਜਾਉਂਦਾ ਹੈ।[11] ਭਗਤ ਰਵਿਦਾਸ ਦੇ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਸੋਰਠਿ ਅਧੀਨ ਸੱਤ ਸ਼ਬਦ ਦਰਜ ਹਨ।

**ਰਾਗ ਧਨਾਸਰੀ**

ਧਨਾਸਰੀ ਰਾਗ ਗੁਰੂ ਗ੍ਰੰਥ ਸਾਹਿਬ ਵਿਚ ਦਸਵੇਂ ਨੰਬਰ 'ਤੇ ਦਰਜ ਹੈ। ਰਾਗ ਧਨਾਸਰੀ ਦੀ ਪ੍ਰਕ੍ਰਿਤੀ ਵੈਰਾਗਮਈ ਹੋਣ ਕਰਕੇ ਇਸ ਵਿਚ ਬਿਰਹਾ ਭਾਵ ਪ੍ਰਗਟਾਏ ਗਏ ਹਨ। ਸੰਤਾਂ ਭਗਤਾਂ ਵੱਲੋਂ ਬਿਰਹਾ ਭਾਵਾਂ ਨੂੰ ਪ੍ਰਗਟਾਉਣ ਲਈ ਧਨਾਸਰੀ ਰਾਗ ਵਿਚ ਬਾਣੀ ਰਚਨ ਦੀ ਚੋਣ ਢੁੱਕਵੀਂ ਲੱਗਦੀ ਹੈ। ਧਨਾਸਰੀ ਰਾਗ ਵਿਚ ਕੋਮਲ ਗੰਧਾਰ ਅਤੇ ਕੋਮਲ ਨਿਸ਼ਾਦ ਸੁਰ ਪ੍ਰਯੋਗ ਹੁੰਦੇ ਹਨ। ਇਸ ਰਾਗ ਵਿਚ ਦਰਜ ਆਰਤੀ ਗਾਇਨ ਸ਼ੈਲੀ ਦੇ ਸ਼ਬਦਾਂ ਦਾ ਵਿਸ਼ੇਸ਼ ਸਥਾਨ ਹੈ। ਡਾ. ਤਾਰਨ ਸਿੰਘ ਅਨੁਸਾਰ ਇਸ ਰਾਗ ਦੀ ਆਤਮਾ ਵਿਚ ਹੀ ਆਰਤੀ ਸਮਾਈ ਹੋਈ ਹੈ।[12] ਇਸੇ ਰਾਗ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਦੇ ਤਿੰਨ ਸ਼ਬਦ ਦਰਜ ਹਨ ਤੇ ਭਗਤ ਰਵਿਦਾਸ ਵੱਲੋਂ ਰਚਿਤ ਆਰਤੀ ਗਾਇਨ ਸ਼ੈਲੀ ਵੀ ਧਨਾਸਰੀ ਰਾਗ ਵਿਚ ਦਰਜ ਹੈ, ਜਿਸ ਦਾ ਕੀਰਤਨੀਆਂ ਵੱਲੋਂ ਬਾਖੂਬੀ ਗਾਇਨ ਕੀਤਾ ਜਾਂਦਾ ਹੈ।

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 694)

**ਜੈਤਸਰੀ ਰਾਗ**

ਜੈਤਸਰੀ ਰਾਗ ਕਠਿਨ ਤੇ ਪੁਰਾਤਨ ਰਾਗ ਹੈ। ਨਾਂ ਤੋਂ ਹੀ ਸਪੱਸ਼ਟ ਹੈ ਕਿ ਇਸ ਦੀ ਰਚਨਾ ਜੈਤ ਅਤੇ ਸਿਰੀ ਦੇ ਮਿਸ਼ਰਨ ਤੋਂ ਹੋਈ ਹੈ। ਡਾ. ਗੁਰਨਾਮ ਸਿੰਘ ਜੀ ਅਨੁਸਾਰ ਇਸ ਰਾਗ ਵਿਚ ਰੇ, ਧ ਕੋਮਲ ਅਤੇ ਮ ਤੀਬਰ ਲੱਗਦਾ ਹੈ। ਇਹ ਪੂਰਵੀ ਥਾਟ ਦਾ ਰਾਗ ਹੈ, ਇਸ ਦਾ ਵਾਦੀ ਗ ਸੰਵਾਦੀ ਨੀ ਹੈ। ਰਿਸ਼ਭ ਧੈਵਤ ਵਰਜਿਤ ਹੈ ਤੇ ਗਾਇਨ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ ਭਗਤ ਰਵਿਦਾਸ ਜੀ ਦਾ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਜੈਤਸਰੀ ਅਧੀਨ ਕੇਵਲ ਇਕ ਸ਼ਬਦ ਦਰਜ ਹੈ।[13]

**ਰਾਗ ਸੂਹੀ**

ਗੁਰੂ ਗ੍ਰੰਥ ਸਾਹਿਬ ਵਿਚ ਸੂਹੀ ਰਾਗ ਪੰਦਰਵੇਂ ਸਥਾਨ 'ਤੇ ਹੈ ਤੇ ਮੱਧਕਾਲ ਦੇ ਜਿੰਨੇ ਵੀ

ਧਾਰਮਿਕ ਗ੍ਰੰਥ ਮਿਲਦੇ ਹਨ ਉਹਨਾਂ ਵਿਚੋਂ ਕਿਸੇ ਵਿਚ ਵੀ ਇਸ ਰਾਗ ਦਾ ਜ਼ਿਕਰ ਨਹੀਂ ਮਿਲਦਾ। ਰਾਗ ਸੂਹੀ ਕਾਨੜ੍ਹਾ ਰਾਗ ਦਾ ਇਕ ਹੈ ਪਰ ਗੁਰਮਤਿ ਸੰਗੀਤ ਦੇ ਵਿਦਵਾਨ ਬਿਲਾਵਲ ਅੰਗ ਦਾ ਸੂਹੀ ਰਾਗ ਗਾਇਨ ਵਿਚ ਵਧੇਰੇ ਪ੍ਰਯੋਗ ਕਰਦੇ ਹਨ। ਸੰਗੀਤ ਦੇ ਵਿਦਵਾਨਾਂ ਨੇ ਇਸ ਰਾਗ ਦਾ ਥਾਟ ਬਿਲਾਵਲ ਮੰਨਦਿਆਂ ਹੋਇਆਂ ਇਸ ਦਾ ਵਾਦੀ ਪ ਸਵਾਦੀ ਸ ਤੇ ਇਸ ਦਾ ਗਾਇਨ ਸਮਾਂ ਦਿਨ ਦਾ ਦੂਜਾ ਪਹਿਰ ਰੱਖਿਆ ਹੈ।

ਸੂਹੀ ਰਾਗ ਖੁਸ਼ੀ, ਖੇੜੇ ਦਾ ਰਾਗ ਹੈ। ਇਸ ਰਾਗ ਵਿਚ ਦੋਵੇਂ ਨਿਸ਼ਾਦ ਲੱਗਦੇ ਹਨ ਅਤੇ ਸੰਪੂਰਨ ਜਾਤੀ ਦਾ ਰਾਗ ਹੈ। ਭਗਤ ਰਵਿਦਾਸ ਦੇ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਸੂਹੀ ਵਿਚ ਤਿੰਨ ਸ਼ਬਦ ਦਰਜ ਹਨ।[14]

## ਰਾਗ ਬਿਲਾਵਲ

ਬਿਲਾਵਲ ਰਾਗ ਭਾਰਤੀ ਸੰਗੀਤ ਵਿਚ ਬੜਾ ਪ੍ਰਾਚੀਨ ਤੇ ਪ੍ਰਸਿੱਧ ਰਾਗ ਹੈ। ਇਹ ਬਿਲਾਵਲ ਥਾਟ ਦਾ ਮੁੱਖ ਰਾਗ ਹੈ ਇਸ ਰਾਗ ਦਾ ਗਾਇਨ ਸਮਾਂ ਦਿਨ ਦਾ ਦੂਜਾ ਪਹਿਰ ਹੈ ਤੇ ਇਸ ਦੀ ਜਾਤੀ ਸੰਪੂਰਨ ਹੈ। ਇਸ ਵਿਚ ਵਾਦੀ ਧੈਵਤ ਤੇ ਸੰਵਾਦੀ ਗੰਧਾਰ ਹੈ ਤੇ ਸਾਰੇ ਸਵਰ ਸ਼ੁੱਧ ਲੱਗਦੇ ਹਨ। ਇਹ ਖੁਸ਼ੀ ਦਾ ਰਾਗ ਹੈ ਤੇ ਇਸ ਦੇ ਗਾਇਨ ਨਾਲ ਖੇੜੇ ਖੁਸ਼ੀ ਦਾ ਮਾਹੌਲ ਪੈਦਾ ਹੁੰਦਾ ਹੈ। ਭਗਤ ਰਵਿਦਾਸ ਜੀ ਦੇ ਦੋ ਸ਼ਬਦ ਇਸ ਰਾਗ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।[15]

## ਰਾਗ ਗੌਂਡ

ਗੌਂਡ ਰਾਗ ਭਾਰਤੀ ਸੰਗੀਤ ਦਾ ਅਤੀ ਪੁਰਾਤਨ ਰਾਗ ਹੈ ਤੇ ਇਸ ਦੇ ਕਈ ਪ੍ਰਕਾਰ ਗ੍ਰੰਥ ਮਿਲਦੇ ਹਨ ਪਰ ਗੁਰਮਤਿ ਸੰਗੀਤ ਵਿਚ ਰਾਗ ਗੌਂਡ ਦਾ ਇਕ ਪ੍ਰਕਾਰ ਹੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਦਾ ਥਾਟ ਬਿਲਾਵਲ ਹੈ ਤੇ ਵਾਦੀ ਸੜਜ ਤੇ ਸੰਵਾਦੀ ਮਧਿਅਮ ਹੈ। ਇਸ ਰਾਗ ਵਿਚ ਸਾਰੇ ਸਵਰ ਸ਼ੁੱਧ ਹਨ ਤੇ ਗਾਇਨ ਸਮਾਂ ਦਿਨ ਦਾ ਦੂਸਰਾ ਪਹਿਰ ਹੈ। ਭਗਤ ਰਵਿਦਾਸ ਜੀ ਦੇ ਗੌਂਡ ਰਾਗ ਵਿਚ ਦੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।[16]

## ਰਾਗ ਰਾਮਕਲੀ

ਗੁਰੂ ਗ੍ਰੰਥ ਸਾਹਿਬ ਵਿਚ ਰਾਗ ਰਾਮਕਲੀ ਅਠਾਰਵੇਂ ਨੰਬਰ 'ਤੇ ਦਰਜ ਹੈ। ਇਸ ਰਾਗ ਵਿਚ ਸ਼ਾਂਤ ਤੇ ਕਰੁਣਾ ਭਾਵ ਗਾਇਨ ਵੇਲੇ ਜ਼ਿਆਦਾ ਪ੍ਰਭਾਵ ਛਡਦੇ ਹਨ, ਕਿਉਂਕਿ ਇਸ ਰਾਗ ਵਿਚ ਰੇ ਅਤੇ ਧ ਕੋਮਲ ਰੂਪ ਵਿਚ ਪ੍ਰਗਟ ਹੁੰਦੇ ਹਨ। ਇਹ ਰਾਗ ਖੁਸ਼ੀ ਦੇ ਭਾਵਾਂ ਨੂੰ ਪ੍ਰਗਟਾਉਂਦਾ ਹੈ। ਰਾਗ ਰਾਮਕਲੀ ਰਾਗ ਹੈ ਜਿਸ ਵਿਚ ਵਾਦੀ ਤੇ ਰਿਸ਼ਭ ਸੰਵਾਦੀ ਹੈ। ਇਸ ਦਾ ਗਾਇਨ ਸਮਾਂ ਦਿਨ ਦਾ ਪਹਿਲਾ ਪਹਿਰ ਹੈ। ਇਸ ਰਾਗ ਵਿਚ ਰਿਸ਼ਭ, ਧੈਵਤ ਕੋਮਲ ਦੋਵੇਂ ਮਾਧਿਅਮ, ਦੋਵੇਂ ਨਿਸ਼ਾਦ ਲੱਗਦੇ ਹਨ। ਭਗਤ ਰਵਿਦਾਸ ਜੀ ਦੇ ਸਮਕਾਲੀ ਰਾਗ ਵਿਚ ਇਕ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।[17]

## ਮਾਰੂ ਰਾਗ

ਮਾਰੂ ਰਾਗ ਗੁਰੂ ਗ੍ਰੰਥ ਸਾਹਿਬ ਵਿਚ ਇੱਕੀਵਾਂ ਰਾਗ ਹੈ। ਇਸ ਰਾਗ ਦੇ ਗਾਏ ਜਾਣ ਦੇ ਸੰਬੰਧ ਵਿਚ ਭਾਈ ਕਾਨ੍ਹ ਸਿੰਘ ਨਾਭਾ ਦੀ ਰਾਇ ਹੈ ਕਿ ਇਹ ਰਾਗ ਯੁੱਧ ਅਤੇ ਮੌਤ ਦੇ ਸਮੇਂ ਗਾਏ ਜਾਣ ਦੀ ਪਰੰਪਰਾ ਹੈ।[18] ਇਸ ਰਾਗ ਵਿਚ ਦਰਜ ਬਾਣੀ ਗੁਰੂ ਕਵੀਆਂ ਅਤੇ ਭਗਤਾਂ ਦੀ ਬਾਣੀ ਵਿਚ ਬੀਤੇ ਦੇ ਭਾਵ ਦੀ ਵਿਲੱਖਣ ਸਾਂਝ ਪ੍ਰਗਟ ਹੁੰਦੀ ਹੈ। ਭਗਤ ਰਵਿਦਾਸ ਨੇ ਆਪਣੀ ਬਾਣੀ ਵਿਚ ਇਸ ਭਾਵ ਨੂੰ ਖੂਬ ਪ੍ਰਗਟ ਕੀਤਾ, ਸੋ ਇਸ ਰਾਗ ਦਾ ਜੋ ਸਰੂਪ ਹੈ ਉਸ ਵਿਚ ਇਹ ਰਾਗ ਵੀਰ ਸਰੂਪ ਵਿਚ

ਚਿਤਰਿਆ ਗਿਆ ਹੈ।[19] ਗੁਰਮਤਿ ਸੰਗੀਤ ਦੀ ਪੁਰਾਤਨ ਪਰੰਪਰਾ ਅਨੁਸਾਰ ਪ੍ਰਾਣੀ ਦੇ ਸੰਸਕਾਰ ਸਮੇਂ ਮਾਰੂ ਰਾਗ ਵਿਚ ਸ਼ਬਦਾਂ ਦੀ ਗਾਇਨ ਕਰਨ ਦੀ ਪਰੰਪਰਾ ਗੁਰੂ ਸਾਹਿਬਾਨ ਦੇ ਸਮੇਂ ਤੋਂ ਚਲੀ ਆ ਰਹੀ ਹੈ।

ਵਿਦਵਾਨਾਂ ਵਲੋਂ ਪ੍ਰਚਲਿਤ ਸਰੂਪ ਮਾਰੂ ਰਾਗ ਖਮਾਜ ਥਾਟ ਦਾ ਰਾਗ ਹੈ ਵਾਦੀ ਗੰਧਾਰ ਸੰਵਾਦੀ ਨਿਸ਼ਾਦ ਹੈ। ਇਸ ਰਾਗ ਵਿਚ ਦੋਨੋਂ ਮਾਧਿਅਮ ਦੋਨੋਂ ਧੈਵਤ, ਦੋਨੋਂ ਨਿਸ਼ਾਦ ਸਵਰ ਲੱਗਦੇ ਹਨ ਅਤੇ ਰਿਸ਼ਭ ਵਰਜਿਤ ਹੈ। ਇਸ ਦਾ ਗਾਇਨ ਸਮਾਂ ਦਿਨ ਦਾ ਤੀਸਰਾ ਪਹਿਰ ਹੈ। ਭਗਤ ਰਵਿਦਾਸ ਜੀ ਦੇ ਦੋ ਸ਼ਬਦ ਇਸ ਰਾਗ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।[20]

**ਰਾਗ ਕੇਦਾਰਾ**

ਗੁਰਮਤਿ ਸੰਗੀਤ ਅਤੇ ਭਾਰਤੀ ਸੰਗੀਤ ਵਿਚ ਰਾਗ ਕੇਦਾਰਾ ਬੜਾ ਪੁਰਾਤਨ ਰਾਗ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਰਾਗ ਕੇਦਾਰਾ ਨਾਂ ਨਾਲ ਅੰਕਿਤ ਹੈ। ਇਹ ਕਲਿਆਣ ਥਾਟ ਦਾ ਰਾਗ ਹੈ ਜਿਸ ਦਾ ਵਾਦੀ ਮਾਧਿਅਮ ਅਤੇ ਸੰਵਾਦੀ ਸੜਜ ਹੈ। ਇਸ ਵਿਚ ਦੋਵੇਂ ਮਾਧਿਅਮ ਦਾ ਪ੍ਰਯੋਗ ਹੁੰਦਾ ਹੈ ਤੇ ਰੇ, ਧ, ਗ ਵਰਜਿਤ ਸਵਰ ਹਨ। ਗਾਇਨ ਦਾ ਸਮਾਂ ਰਾਤ ਦਾ ਦੂਸਰਾ ਪਹਿਰ ਹੈ। ਭਗਤ ਰਵਿਦਾਸ ਦਾ ਇਕ ਸ਼ਬਦ ਰਾਗ ਕੇਦਾਰਾ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।[21]

**ਰਾਗ ਭੈਰਉ**

ਗੁਰਮਤਿ ਸੰਗੀਤ ਅਤੇ ਭਾਰਤੀ ਸੰਗੀਤ ਵਿਚ ਰਾਗ ਭੈਰਉ ਬੜਾ ਲੋਕ ਪ੍ਰਿਯ ਰਾਗ ਹੈ ਤੇ ਇਸ ਦੇ ਕਈ ਪ੍ਰਕਾਰ, ਨਟ ਭੈਰਵ, ਅਹੀਰ ਭੈਰਵ, ਅਨੰਦ ਭੈਰਵ, ਬੰਗਾਲ ਭੈਰਵ ਪ੍ਰਚਾਰ ਵਿਚ ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦਾ ਚੌਵੀਵਾਂ ਸਥਾਨ ਹੈ। ਇਸ ਰਾਗ ਵਿਚ ਰਚੀ ਬਾਣੀ ਦੀ ਪ੍ਰਕਿਰਤੀ ਗੰਭੀਰ ਹੈ ਜਿਸ ਤੋਂ ਗਾਇਨ ਸਮੇਂ ਸ਼ਾਂਤ ਤੇ ਕਰੁਣਾ ਭਾਵਾਂ ਦਾ ਪ੍ਰਗਟਾਵਾ ਹੁੰਦਾ ਹੈ। ਗੰਭੀਰ ਪ੍ਰਕਿਰਤੀ ਵਾਲੇ ਵਿਸ਼ੇ ਨੂੰ ਗੰਭੀਰ ਪ੍ਰਕਿਰਤੀ ਵਾਲੇ ਰਾਗ ਭੈਰਉ ਵਿਚ ਪ੍ਰਗਟ ਕਰਨਾ ਭਗਤ ਰਵਿਦਾਸ ਜੀ ਦੀ ਸੰਗੀਤ ਸੂਝ ਦੀ ਵਿਲੱਖਣਤਾ ਹੈ। ਰਾਗ ਭੈਰਉ ਭੈਰਵ ਥਾਟ ਦਾ ਰਾਗ ਹੈ, ਜਿਸ ਵਿਚ ਵਾਦੀ ਧੈਵਤ ਤੇ ਸੰਵਾਦੀ ਰਿਸ਼ਭ ਹੈ। ਇਸ ਵਿਚ ਰਿਸ਼ਭ ਤੇ ਧੈਵਤ ਸੁਰ ਕੋਮਲ ਲੱਗਦੇ ਹਨ ਤੇ ਗਾਇਨ ਦਾ ਸਮਾਂ ਦਿਨ ਦਾ ਸੰਧੀ ਪ੍ਰਕਾਸ਼ ਹੈ।[22] ਭਗਤ ਰਵਿਦਾਸ ਦਾ ਇਕ ਸ਼ਬਦ ਰਾਗ ਭੈਰਉ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

**ਰੁੱਤ ਕਾਲੀਨ ਰਾਗ**

ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਰੁੱਤ ਕਾਲੀਨ ਰਾਗਾਂ ਵਿਚ ਵੀ ਬਾਣੀ ਦੀ ਰਚਨਾ ਕੀਤੀ-ਜੋ ਨਿਮਨਲਿਖਿਤ ਹਨ :

**ਰਾਗ ਬਸੰਤ**

ਰਾਗ ਬਸੰਤ ਗੁਰੂ ਗ੍ਰੰਥ ਸਾਹਿਬ ਵਿਚ ਪੱਚੀਵਾਂ ਰਾਗ ਹੈ ਤੇ ਇਹ ਰਾਗ ਬਸੰਤ ਰੁੱਤ ਨਾਲ ਸੰਬੰਧਿਤ ਹੈ। ਸੰਗੀਤ ਗ੍ਰੰਥਾਂ ਵਿਚ ਇਸ ਰਾਗ ਦਾ ਚਿਤਰਣ ਸ਼ਿੰਗਾਰਕ ਭਾਵਾਂ ਨੂੰ ਪ੍ਰਗਟ ਕਰਦਾ ਹੈ। ਗਾਇਨ ਕਰਨ ਸਮੇਂ ਇਹ ਰਾਗ ਵਿਚ ਸ਼ਾਂਤ ਅਤੇ ਕਰੁਣਾ ਭਾਵ ਪ੍ਰਗਟਾਉਂਦਾ ਹੈ। ਭਾਰਤੀ ਸੰਗੀਤ ਵਿਚ ਬਸੰਤ ਰੁੱਤ ਦੇ ਚਾਅ ਹੁਲਾਸ ਨੂੰ ਪ੍ਰਗਟਾਉਣ ਲਈ ਬਸੰਤ ਰਾਗ ਨੂੰ ਮਾਧਿਅਮ ਬਣਾਇਆ ਜਾਂਦਾ ਹੈ। ਇਸ ਤਰ੍ਹਾਂ ਗੁਰਮਤਿ ਸੰਗੀਤ ਵਿਚ ਇਸ ਰਾਗ ਦਾ ਬਸੰਤ ਰੁੱਤ ਵਿਚ ਹਰ ਸਮੇਂ ਅਤੇ ਬਾਕੀ ਰੁੱਤਾਂ ਵਿਚ ਇਸ ਦਾ ਗਾਇਨ ਅੱਧੀ ਰਾਤ ਕੀਤਾ ਜਾਂਦਾ ਹੈ। ਇਸ ਰਾਗ ਦਾ ਪ੍ਰਚਲਿਤ ਸਰੂਪ ਕਿ ਇਹ ਬਿਲਾਵਲ ਥਾਟ ਦਾ ਰਾਗ ਹੈ ਸਾਰੇ ਸਵਰ ਸ਼ੁੱਧ ਲੱਗਦੇ ਹਨ ਅਤੇ ਰੇ-ਸਵਰ ਆਰੋਹ ਵਿਚ ਵਰਜਿਤ ਹਨ। ਇਸ ਰਾਗ ਦਾ ਵਾਦੀ ਸ਼ੜਜ ਅਤੇ ਸੰਵਾਦੀ ਮਾਧਿਅਮ ਹੈ।[23] ਭਗਤ ਰਵਿਦਾਸ ਦਾ ਇਕ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਵਿਚ ਦਰਜ ਹੈ।

## ਰਾਗ ਮਲਾਰ

ਮਲਾਰ ਰਾਗ ਵਰਖਾ ਰੁੱਤ ਵਿਚ ਗਾਇਆ ਜਾਂਦਾ ਹੈ ਤੇ ਇਸ ਦੇ ਭਾਰਤੀ ਸੰਗੀਤ ਵਿਚ ਕਈ ਪ੍ਰਕਾਰ ਮੇਘ, ਮਲਾਰ, ਸੋਰਠਿ, ਮਲਾਰ, ਦੇਸ ਮਿਲਦੇ ਹਨ। ਮਲਾਰ ਰਾਗ ਗੰਭੀਰ ਪ੍ਰਕਿਰਤੀ ਦਾ ਰਾਗ ਹੋਣ ਕਰਕੇ ਇਸ ਵਿਚ ਭਗਤੀ ਰਸ ਦੀ ਪ੍ਰਧਾਨਤਾ ਵਿਸ਼ੇਸ਼ ਹੈ। ਇਸ ਰਾਗ ਦਾ ਥਾਟ ਖਮਾਜ ਹੈ ਤੇ ਵਾਦੀ ਸੰਵਾਦੀ ਮਾਧਿਅਮ ਤੇ ਸੜਜ ਹੈ। ਇਸ ਵਿਚ ਦੋਵੇਂ ਨਿਸ਼ਾਦ ਲੱਗਦੇ ਹਨ ਤੇ ਗਾਇਨ ਸਮਾਂ ਰਾਤ ਦਾ ਤੀਜਾ ਪਹਿਰ (ਬਰਸਾਤ ਰੁੱਤ ਹਰ ਸਮੇਂ) ਗਾਇਆ ਜਾਂਦਾ ਹੈ। ਭਗਤ ਰਵਿਦਾਸ ਜੀ ਦੇ ਤਿੰਨ ਸ਼ਬਦ ਰਾਗ ਮਲਾਰ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।[24]

## ਸੰਕੀਰਨ ਰਾਗ

ਭਗਤ ਰਵਿਦਾਸ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਸੰਕੀਰਨ ਰਾਗਾਂ ਵਿਚ ਵੀ ਲਿਖਿਆ ਹੈ। ਉਹਨਾਂ ਨੇ ਗਉੜੀ ਪੂਰਬੀ, ਗਉੜੀ ਬੈਰਾਗਣ ਵਿਚ ਬਾਣੀ ਰਚੀ ਹੈ।

## ਰਾਗ ਗਉੜੀ ਪੂਰਬੀ

ਰਾਗ ਗਉੜੀ ਪੂਰਬੀ ਦੀ ਗਣਨਾ ਮਿਸ਼ਰਤ ਰਾਗਾਂ ਵਿਚ ਕੀਤੀ ਜਾਂਦੀ ਹੈ। ਇਸ ਵਿਚ ਰਿਸ਼ਭ, ਧੈਵਤ ਕੋਮਲ ਦੋਵੇਂ ਮਾਧਿਅਮ ਤੇ ਬਾਕੀ ਸਵਰ ਸ਼ੁੱਧ ਲੱਗਦੇ ਹਨ। ਵਾਦੀ ਰਿਸ਼ਭ ਤੇ ਸੰਵਾਦੀ ਪੰਚਮ ਹੈ। ਗਾਇਨ ਦਾ ਸਮਾਂ ਪਹਿਲਾ ਪਹਿਰ ਹੈ। ਭਗਤ ਰਵਿਦਾਸ ਜੀ ਦਾ ਇਕ ਸ਼ਬਦ ਰਾਗ ਗਉੜੀ ਪੂਰਬੀ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।[25]

## ਰਾਗ ਗਉੜੀ ਬੈਰਾਗਣ

ਰਾਗ ਗਉੜੀ ਬੈਰਾਗਣ ਗੁਰਮਤਿ ਸੰਗੀਤ ਦਾ ਮੌਲਿਕ ਰਾਗ ਹੈ, ਜਿਸ ਦੀ ਗਣਨਾ ਮਿਸ਼ਰਤ ਰਾਗਾਂ ਵਿਚ ਕੀਤੀ ਜਾਂਦੀ ਹੈ। ਇਹ ਭੈਰਉ ਅੰਗ ਦਾ ਰਾਗ ਹੈ, ਇਸ ਵਿਚ ਰਿਸ਼ਭ, ਧੈਵਤ, ਕੋਮਲ ਦੋਵੇਂ ਨਿਸ਼ਾਦ ਤੇ ਬਾਕੀ ਸੁਰ ਸ਼ੁੱਧ ਲੱਗਦੇ ਹਨ। ਜਾਤੀ ਔੜਵ ਸਾੜਵ ਹੈ। ਵਾਦੀ ਰਿਸ਼ਭ ਤੇ ਸੰਵਾਦੀ ਧੈਵਤ ਹੈ। ਗਾਇਨ ਦਾ ਸਮਾਂ ਸਵੇਰ ਦਾ ਹੈ। ਭਗਤ ਰਵਿਦਾਸ ਜੀ ਦੇ ਦੋ ਸ਼ਬਦ : ਘਟ ਅਵਘਟ ਡੂਗਰ ਘਣਾ ਇਕ ਨਿਰਗੁਣੁ ਬੈਲੁ ਹਮਾਰ ਤੇ ਸਤਿਜੁਗ ਸਤੁ ਤੇਰਤਾ ਜਗੀ ਦੁਆਪਰ ਪੂਜਾ ਚਾਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।[26]

ਉਪਰੋਕਤ ਬਾਣੀ ਦੀ ਰਚਨਾ ਦੇ ਸੰਬੰਧ ਵਿਚ ਭਗਤ ਰਵਿਦਾਸ ਜੀ ਦੀ ਸੰਗੀਤਕ ਸੂਝ ਤੇ ਰਾਗਾਂ ਬਾਰੇ ਗਿਆਨ ਦਾ ਪਤਾ ਲੱਗਦਾ ਹੈ ਕਿ ਉਹਨਾਂ ਨੇ ਜਿੱਥੇ ਬਾਣੀ ਦੀ ਰਚਨਾ ਕੀਤੀ, ਉਥੇ ਉਹਨਾਂ ਨੇ ਆਪਣੀ ਬਾਣੀ ਨੂੰ ਰਾਗਾਂ ਵਿਚ ਬੰਨ ਕੇ ਗੁਰਮਤਿ ਸੰਗੀਤ ਦੀ ਪਰੰਪਰਾ ਅਨੁਸਾਰ ਗਾਇਨ ਕੀਤਾ। ਸੋਢੀ ਮਿਹਰਬਾਨ ਦੀ ਜਨਮਸਾਖੀ ਵਿਚ ਇਹ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਜਨਮ ਲੈਣ ਤੱਕ ਭਗਤ ਰਵਿਦਾਸ ਜੀ ਦੀ ਬਾਣੀ ਪੰਜਾਬ ਵਿਚ ਵੀ ਕਾਫ਼ੀ ਪ੍ਰਸਿੱਧ ਹੋ ਚੁੱਕੀ ਹੈ, ਜਿਸ ਨੂੰ ਭਾਈ ਮਰਦਾਨਾ ਜੋ ਪ੍ਰਸਿੱਧ ਕੀਰਤਨਕਾਰ ਸੀ ਅਕਸਰ ਗਾਇਆ ਕਰਦਾ ਸੀ। "ਭਾਈ ਮਰਦਾਨਾ ਤਲਵੰਡੀ ਰਾਇ ਭੋਇ ਕੀ ਰਹਿੰਦਾ, ਰਬਾਬ ਵਜਾਇੰਦਾ। ਨਾਮ, ਕਬੀਰ, ਤ੍ਰਿਲੋਚਨ, ਰਵਿਦਾਸ, ਧੰਨੇ, ਬੇਣੀ ਦੇ ਪਦੇ ਗਾਵਤਾ॥ ਗੁਰੂ ਨਾਨਕ ਕੇ ਆਗੈ ਪਦੇ ਗਾਵਤਾ॥" (ਜਨਮ ਸਾਖੀ ਪੰਨਾ 13)

ਭਗਤ ਰਵਿਦਾਸ ਜੀ ਨੇ ਭਗਤੀ ਸੰਗੀਤ ਦੇ ਪ੍ਰਚਾਰ ਲਈ ਭਾਰਤ ਵਰਸ਼ ਵਿਚ ਬਹੁਤ ਯਾਤਰਾਵਾਂ ਕੀਤੀਆਂ। ਬਿਹਾਰ, ਰਾਜਸਥਾਨ, ਮਹਾਰਾਸ਼ਟਰ, ਗੁਜਰਾਤ, ਮੱਧ ਪ੍ਰਦੇਸ਼ ਅਤੇ ਕਈ ਹੋਰ ਦੱਖਣੀ ਪ੍ਰਦੇਸ਼ਾਂ ਵਿਚ ਗਏ ਜਿੱਥੇ ਭਗਤੀ ਸੰਗੀਤ ਦੀ ਪਦ ਗਾਇਨ ਪਰੰਪਰਾ ਨੂੰ ਖੂਬ ਗਾਇਆ।

ਭਾਈ ਦਰਬਾਰੀ ਦਾਸ ਦੀ ਰਚਨਾ ਵਿਚ ਭਗਤ ਰਵਿਦਾਸ ਜੀ ਦੀ ਉਪਮਾ ਸੰਗੀਤਾਮਕ ਪੱਖ ਤੋਂ ਬੈਂਤ, ਦੋਹਰਾ, ਸੋਰਠਾ ਅਤੇ ਚੌਪਈ ਆਦਿਕ ਛੰਦਾਂ ਵਿਚ ਭਗਤ ਰਵਿਦਾਸ ਜੀ ਦੀ ਪ੍ਰੇਮਾ ਭਗਤੀ ਦਾ ਗੁਣ ਗਾਇਨ ਕੀਤਾ ਗਿਆ ਹੈ।

ਬੈਂਤ : ਰਵਿਦਾਸ ਚਮਿਆਰ ਦੀਦਾਰ ਪਾਇਆ
ਮਿਲਿਆ ਯਾਰ ਤਾ ਹੀ ਠੰਢਾ ਠਾਰ ਹੂਆ

ਚੌਪਈ : ਸਾਲਗਿਰਾਮ ਕੀ ਸੇਵਾ ਜੋਇ ।
ਖੱਤਰੀ ਬ੍ਰਾਹਮਣ ਦੂਹ ਤੇ ਹੋਇ ।

ਉਪਰੋਕਤ ਅਨੁਸਾਰ ਭਗਤ ਰਵਿਦਾਸ ਜੀ ਭਗਤੀ ਦੀ ਉਸ ਗੌਰਵਸ਼ੀਲ ਪਰੰਪਰਾ ਨਾਲ ਸੰਬੰਧ ਰੱਖਦੇ ਹਨ ਜੋ ਉੱਤਰੀ ਭਾਰਤ ਦੀ ਸੰਗੀਤ ਪਰੰਪਰਾ ਦੇ ਇਤਿਹਾਸ ਵਿਚ ਇਕ ਮਹੱਤਵਪੂਰਨ ਪ੍ਰਾਪਤੀ ਹੈ । ਉੱਤਰੀ ਭਾਰਤ ਵਿਚ ਭਗਤੀ ਲਹਿਰ ਦੇ ਦੋ ਕੇਂਦਰ ਕ੍ਰਿਸ਼ਨਾ ਭਗਤੀ ਅਤੇ ਦੂਸਰਾ ਰਾਮਾ ਭਗਤੀ ਸਥਾਪਿਤ ਹੋਏ । ਉੱਤਰੀ ਭਾਰਤ ਵਿਚ ਭਗਤੀ ਲਹਿਰ ਦੇ ਸੁਆਮੀ ਰਾਮਾਨੰਦ ਸਨ ਜਿਨ੍ਹਾਂ ਨੇ ਭਗਤੀ ਸੰਗੀਤ ਦੇ ਵਿਕਾਸ ਲਈ ਬੜਾ ਪ੍ਰਚਾਰ ਕੀਤਾ । ਉਹਨਾਂ ਦੀਆਂ ਸਿੱਖਿਆਵਾਂ ਨੇ ਭਗਤੀ ਲਹਿਰ ਦੇ ਦੋ ਵੱਖਰੇ ਸਕੂਲਾਂ ਨੂੰ ਜਨਮ ਦਿੱਤਾ । ਇਕ ਸਕੂਲ ਸਰਗੁਣ ਭਗਤੀ ਦਾ ਸਕੂਲ ਸੀ ਜਿਸ ਦੀ ਪ੍ਰਤਿਨਿਧਤਾ ਤੁਲਸੀ ਦਾਸ ਵਰਗੇ ਭਗਤਾਂ ਨੇ ਕੀਤੀ । ਦੂਜਾ ਸਕੂਲ ਨਿਰਗੁਣ ਭਗਤੀ ਦਾ ਸੀ ਜਿਸ ਦੀ ਪ੍ਰਤਿਨਿਧਤਾ ਕਬੀਰ ਅਤੇ ਰਵਿਦਾਸ ਵਰਗੇ ਸੰਤਾਂ ਨੇ ਕੀਤੀ । ਸੰਤ ਕਬੀਰ ਅਤੇ ਭਗਤ ਰਵਿਦਾਸ ਨਿਰਗੁਣ ਸਕੂਲ ਦੇ ਪ੍ਰਮੁੱਖ ਪਰਵਕਤਾ ਮੰਨੇ ਜਾਂਦੇ ਹਨ । ਭਗਤ ਰਵਿਦਾਸ ਦੀ ਬਾਣੀ ਉੱਤਰੀ ਭਾਰਤ ਦੀ ਨਿਰਗੁਣ ਕਾਵਿ ਪਰੰਪਰਾ ਨੂੰ ਦਾਰਸ਼ਨਿਕ ਅਤੇ ਕਾਵਿਕ ਦੋਹਾਂ ਦ੍ਰਿਸ਼ਟੀਆਂ ਤੋਂ ਅਮੀਰ ਬਣਾਉਂਦੀ ਹੈ । ਰਵਿਦਾਸ ਵੱਲੋਂ ਰਚਿਤ ਬਾਣੀ ਵਿਚ ਇਕ ਪ੍ਰਮਾਤਮਾ ਦਾ ਗੁਣ ਗਾਨ ਹੋਇਆ ਹੈ ।

ਇਸ ਤਰ੍ਹਾਂ ਭਗਤ ਰਵਿਦਾਸ ਬਾਣੀ ਦੇ ਲੋਕਿਕ ਰੂਪ ਦਾ ਇਕ ਹੋਰ ਉੱਘਾ ਰੂਪ ਇਸ ਬਾਣੀ ਦੀ ਰਾਗਾਤਮਿਕਤਾ ਹੈ । 16 ਮੁੱਖ ਤੇ 2 ਉਪ ਰਾਗਾਂ ਵਿਚ ਪ੍ਰਾਪਤ ਉਨ੍ਹਾਂ ਦੀ ਬਾਣੀ ਰਚਨਾ ਦੇ ਉਪਰੋਕਤ ਰਾਗ, ਮੁੱਖ ਰੂਪ ਵਿਚ ਉਹ ਰਾਗ ਹਨ ਜੋ ਲੋਕ ਮਾਨਸਿਕਤਾ ਦੇ ਨੇੜੇ ਸਨ । ਇਸੇ ਲਈ ਇਸ ਰਾਗ ਚੋਣ ਸਮੇਂ ਇਸ ਦੇ ਸਨਾਤਨੀ ਰੂਪਾਂ ਦੀ ਅਣਦੇਖੀ ਕੀਤੀ ਗਈ ਲੱਗਦੀ ਹੈ । ਇਸ ਰਾਗ ਚੋਣ ਵਿਚ ਕੋਈ ਪਰੰਪਰਾਗਤ ਰਾਗ, ਰਾਗਨੀ ਦਾ ਰੂਪ ਨਹੀਂ ਸਗੋਂ ਸਾਰੇ ਹੀ ਰਾਗ ਹਨ । ਭਗਤ ਰਵਿਦਾਸ ਸੰਗੀਤਕ ਪੱਖ ਤੋਂ ਭਲੀ-ਭਾਂਤ ਜਾਣੂ ਸਨ ਕਿ ਸੰਗੀਤ ਦੇ ਮਾਧਿਅਮ ਰਾਹੀਂ ਸੰਚਾਰੇ ਸੂਖਮ ਵਿਸ਼ੇ, ਲੋਕ ਜੀਵਨ ਦੇ ਜਲਦੀ ਅੰਗ ਬਣ ਜਾਂਦੇ ਹਨ । ਇਸੇ ਲਈ ਆਪ ਨੇ ਆਪਣੀ ਬਾਣੀ ਰਚਨਾ ਲਈ ਕੇਵਲ ਉਹੀ ਰਾਗ ਚੁਣੇ, ਜਿਨ੍ਹਾਂ ਦਾ ਸੰਚਾਰੀ ਸੁਭਾਅ ਲੋਕ ਮਾਨਸਿਕਤਾ ਨੂੰ ਟੁੰਬਦਾ ਸੀ, ਉਨ੍ਹਾਂ ਦੀ ਬਾਣੀ ਵਿਚਲੇ ਰਾਗ ਸੰਗੀਤ ਦੇ ਮਾਧਿਅਮ ਰਾਹੀਂ ਉਠੀਆਂ ਤਰੰਗਾਂ ਸਹਿਜੇ ਹੀ ਆਪਣੀ ਮੂਲ ਸੰਸਕ੍ਰਿਤੀ ਦੇ ਸੱਚ ਨਾਲ ਜਾ ਜੁੜੀਆਂ । ਭਗਤ ਰਵਿਦਾਸ ਜੀ ਵੱਲੋਂ ਲਏ ਰਾਗ ਅਜਿਹੇ ਹਨ ਜੋ ਆਪਣੇ ਸੰਚਾਰੀ ਸੁਭਾਅ ਨਾਲ ਲੋਕ ਮਨਾਂ ਵਿਚ ਵਧੇਰੇ ਪ੍ਰਚਲਤ ਹਨ ਅਤੇ ਲੋਕ ਇਨ੍ਹਾਂ ਨੂੰ ਸਮਝਦੇ ਹਨ ।[27] ਇਸ ਤਰ੍ਹਾਂ ਇਨ੍ਹਾਂ ਲੋਕ ਕਾਵਿ ਰੂਪ ਤੇ ਰਾਗਾਂ ਦੇ ਮਾਧਿਅਮ ਰਾਹੀਂ ਭਗਤ ਰਵਿਦਾਸ ਜੀ ਨੇ ਆਪਣੀ ਵਿਚਾਰਧਾਰਾ, ਲੋਕ ਮਨਾਂ ਵਿਚ ਸਹਿਜੇ ਹੀ ਪ੍ਰਸਾਰਿਤ ਕੀਤੀ ।

ਰਾਗ ਪ੍ਰਬੰਧ ਤੋਂ ਭਿੰਨਾਂ ਭਗਤ ਰਵਿਦਾਸ ਬਾਣੀ ਵਿਚ ਸੰਗੀਤ ਦੇ ਪੱਖੋਂ ਅਲੰਕਾਰ ਯੋਜਨਾਵਾਂ ਦਾ ਵਿਸ਼ੇਸ਼ ਮਹੱਤਵ ਹੈ ਜਿਸ ਵਿਚ ਭਾਵ ਅਭਿਵਿਅਕਤੀ ਨੂੰ ਅਜਨਬੀ ਕਰਨ ਦੀ ਵਿਧੀ ਦੁਆਰਾ ਸੁੰਦਰ ਬਣਾਇਆ ਗਿਆ ਹੈ । ਭਗਤ ਰਵਿਦਾਸ ਜੀ ਦੁਆਰਾ ਵਰਤੇ ਗਏ ਕੁਝ ਇਕ ਅਲੰਕਾਰਾਂ ਦੇ ਨਿਮਨਲਿਖਤ ਹਵਾਲੇ ਹਨ :

**ਰੂਪਕ ਅਲੰਕਾਰ**

ਭਗਤ ਰਵਿਦਾਸ ਦਾ ਸ਼ਬਦ ਹੈ ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗ ਤੁਮਾਰੇ ਬਾਸਾ ॥ ਨੀਚ ਰੁਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥ ਇਹ 'ਰੂਪਕ ਅਲੰਕਾਰ' ਹੈ । ਸੰਗੀਤਕ ਪੱਖੋਂ ਇਸ ਦਾ ਗਾਇਨ ਬੜੇ ਵਧੀਆ ਢੰਗ ਨਾਲ ਕੀਤਾ ਜਾ ਸਕਦਾ ਹੈ ।

## ਉਪਮਾ ਅਲੰਕਾਰ

ਭਗਤ ਰਵਿਦਾਸ ਜੀ ਨੇ ਇਸ ਅਲੰਕਾਰ ਵਿਚ 'ਪ੍ਰਾਨੀ ਕਿਆ ਮੇਰਾ ਕਿਆ ਤੇਰਾ ਜੈਸੇ ਤਰਵਰ ਪੰਖ ਬਸੇਰਾ ॥' ਦਾ ਜ਼ਿਕਰ ਕੀਤਾ ਹੈ ਜੋ ਉਪਮਾ ਦੇ ਭਾਵ ਨੂੰ ਪ੍ਰਗਟਾਉਂਦਾ ਹੈ। ਏਸੇ ਦ੍ਰਿਸ਼ਟਾਂਤ ਅਲੰਕਾਰ ਵਿਚ 'ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ' ਅਲੰਕਾਰ ਦਾ ਗਾਇਨ ਸੰਗੀਤ ਪੱਖੋਂ ਬੜੀ ਅਹਿਮੀਅਤ ਰੱਖਦਾ ਹੈ। ਇਸੇ ਤਰ੍ਹਾਂ ਰਵਿਦਾਸ ਜੀ ਦੀ ਬਾਣੀ ਵਿਚ ਲਏ ਹੋਰ ਸੰਗੀਤਕ ਅਲੰਕਾਰ ਜਿਨ੍ਹਾਂ ਵਿਚ ਲੋਕੋਕਤੀ, ਪੁਨਰੋਕਤੀ, ਵਕ੍ਰੋਕਤੀ, ਅਨੁਪ੍ਰਾਸ ਸੰਗੀਤ ਦੇ ਪੱਖੋਂ ਸ਼ਬਦ ਗਾਇਨ ਕਰਨ ਸਮੇਂ ਵਿਸ਼ੇਸ਼ ਮਹੱਤਤਾ ਦੇ ਧਾਰਨੀ ਹਨ।

## ਸ਼ਾਂਤ ਰਸ

ਭਗਤ ਰਵਿਦਾਸ ਜੀ ਨੇ ਬਾਣੀ ਵਿਚ ਜ਼ਿਆਦਾ ਸ਼ਾਂਤ ਰਸ ਹੀ ਵਰਤਿਆ ਹੈ ਪਰੰਤੂ ਕਿਤੇ ਕਿਤੇ ਸਾਧਕ ਦੇ ਤੇਵਰ ਅਤੇ ਉਮਗਾਂ ਦੀ ਪੇਸ਼ਕਾਰੀ ਲਈ ਕੁੱਝ ਹੋਰ ਰਸ ਵੀ ਭਗਤ ਰਵਿਦਾਸ ਜੀ ਨੇ ਵਰਤੇ ਹਨ, ਜਿਨ੍ਹਾਂ ਵਿਚ ਸ਼ਿੰਗਾਰ ਰਸ ਵਿਚ ਬਾਣੀ ਸ਼ਬਦ ਹੈ, 'ਜਉ ਤੁਮ ਗਿਰਵਰ ਤਉ ਹਮ ਮੋਰਾ। ਜਉ ਤੁਮ ਚੰਦ ਹਮ ਭਏ ਚਕੋਰਾ' ਸ਼ਬਦ ਦਰਜ ਹੈ। ਇਸੇ ਤਰ੍ਹਾਂ ਕਰੁਣਾ ਰਸ ਵਿਚ ਭਗਤ ਰਵਿਦਾਸ ਜੀ 'ਦਾਰਿਦ ਦੇਖ ਸਭ ਕੋ ਹਸੈ ਐਸਾ ਦਸਾ ਹਮਾਰੀ' ਸ਼ਬਦ ਰਚਿਆ ਹੈ ਜੋ ਗਾਇਨ ਕਰਨ ਵੇਲੇ ਅਗਰ ਇਸ ਰਸ ਨੂੰ ਮੁੱਖ ਰੱਖ ਕੇ ਗਾਇਆ ਜਾਵੇ ਤਾਂ ਆਪਣਾ ਪੂਰਨ ਭਾਵ ਛੱਡਦਾ ਹੈ। ਏਸੇ ਤਰ੍ਹਾਂ ਅਦਭੁਤ ਰਸ ਵਿਚ ਰਵਿਦਾਸ ਜੀ ਦੀ ਰਚਨਾ 'ਜਲ ਕੀ ਭੀਤਿ ਪਵਨ ਕਾ ਥੰਭਾ, ਰਕਤ ਬੂੰਦ ਕਾ ਗਾਰਾ' ਤੇ ਫਿਰ ਹਾਸ ਰਸ ਵਿਚ 'ਮਾਟੀ ਕੋ ਪੁਤਰਾ ਕੈਸੇ ਨਚਤ ਹੈ' ਇਕ ਖਾਸ ਸੰਗੀਤਕ ਰਸ ਨਾਲ ਭਰਪੂਰ ਹਨ। ਅਗਰ ਇਹਨਾਂ ਦਾ ਗਾਇਨ ਰਾਗ, ਸਮੇਂ, ਰਸ ਦੇ ਅਨੁਸਾਰ ਕੀਤਾ ਜਾਵੇ ਤਾਂ ਵਕਤ ਦੇ ਅਨੁਸਾਰ ਗਾਇਨ ਪੱਖੋਂ ਪੂਰਾ ਰਸ ਛੱਡਦੇ ਹਨ। ਅਗਲੇ ਰਸਾਂ ਵਿਚ ਵਾਸਤਲ ਰਸ ਤੇ ਸ਼ਾਂਤ ਰਸ ਵਿਚ ਵੀ 'ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ' ਤੇ ਦੂਸਰਾ ਰਸ ਵਿਚ 'ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾਕੈ ॥' ਸੰਗੀਤਕ ਪੱਖੋਂ ਗਾਇਨ ਵੇਲੇ ਇਕ ਖਾਸ ਰਸ ਦਾ ਆਨੰਦ ਬਰਸਾਉਂਦੇ ਹਨ। ਇਸ ਪੱਖੋਂ ਭਗਤ ਰਵਿਦਾਸ ਜੀ ਦੀ ਕਾਵਿ ਸ਼ੈਲੀ ਸੰਬੋਧਨਯੁਕਤ ਹੈ। ਭਗਤ ਰਵਿਦਾਸ ਜੀ ਦੀ ਬਾਣੀ ਵਿਚੋਂ ਸਾਨੂੰ ਕਈ ਤਰ੍ਹਾਂ ਦੀਆਂ ਕਾਵਿ ਸ਼ੈਲੀਆਂ ਰੂਪਮਾਨ ਹੋਈਆਂ ਮਿਲਦੀਆਂ ਹਨ। ਸੰਗੀਤਕ ਪੱਖੋਂ ਪੰਜਾਬ ਦਾ ਰੰਗ ਵੀ ਇਨ੍ਹਾਂ ਸ਼ੈਲੀਆਂ ਵਿਚ ਦੇਖਣ ਨੂੰ ਮਿਲਦਾ ਹੈ। ਇਸ ਤਰ੍ਹਾਂ ਭਾਰਤ ਦੀ ਭਗਤੀ ਸੰਗੀਤ ਦੀ ਕਾਵਿ ਪਰੰਪਰਾ ਵਿਚ ਭਗਤ ਰਵਿਦਾਸ ਜੀ ਇਕ ਅਜਿਹੇ ਮਹਾਨ ਭਗਤ ਹੋਏ ਹਨ, ਜਿਨ੍ਹਾਂ ਨੂੰ ਪਰਮਾਤਮਾ ਪ੍ਰਤੀ ਸਾਧਕ ਦੇ ਰਹੱਸਵਾਦੀ ਅਨੁਭਵ ਨੂੰ ਉਤਕ੍ਰਿਸ਼ਟ ਸੰਗੀਤਕ ਕਾਵਿ ਦੇ ਮਾਧਿਅਮ ਦੁਆਰਾ ਭਾਰਤੀ ਸੰਗੀਤ ਦੇ ਪ੍ਰਸਿੱਧ ਕਲਾਸਕੀ ਰਾਗਾਂ ਵਿਚ ਵਿਉਂਤਬੱਧ ਕਰਕੇ ਗਾਇਆ ਤੇ ਪ੍ਰਚਾਰਿਆ ਹੈ। ਉਪਰੋਕਤ ਰਾਗਾਂ ਤੋਂ ਇਲਾਵਾ ਭਗਤ ਰਵਿਦਾਸ ਨੇ ਸੰਗੀਤਕ ਪੱਖ ਤੋਂ ਆਪਣੀ ਬਾਣੀ ਵਿਚ ਵਧੇਰੇ ਸ਼ਾਂਤ ਰਸ ਦਾ ਬੜਾ ਸੁੰਦਰ ਪ੍ਰਯੋਗ ਕੀਤਾ ਹੈ। ਰਸਾਂ ਦੀ ਪੇਸ਼ਕਾਰੀ ਕਰਦੇ ਹੋਏ ਸ਼ਿੰਗਾਰ ਰਸ, ਕਰੁਣਾ ਰਸ, ਅਦਭੁਤ ਰਸ, ਹਾਸ ਰਸ, ਵਾਸਤਲ ਰਸ, ਸ਼ਾਂਤ ਰਸ ਨੂੰ ਆਪਣੀ ਬਾਣੀ ਦਾ ਹਿੱਸਾ ਬਣਾਇਆ ਹੈ। ਇਸ ਤਰ੍ਹਾਂ ਭਗਤ ਰਵਿਦਾਸ ਦੀ ਬਾਣੀ ਵਿਚ ਕਈ ਤਰ੍ਹਾਂ ਦੀਆਂ ਕਾਵਿ ਸ਼ੈਲੀਆਂ ਵੀ ਰੂਪਮਾਨ ਹੋਈਆਂ ਹਨ। ਕਿਧਰੇ ਸੰਸਕ੍ਰਿਤ, ਫ਼ਾਰਸੀ ਤੇ ਕਿਧਰੇ ਪੰਜਾਬੀ ਸੰਗੀਤ ਸ਼ੈਲੀ ਦਾ ਰੰਗ ਵਾਲੀ ਸ਼ੈਲੀ ਵਿਚ 'ਜੇ ਓਹੁ ਅਠਸਠਿ ਤੀਰਥ ਨਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥' ਬਾਣੀ ਵਿਚ ਸਪੱਸ਼ਟ ਦਿਖਾਈ ਦਿੰਦੀ ਹੈ। ਇਸ ਤਰ੍ਹਾਂ ਕਾਵਿ ਜੁਗਤਾਂ ਅਤੇ ਖਿਰਤਾਂਤ ਦੀ ਦ੍ਰਿਸ਼ਟੀ ਤੋਂ ਭਗਤ ਰਵਿਦਾਸ ਦੀ ਬਾਣੀ ਬੇਨਜ਼ੀਰ ਹੈ।[28]

# ਭਗਤ ਰਵਿਦਾਸ ਦੀ ਗਾਇਨ ਸ਼ੈਲੀ ਪਰੰਪਰਾ

## ਆਰਤੀ ਗਾਇਨ ਸ਼ੈਲੀ

'ਆਰਤੀ' ਪੂਜਾ ਅਰਾਧਨਾ ਦੇ ਗੀਤ ਨੂੰ ਕਿਹਾ ਜਾਂਦਾ ਹੈ।[29] ਆਰਤੀ ਦੀ ਵਿਉਤਪਤੀ ਸੰਸਕ੍ਰਿਤ ਦੇ ਸ਼ਬਦ ਅਰਾਤ੍ਰਿਕ ਤੋਂ ਹੋਈ ਹੈ, ਜਿਸ ਦਾ ਅਰਥ ਕਿਸੇ ਦੇਵਤੇ ਦੀ ਮੂਰਤੀ ਅੱਗੇ ਜਾਂ ਪੂਜਨੀਕ ਹਸਤੀ ਦੇ ਸਾਹਮਣੇ ਖਲੋ ਕੇ ਰਾਤ ਦੇ ਸਮੇਂ ਪੂਜਾ ਕਰਨੀ ਹੈ। ਇਸ ਮੱਤ ਦੀ ਪੁਸ਼ਟੀ ਪੰਜਾਬੀ ਸਾਹਿਤ ਕੋਸ਼ ਨੇ ਕੀਤੀ ਹੈ। ਮਹਾਨ ਕੋਸ਼ ਵਿਚ ਰਾਤ ਤੋਂ ਬਿਨਾਂ ਕਿਸੇ ਵੀ ਇਸ ਪੂਜਾ (ਆਰਤੀ) ਨੂੰ ਕੀਤੇ ਜਾਣ ਦਾ ਸੰਕੇਤ ਮਿਲਦਾ ਹੈ।[30] ਵਣਜਾਰਾ ਬੇਦੀ ਨੇ ਆਰਤੀ ਨੂੰ ਆਰਿਤ ਦਾ ਵਿਕ੍ਰਤ ਰੂਪ ਕਰਕੇ ਲਿਖਿਆ ਹੈ, ਜਿਸ ਦਾ ਅਰਥ ਹੈ — ਦੁਖੀ, ਆਤੁਰ ਮਨੁੱਖ ਜਿਸ ਵਿਧੀ ਰਾਹੀ ਦੇਵਤਾ ਦੀ ਪੂਜਾ ਕਰਦਾ ਹੈ। ਆਰਤੀ ਅਰਾਤ੍ਰਿਕ ਦਾ ਅਪਭ੍ਰੰਸ਼ ਰੂਪ ਹੈ, ਜਿਸ ਦਾ ਅਰਥ ਹੈ ਉਹ ਜੋਤ ਜੋ ਰਾਤ ਦੇ ਹਿੱਤ ਵਜੋਂ ਨਾ ਜਗਾਈ ਜਾਵੇ। ਆਰਤੀ ਜੋ ਜੋਤਾਂ ਜਗਾਈਆਂ ਜਾਂਦੀਆਂ ਹਨ, ਉਹਨਾਂ ਦਾ ਮਨੋਰਥ ਰਾਤ ਦਾ ਹਨ੍ਹੇਰਾ ਦੂਰ ਕਰਨਾ ਨਹੀਂ ਹੁੰਦਾ ਸਗੋਂ ਇਸ ਰੀਤ ਪਿੱਛੋਂ ਆਦਿਮ ਪ੍ਰਾਣੀ ਦਾ ਹੀ ਵਿਸ਼ਵਾਸ ਕੰਮ ਕਰ ਰਿਹਾ ਹੈ। ਇਹ ਵਿਸ਼ਵਾਸ ਹੈ ਕਿ ਜੋਤਿ ਜਗਾਣ ਨਾਲ ਬਦਰੂਹਾਂ ਨੱਠ ਜਾਂਦੀਆਂ ਹਨ। ਸ਼ਾਇਦ ਇਹ ਹੀ ਕਾਰਨ ਹੈ ਕਿ ਅਜੇ ਵੀ ਰਾਤ ਸਮੇਂ ਚੁਰਾਹਿਆਂ ਉੱਤੇ, ਖੂਹ ਅਤੇ ਪੂਜਾ ਸਥਾਨਾਂ ਉੱਪਰ ਜੋਤ ਜਗਾਈ ਜਾਂਦੀ ਹੈ।[31]

ਗੁਰੂ ਗ੍ਰੰਥ ਸਾਹਿਬ ਵਿਚ ਕੁਝ ਕਾਵਿ ਕ੍ਰਿਤੀਆਂ ਇਸ ਪ੍ਰਕਾਰ ਦੀਆਂ ਵੀ ਮਿਲਦੀਆਂ ਹਨ, ਜਿਨ੍ਹਾਂ ਦਾ ਸੰਬੰਧ ਸੰਤਾਂ ਭਗਤਾਂ ਦੇ ਸਮਾਜ ਉਨ੍ਹਾਂ ਦੀ ਸਾਧਨਾ, ਪੂਜਾ ਵਿਧੀਆਂ ਅਤੇ ਪ੍ਰਚਲਿਤ ਆਚਾਰ ਵਿਧਾਨ ਨਾਲ ਹੈ। ਉਦਾਹਰਣ ਵਜੋਂ ਸਰਗੁਣ ਭਗਤੀ ਵਿਚ ਵੱਖ-ਵੱਖ ਸੰਸਕਾਰਾਂ ਵਿਚ ਲੋੜੀਂਦੀਆਂ ਵਸਤੂਆਂ ਜਿਵੇਂ ਥਾਲ, ਦੀਵੇ, ਮੋਤੀ, ਧੂਪ, ਚਵਰ, ਫੁੱਲ ਆਦਿ ਇਕੱਠੇ ਕਰਕੇ ਆਰਤੀ ਉਤਾਰਣ ਦਾ ਵਿਧਾਨ ਸੀ, ਮੂਲ ਰੂਪ ਵਿਚ ਆਰਤੀ ਇਕ ਪੱਧਤੀ ਹੈ ਜਿਸ ਦਾ ਸੰਬੰਧ ਕੀਰਤਨ ਨਾਲ ਹੈ। ਇਸ ਪੱਧਤੀ ਨੂੰ ਸਰਗੁਣ ਜਾਂ ਸਾਕਾਰ ਦੀ ਉਪਾਸਨਾ ਕਰਨ ਵਿਚ ਮਹੱਤਵਪੂਰਨ ਸਥਾਨ ਪ੍ਰਾਪਤ ਹੈ, ਪ੍ਰੰਤੂ ਇਹ ਵੀ ਗੱਲ ਵਿਚਾਰਨਯੋਗ ਹੈ ਕਿ ਪੂਜਾ ਕੇਵਲ ਰਾਤ ਦੇ ਸਮੇਂ ਹੀ ਨਹੀਂ ਕੀਤੀ ਜਾਂਦੀ। ਇਸ ਲਈ ਜੋਤ ਜਗਾਣ ਦਾ ਸੰਬੰਧ ਰਾਤ ਦੇ ਸਮੇਂ ਨਾਲ ਹੋ ਕੇ ਉਸ ਰੀਤ ਨਾਲ ਸੰਬੰਧਿਤ ਹੈ, ਜੋ ਇਸ਼ਟ ਦੀ ਪੂਜਾ ਕਰਨ ਸਮੇਂ ਕੀਤੀ ਜਾਂਦੀ ਹੈ। ਆਰਤੀ ਦਿਨ ਹੋਵੇ ਜਾਂ ਰਾਤ ਹਿੰਦੂ ਮੰਦਰਾਂ ਵਿਚ ਜੋਤ ਜਗਾਈ ਜਾਂਦੀ ਹੈ।[32] ਇਕ ਵੱਡੇ ਥਾਲ ਵਿਚ ਘਿਉ ਦੇ ਦੀਵੇ ਬਾਲ ਕੇ, ਸੁਗੰਧਿਤ ਧੂਪ ਜਲਾ ਕੇ ਆਪਣੇ ਇਸ਼ਟ ਦੀ ਮੂਰਤੀ ਦੇ ਦੁਆਲੇ ਸੱਜੇ ਪਾਸੇ ਤੋਂ ਖੱਬੇ ਵੱਲ ਨੂੰ ਥਾਲ ਘੁੰਮਾਇਆ ਜਾਂਦਾ ਹੈ। ਹਿੰਦੂ ਮੱਤ ਦੇ ਅਨੁਸਾਰ ਥਾਲ ਚਾਰ ਵਾਰ ਮੂਰਤੀ ਦੇ ਚਰਨਾਂ ਅੱਗੇ ਦੋ ਵਾਰੀ ਨਾਭੀ ਉੱਤੇ, ਇਕ ਵਾਰ ਮੂੰਹ ਉੱਤੇ, ਸੱਤ ਵਾਰੀ ਸਾਰੇ ਸਰੀਰ ਉਪਰੋਂ ਘੁੰਮਾਇਆ ਜਾਂਦਾ ਹੈ। ਦੀਵਿਆਂ ਦੀ ਗਿਣਤੀ ਇਕ ਤੋਂ ਲੈ ਕੇ ਸੌ ਤੱਕ ਹੋ ਸਕਦੀ ਹੈ ਪਰ ਅੱਜ ਕੱਲ ਇਨ੍ਹਾਂ ਦੀ ਗਿਣਤੀ ਪੰਜ, ਸੱਤ, ਨੌਂ, ਗਿਆਰਾਂ ਤੱਕ ਸੀਮਿਤ ਹੋ ਰਹੀ ਹੈ।

ਗੁਰੂ ਨਾਨਕ ਦੇਵ ਨੇ ਹਿੰਦੂ ਧਰਮ ਵਿਚ ਪ੍ਰਚਲਿਤ ਆਰਤੀ ਦੇ ਪੁਰਾਤਨ ਸੰਕਲਪ ਵਿਰੁੱਧ ਨਵੀਆਂ ਕਦਰਾਂ ਕੀਮਤਾਂ ਵਾਲੀ ਆਰਤੀ ਵਿਧਾਨ ਪੇਸ਼ ਕੀਤਾ ਹੈ ਜੋ ਹਰ ਸਮੇਂ ਬ੍ਰਹਿਮੰਡ ਵਿਚ ਆਪਣੇ ਆਪ ਹੋ ਰਹੀ ਹੈ।[33] ਉਹਨਾਂ ਗਗਨ ਨੂੰ ਥਾਲ, ਚੰਦ ਸੂਰਜ ਨੂੰ ਦੀਵੇ, ਤਾਰਾ ਮੰਡਲ ਨੂੰ ਮੋਤੀ, ਮਲਿਆਲਮ ਨੂੰ ਧੂਪ, ਪਵਨ ਨੂੰ ਚਵਰ ਅਤੇ ਸਾਰੀ ਬਨਸਪਤੀ ਨੂੰ ਫੁੱਲਾਂ ਦੀ ਮਾਲਾ ਪ੍ਰਵਾਨ ਕੀਤਾ ਹੈ। ਇਹ ਆਰਤੀ ਉਸ ਨਿਰੰਕਾਰ ਪ੍ਰਭੂ ਦੀ ਸਮੁੱਚ ਬ੍ਰਹਿਮੰਡ ਵਿਚ ਹਰ ਸਮੇਂ ਸਦੀਵ ਕਾਲ ਤੋਂ ਹੀ ਹੋ ਰਹੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸੰਤਾਂ, ਭਗਤਾਂ ਜਿਵੇਂ ਭਗਤ ਰਵਿਦਾਸ, ਕਬੀਰ, ਧੰਨਾ, ਸੈਣ, ਪੀਪਾ ਆਦਿ ਨੇ ਵੀ ਆਰਤੀ ਦੇ ਸੰਬੰਧ ਵਿਚ ਆਪਣੇ ਵਿਚਾਰ ਅੰਕਿਤ ਕੀਤੇ ਹਨ। ਸੰਤਾਂ ਭਗਤਾਂ ਨੂੰ ਇਹ ਕਾਵਿ ਰੂਪ ਨਾਥ ਜੋਗੀਆਂ ਤੋਂ ਪ੍ਰਾਪਤ ਹੋਇਆ। ਗੋਰਖ ਨਾਥ ਨੇ ਗੋਰਖ ਬਾਣੀ ਵਿਚ ਇਸ ਸ਼ੈਲੀ ਵਿਚ

ਅਤੇ ਇਨ੍ਹਾਂ ਹੀ ਵਿਚਾਰਾਂ ਵਿਚ ਆਰਤੀ ਲਿਖੀ ਹੈ। ਅਸਲ ਵਿਚ ਆਰਤੀ ਦੀ ਪ੍ਰਥਾ ਗੋਰਖ ਨਾਥ ਤੋਂ ਵੀ ਬਹੁਤ ਪੁਰਾਤਨ ਹੈ।

ਭਗਤ ਰਵਿਦਾਸ ਜੀ ਨੇ ਰਾਗ ਧਨਾਸਰੀ ਵਿਚ ਉਚਾਰੇ ਸ਼ਬਦ ਵਿਚ ਪਰੰਪਰਾਗਤ ਆਰਤੀ ਦੇ ਸਰੂਪ ਅਤੇ ਵਿਧੀ ਵਿਧਾਨ ਦਾ ਖੰਡਨ ਕੀਤਾ ਹੈ, ਜਿਸ ਵਿਚ ਆਰਤੀ-ਥਾਲ ਵਿਚ ਧੂਪ ਧੁਖਾ ਕੇ ਦੀਵੇ ਜਗਾ ਕੇ ਦੇਵ ਮੂਰਤੀ ਅੱਗੇ ਥਾਲੀ ਫੇਰ ਕੇ ਆਰਤੀ ਕਰਨ ਦਾ ਵਿਧਾਨ ਹੈ। ਭਗਤ ਰਵਿਦਾਸ ਨੇ ਦੀਵਿਆਂ ਵਾਲੀ ਆਰਤੀ ਦੀ ਥਾਂ ਨਾਮ ਸਿਮਰਨ ਨੂੰ ਆਰਤੀ ਦੀ ਸਮੱਗਰੀ ਕਿਹਾ ਹੈ ਅਤੇ ਨਾਮ ਨੂੰ ਹੀ ਦੀਵੇ ਦੀ ਜੋਤ ਜਗਾਉਣ ਵਾਲਾ ਦੱਸਿਆ ਹੈ। ਉਨ੍ਹਾਂ ਦੀ ਆਰਤੀ ਦੀ ਸਮੱਗਰੀ ਨਾਮ ਹੀ ਹੈ, ਅਰਥਾਤ ਨਾਮ ਹੀ ਕੇਸਰ ਹੈ। ਨਾਮ ਹੀ ਆਸਣ ਹੈ। ਨਾਮ ਹੀ ਪੱਥਰ ਦੀ ਸਿਲ ਹੈ। ਨਾਮ ਹੀ ਪਾਣੀ ਹੈ। ਨਾਮ ਹੀ ਚੰਦਨ ਹੈ। ਨਾਮ ਹੀ ਦੀਵਾ ਹੈ, ਦੀਵੇ ਦੀ ਬੱਤੀ ਅਤੇ ਤੇਲ ਹੈ। ਨਾਮ ਹੀ ਧਾਗਾ ਹੈ। ਫੁੱਲ ਅਤੇ ਮਾਲਾ ਹੈ। ਨਾਮ ਹੀ ਚਵਰ ਹੈ। ਨਾਮ ਹੀ ਆਰਤੀ ਹੈ ਅਤੇ ਨਾਮ ਦਾ ਜਪਣਾ ਆਰਤੀ ਦਾ ਭੋਗ ਹੈ। ਬਾਣੀ ਵਿਚ ਦਰਜ ਹੈ :

> ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
>
> ............................
>
> ਕਹੈ ਰਵਿਦਾਸੁ ਨਾਮੁ ਤੇਰੋ ਆਰਤੀ
> ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥ (ਗੁਰੂ ਗ੍ਰੰਥ ਸਾਹਿਬ, ਪੰਨਾ 694)

### ਦੋਹਾ, ਦੋਹਿਰਾ ਗਾਇਨ ਸ਼ੈਲੀ

ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿਚ ਦੋਹਿਰਾ ਦਾ ਲੱਛਣ, ਇਉਂ ਲਿਖਿਆ ਹੈ। "ਦੋ ਚਰਣ ਤੁਕਾਂਤ ਪ੍ਰਤੀ ਚਰਣ 24 ਮਾਤਰਾ, ਪਹਿਲਾ ਵਿਸ਼ਰਾਮ 13 ਮਾਤਰਾ ਉੱਤੇ ਦੂਜਾ 11 ਪੁਰ ਅੰਤ ਤੇ ਗੁਰੂ ਲਘੂ ਆਵੇ। ਇਕ-ਇਕ ਤੁੱਕ ਦੇ ਦੋ ਚਰਣ ਮਨ ਕੇ ਚਾਰ ਚਰਣ ਹਨ। ਪਹਿਲੇ ਅਤੇ ਤੀਜੇ ਚਰਨ ਦੀਆਂ ਤੇਰਾਂ ਤੇਰਾਂ ਮਾਤਰਾ, ਦੂਜੇ ਅਤੇ ਚੌਥੇ ਦੀਆਂ ਗਿਆਰਾਂ-ਗਿਆਰਾਂ ਮਾਤਰਾ ਹੁੰਦੀਆਂ ਹਨ। ਇਸ ਛੰਦ ਦੇ ਭਾਈ ਕਾਨ੍ਹ ਸਿੰਘ ਨਾਭਾ ਨੇ ਅਠਾਰਾਂ ਰੂਪ ਵਰਨਣ ਕੀਤੇ ਹਨ। ਇਨ੍ਹਾਂ ਉਪਰੋਕਤ ਲੱਛਣਾਂ ਤੋਂ ਇਲਾਵਾ ਦੋਹਾ ਗਾਇਨ ਸ਼ੈਲੀ ਦੇ ਆਦਿ ਜੱਗਣ ਰੂਪ ਇਕ ਪਦ ਨਾ ਆਵੇ ਗਾਇਨ ਸਮੇਂ ਦੋਹੇ ਦੀ ਚਾਲ ਤਦ ਸੁੰਦਰ ਰੱਖੀਏ ਤੇ ਇਹਨਾਂ ਦਾ ਸਜੋਗ ਰੱਖੀਏ। ਸੋ ਦੋ ਮਾਤ੍ਰਿਕ ਗਣਾਂ ਦੇ ਸੰਜੋਗ ਕਰਕੇ ਹੀ ਦੋਹਾ ਨਾਮ ਹੈ।

### ਪਦ ਗਾਇਨ ਸ਼ੈਲੀ

ਮੱਧਕਾਲੀਨ ਭਗਤੀ ਸੰਗੀਤ ਪਰੰਪਰਾ ਵਿਚ ਸੰਤਾਂ ਭਗਤਾਂ ਦੁਆਰਾ ਬਾਣੀ ਦੇ ਪ੍ਰਚਾਰ ਲਈ ਪਦ ਗਾਇਨ ਸ਼ੈਲੀ ਦੀ ਖੁੱਲ ਕੇ ਵਰਤੋਂ ਕੀਤੀ ਹੈ ਪਰ ਗਾਇਨ ਸ਼ੈਲੀ ਨੂੰ ਦੁਪਦਾ, ਤਿਪਦਾ, ਚੌਪਦਾ ਅਤੇ ਪਚਪਦਾ ਆਦਿ ਸਿਰਲੇਖ ਦਿੱਤਾ ਗਿਆ ਹੈ। ਗੁਰਮਤਿ ਸੰਗੀਤ ਦੀ ਪਰੰਪਰਾ ਵਿਚ ਇਸ ਦੇ ਗਾਇਨ ਰਹਾਉ, ਅੰਕ, ਪਦ ਅਤੇ ਅੰਕ ਨੂੰ ਧਿਆਨ ਵਿਚ ਰਖਣਾ ਜ਼ਰੂਰੀ ਹੈ। ਹਰੇਕ ਪਦਾ ਰਾਗ ਯੁਕਤ ਹੈ। ਲਗਭਗ ਸਾਰੇ ਰਾਗਾਂ ਵਿਚ ਪਦ ਗਾਇਨ ਸ਼ੈਲੀ ਨੂੰ ਪ੍ਰਯੁਕਤ ਕੀਤਾ ਗਿਆ ਹੈ, ਜਿਸ ਦਾ ਗਾਇਨ ਸੰਗੀਤਕ ਪੱਖੋਂ ਕਰਨ ਦੀ ਵਿਲੱਖਣ ਪਰੰਪਰਾ ਹੈ। ਭਾਰਤੀ ਸੰਗੀਤ ਦੇ ਭਗਤੀ ਸੰਗੀਤ ਪਰੰਪਰਾ ਵਿਚ ਵੈਸ਼ਨਵ ਲੋਕ ਵਿਸ਼ਨੂੰ ਪਦਿਆਂ ਦਾ ਗਾਇਨ ਕਰਦੇ ਸਨ ਤੇ ਇਨ੍ਹਾਂ ਉਸਤਤੀ ਗੀਤਾਂ ਨੂੰ ਹੀ ਪਦੇ ਕਿਹਾ ਜਾਂਦਾ ਹੈ। ਸੰਤਾਂ ਭਗਤਾਂ ਵੱਲੋਂ ਰਚਿਤ ਅਧਿਆਤਮਿਕ ਗੀਤ, ਪਦੇ ਗਾਇਨ ਸ਼ੈਲੀ ਵਜੋਂ ਜਾਣੇ ਜਾਂਦੇ ਹਨ। ਕੀਰਤਨ ਪਰੰਪਰਾ ਵਿਚ ਇਹਨਾਂ ਪਦਿਆਂ ਦਾ ਵਿਸ਼ੇਸ਼ ਮਹੱਤਵ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਕਾਵਯ, ਵਰਣ, ਸੰਖਿਆ, ਸਾਰ ਵਿਸ਼ਰਾਮ ਅਤੇ ਤੁਕ ਦੇ ਨਿਯਮ ਅਨੁਸਾਰ ਕੀਤੀ ਰਚਨਾ ਪਦ ਅਖਵਾਉਂਦੀ ਹੈ।[34] ਪਦ ਨੂੰ ਛੰਦ ਦੇ ਸਮਾਨਾਰਥਕ ਅਰਥਾਂ ਵਿਚ ਪ੍ਰਯੋਗ ਕੀਤਾ ਜਾਂਦਾ ਹੈ।[35] ਪਦ

ਗਾਇਨ ਸਮੇਂ ਵੈਰਾਗ ਦੀ ਪੀੜਾ ਅੰਗ ਬਿਰਹੋਂ ਦੇ ਵਿਛੋੜੇ ਨੂੰ ਨਿੱਜੀ ਅੰਤਰਮਨ ਦੇ ਭਾਵਾਂ ਦੇ ਨਿਰੂਪਣ ਦੁਆਰਾ ਪ੍ਰਸਤੁਤ ਕੀਤਾ ਜਾਂਦਾ ਹੈ, ਜਿਸ ਨਾਲ ਅਧਿਆਤਮਿਕ ਸਾਂਝ ਬਣਦੀ ਹੈ। ਪਦ ਗਾਇਨ ਸ਼ੈਲੀ ਸਮੁੱਚੇ ਭਗਤੀ ਕਾਵਿ ਧਾਰਾ ਵਿਚ ਵਧੇਰੇ ਹਰਮਨ ਪਿਆਰਾ ਗਾਇਨ ਰੂਪ ਹੈ। ਡਾ. ਦੇਵਿੰਦਰ ਸਿੰਘ ਅਨੁਸਾਰ, "ਅਜਿਹੀ ਕਵਿਤਾ ਜੋ ਲੋੜ ਪੈਣ ਤੇ ਕਿਸੇ ਖਾਸ ਤਾਲ ਜਾਂ ਗੀਤ ਸਦਵਾਉਂਦੀ ਹੈ।"[36] ਗਾਇਨ ਪਰੰਪਰਾ ਤੋਂ ਪਦ ਗਾਇਨ ਦਾ ਸਰੂਪ ਪੁਰਾਤਨ ਪਦ ਗਾਇਨ ਦਾ ਇਕ ਵਿਸ਼ੇਸ਼ ਸਰੂਪ ਵਿਦਮਾਨ ਹੈ। ਇਸ ਦੀ ਰਹਾਉ ਦੀ ਤੁਕ ਨੂੰ ਜ਼ਬਾਈ ਬਣਾਇਆ ਜਾਂਦਾ ਹੈ ਤੇ ਬਾਕੀ ਦੇ ਅੰਤਰੇ ਰੂਪ ਵਿਚ ਗਾਇਨ ਕੀਤੇ ਜਾਂਦੇ ਹਨ। ਭਗਤ ਰਵਿਦਾਸ ਜੀ ਨੇ ਵੀ ਆਪਣੀ ਬਾਣੀ ਅਤੇ ਕਵਿਤਾ ਵਿਚ ਗਾਇਨ ਸ਼ੈਲੀ ਦਾ ਖੁੱਲ੍ਹ ਕੇ ਪ੍ਰਯੋਗ ਕੀਤਾ ਹੈ। ਇਸ ਦਾ ਆਪ ਗਾ ਕੇ ਵੀ ਪ੍ਰਚਾਰ ਕੀਤਾ। ਭਗਤ ਰਵਿਦਾਸ ਜੀ ਨੇ ਨਿਮਨਲਿਖਤ ਪਦੇ ਰਚੇ :

ਰਾਗ ਰਾਮਕਲੀ

ਗਾਇ ਗਾਇ ਅਬ ਕਾ ਕਹਿ ਗਾਉ
ਗਾਵਣਹਾਰਾ ਕੋ ਨਿਕਟ ਬਤਾਉ ॥ ਟੇਕਾ ॥
ਜਬ ਲਗ ਹੈ ਯਾ ਤਨ ਕੀ ਆਸਾ
ਤਬ ਲਗ ਕਰੈ ਪਕਾਰਾ ॥
ਜਬ ਮਨ ਮਿਲਯੋ ਆਸ ਨਹਿ ਤਨ ਕੀ
ਤਬ ਕੋ ਗਾਵਣਹਾਰਾ ॥੧॥

ਰਾਗ ਗਉੜੀ

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥੧॥ (ਗੁਰੂ ਗ੍ਰੰਥ ਸਾਹਿਬ, ਪੰਨਾ 345)

ਅਸ਼ਟਪਦੀ ਗਾਇਨ

ਅਸ਼ਟਪਦੀ ਦੇ ਨਾਂ ਤੋਂ ਸਪੱਸ਼ਟ ਹੈ ਕਿ ਅਸਟ ਭਾਵ ਅੱਠ ਪਦਿਆਂ ਦੀ ਰਚਨਾ ਹੈ ਜੋ ਅਸ਼ਟਪਦੀ ਕਹਾਉਂਦੀ ਹੈ। ਪੁਰਾਤਨ ਭਗਤੀ ਸਰੂਪ ਵੱਲ ਝਾਤ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਬੰਗਾਲ ਦੇ ਪ੍ਰਸਿੱਧ ਭਗਤ ਜੈਦੇਵ ਕ੍ਰਿਤ ਗੀਤ ਗੋਬਿੰਦ ਦੀਆਂ ਅਸ਼ਟਪਦੀਆਂ ਭਗਤੀ ਸਾਹਿਤ ਤੇ ਭਗਤੀ ਸੰਗੀਤ ਦੀਆਂ ਮਹੱਤਵਪੂਰਨ ਰਚਨਾਵਾਂ ਸਨ ਤੇ ਇਹਨਾਂ ਦਾ ਗਾਇਨ ਪ੍ਰਬੰਧ ਗਾਇਨ ਸ਼ੈਲੀ ਵਜੋਂ ਕਰਨ ਦੀ ਪਰੰਪਰਾ ਹੈ। 'ਚਉਪਦੇ' ਵਿਛੋੜੇ ਦਾ ਦੁੱਖ ਧਿਆਨਦੇ ਹਨ ਤੇ ਸੰਜੋਗ ਲਈ ਤਰਲਾ ਹੈ, ਪਰ ਅਸ਼ਟਪਦੀਆਂ ਮਿਲਾਪ ਦੇ ਸਾਧਨ ਪ੍ਰਚਾਰਦੀਆਂ ਹਨ ਤੇ ਸਦਾਚਾਰਕ ਤੇ ਧਾਰਮਿਕ ਵਿਹਾਰ ਦ੍ਰਿੜ ਕਰਵਾਉਂਦੀਆਂ ਹਨ। ਅਸ਼ਟਪਦੀਆਂ ਦੀ ਰੁਚੀ ਬਾਹਰਮੁਖੀ ਹੈ।[37]

ਗਉੜੀ ਬੈਰਾਗਣ

ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 346)

ਸਲੋਕ ਗਾਇਣ ਸ਼ੈਲੀ

ਉਸਤਤਿ ਦਾ ਨਾਂ ਸਲੋਕ ਹੈ। ਯਸ਼ ਦੇ ਛੰਦ ਨੂੰ ਸਲੋਕ ਆਖਦੇ ਹਨ ਪਰੰਤੂ ਕਾਵਯ ਗ੍ਰੰਥਾਂ ਵਿਚ ਪਦ ਕਾਵਯ ਲਈ 'ਸਲੋਕ' ਪਦ ਵਰਤਿਆ ਗਿਆ ਹੈ।[38] ਸਲੋਕ ਇਕ ਬੜੀ ਪੁਰਾਤਨ ਗਾਇਨ ਸ਼ੈਲੀ ਹੈ, ਜਿਸ ਵਿਚ ਸੂਤ੍ਰਿਕ ਸ਼ੈਲੀ ਦੁਆਰਾ ਵਿਚਾਰਾਂ ਦੀ ਅਭਿਵਿਅਕਤੀ ਹੁੰਦੀ ਹੈ।[39] ਗੁਰੂ ਗ੍ਰੰਥ ਸਾਹਿਬ ਦੇ ਕਰਤਾ ਨੇ ਕਵਿਤਾ ਵਿਚ ਰਚੀ ਰਚਨਾਂ ਨੂੰ ਸ਼ਲੋਕ ਕਿਹਾ ਹੈ।[40] ਡਾ. ਮਹਿੰਦਰ ਕੌਰ ਗਿੱਲ

ਦਾ ਵਿਚਾਰ ਹੈ ਕਿ ਆਦਿ ਗ੍ਰੰਥ ਵਿਚ ਸਲੋਕ ਦਾ ਪ੍ਰਯੋਗ ਦੋ ਅਰਥਾਂ ਵਿਚ ਕੀਤਾ ਗਿਆ ਹੈ - ਕਾਵਿ-ਛੰਦ ਅਤੇ ਕਾਵਿ-ਰੂਪ ਵਿਚ ਆਪ ਤੋਂ ਹੀ ਸਲੋਕ ਦੋ ਤੁਕਾਂ ਦਾ ਹੁੰਦਾ ਹੈ।[41] ਸਲੋਕ ਦਾ ਗਾਇਨ ਗੁਰਮਤਿ ਸੰਗੀਤ ਦੀ ਪਰੰਪਰਾ ਅਨੁਸਾਰ ਖੁੱਲ੍ਹੇ ਰੂਪ ਵਿਚ ਵੀ ਕੀਤਾ ਜਾਂਦਾ ਹੈ ਤੇ ਤਾਲ ਵਿਚ ਬਨ ਕੇ ਗਾਇਨ ਕਰਨ ਦੀ ਪਰੰਪਰਾ ਵੀ ਹੈ। ਭਗਤ ਰਵਿਦਾਸ ਦਾ ਗੁਰੂ ਗ੍ਰੰਥ ਸਾਹਿਬ ਵਿਚ 1 ਸਲੋਕ ਦਰਜ ਕੀਤਾ ਰਾਗ ਮਲਾਰ ਵਿਚ ਮਿਲਦਾ ਹੈ :

ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥੨੪੨॥

(ਗੁਰੂ ਗ੍ਰੰਥ ਸਾਹਿਬ, ਪੰਨਾ 1377)

ਇਸ ਤਰ੍ਹਾਂ ਭਗਤੀ ਸੰਗੀਤ ਦੇ ਪ੍ਰਚਾਰ ਤੇ ਪਸਾਰ ਲਈ ਭਗਤ ਰਵਿਦਾਸ ਨੇ ਬਾਣੀ ਵਿਚ ਭਗਤੀ ਦੀ ਪ੍ਰਕਾਰ ਵੰਡ ਨਹੀਂ ਕੀਤੀ ਪਰੰਤੂ ਉਨ੍ਹਾਂ ਦੀ ਬਾਣੀ ਵਿਚ ਨਵਧਾ ਭਗਤੀ ਅਤੇ ਨਾਰਦ ਭਗਤੀ ਸੂਤ੍ਰ ਅਨੁਸਾਰ ਜੋ ਤਿਆਗ ਪ੍ਰਕਾਰ ਦੀ ਭਗਤੀ ਹੈ, ਉਸ ਦਾ ਵਰਨਣ ਮਿਲਦਾ ਹੈ। ਉਨ੍ਹਾਂ ਆਪਣੀ ਬਾਣੀ ਵਿਚ ਕੀਰਤਨ ਸਿਮਰਨ, ਅਰਚਾਂ ਆਦਿ ਸ਼ਬਦਾਂ ਦੀ ਵਰਤੋਂ ਵੀ ਕੀਤੀ ਹੈ ਤੇ ਨਾਲ ਹੀ ਉਨ੍ਹਾਂ ਦੀ ਬਾਣੀ ਵਿਚ ਭਗਤੀ ਦੇ ਸਭ ਅੰਸ਼ਾਂ ਦਾ ਵਰਨਣ ਮਿਲਦਾ ਹੈ। ਪ੍ਰਭੂ ਭਾਉ ਭਗਤੀ ਨੂੰ ਉਨ੍ਹਾਂ ਨੇ ਪ੍ਰਮੁੱਖ ਤੌਰ 'ਤੇ ਮੰਨਿਆ ਹੈ। ਭਾਵ ਬਿਨਾਂ ਭਗਤੀ ਨਹੀਂ ਹੋਇ ਤੇਰੀ ਇਸੇ ਤਰ੍ਹਾਂ ਨਵਧਾ ਭਗਤੀ ਦਾ ਆਰੰਭ ਸਰਵਣ ਤੋਂ ਹੁੰਦਾ ਹੈ। ਸਰਵਣ ਭਗਤੀ ਦੀ ਪ੍ਰਾਪਤੀ ਲਈ ਸ਼ਰਧਾ ਅਤੇ ਪ੍ਰੇਮ ਪੂਰਵਕ ਮਹਾਂਪੁਰਸ਼ ਨੂੰ ਪ੍ਰਣਾਮ, ਉਨ੍ਹਾਂ ਦੀ ਸੇਵਾ ਅਤੇ ਉਨ੍ਹਾਂ ਦੇ ਦੱਸੇ ਹੋਏ ਮਾਰਗ ਅਨੁਸਾਰ ਆਚਰਨ ਕਰਨਾ, ਇਸ ਨੂੰ ਪ੍ਰਾਪਤ ਕਰਨ ਦੀ ਜੁਗਤੀ ਹੈ।

ਭਗਤ ਰਵਿਦਾਸ ਜੀ ਦੱਸਦੇ ਹਨ ਕਿ ਕੀਰਤਨ ਭਗਤੀ ਵੀ ਆਪਣੇ ਆਪ ਵਿਚ ਪੂਰਨ ਭਗਤੀ ਹੈ। ਕੀਰਤਨ ਦਾ ਆਮ ਅਰਥ ਹੈ ਪ੍ਰਭੂ ਦੀ ਮਹਿਮਾ ਦਾ ਗਾਇਨ ਕਰਨਾ। ਉਹ ਕਹਿੰਦੇ ਹਨ ਕਿ ਸੰਗੀਤ ਇਕ ਕੋਮਲ ਕਲਾ ਹੈ ਜਿਸ ਦਾ ਸਿੱਧਾ ਸੰਬੰਧ ਮਨ ਨਾਲ ਹੈ। ਇਹ ਧਿਆਨ ਨੂੰ ਕੇਂਦਰਿਤ ਕਰਨ ਦਾ ਸਾਧਨ ਹੈ। ਰਾਗਾਂ ਵਿਚ ਬਾਣੀ ਗਾਇਨ ਕਰਨ ਨਾਲ ਮਨ ਅਨੰਦਿਤ ਹੋ ਜਾਂਦਾ ਹੈ ਤੇ ਕਣ-ਕਣ ਵਿਚ ਸ਼ਬਦ ਵਸ ਜਾਂਦਾ ਹੈ। ਸ਼ਬਦ ਦੀ ਇਹੀ ਭਾਸ਼ਾ ਰੱਬ ਨਾਲ ਮੇਲ ਕਰਵਾਉਂਦੀ ਹੈ। ਇਸ ਤਰ੍ਹਾਂ ਰਾਗਾਂ ਵਿਚ ਕੀਤਾ ਕੀਰਤਨ ਵਿਸਮਾਦੀ ਅਵਸਥਾ ਵਿਚ ਲੈ ਜਾਂਦਾ ਹੈ ਅਤੇ ਇਹੀ ਭਾਵਨਾ ਰੱਬ ਨਾਲ ਇੱਕ-ਮਿੱਕ ਕਰਵਾਉਂਦੀ ਹੈ। ਰਵਿਦਾਸ ਜੀ ਕਹਿੰਦੇ ਹਨ ਕਿ ਸ਼ਬਦ ਬਾਣੀ ਦਾ ਕੀਰਤਨ ਕਰਦੇ ਸਮੇਂ ਗਲੇ ਦਾ ਭਰ ਆਉਣਾ, ਹੰਝੂਆਂ ਦੀ ਝੜੀ ਲਗਣਾ, ਹਿਰਦੇ ਦੀ ਪ੍ਰਫੁੱਲਤਾ ਆਦਿ ਹੋਣਾ ਕੀਰਤਨ ਭਗਤੀ ਦਾ ਹੀ ਸਰੂਪ ਹੈ। ਭਗਤ ਜੀ ਕਹਿੰਦੇ ਹਨ ਕਿ ਕੀਰਤਨ ਭਗਤੀ ਵਿਚ ਸਤਿ ਸੰਗਤ ਦਾ ਵਿਸ਼ੇਸ਼ ਯੋਗਦਾਨ ਹੈ। ਸਾਧ ਸੰਗਤ ਵਿਚ ਪ੍ਰਭੂ ਦੀ ਮਹਿਮਾ ਗਾਉਂਦਾ ਸਾਧਕ ਪ੍ਰਭੂ ਦੀ ਕ੍ਰਿਪਾ ਨਾਲ ਉਸ ਦੇ ਪ੍ਰੇਮ ਦਾ ਪਾਤਰ ਬਣ ਕੇ ਪ੍ਰਾਪਤ ਕਰ ਲੈਂਦਾ ਹੈ। ਗੀਤਾ ਵਿਚ ਉਪਦੇਸ਼ ਹੈ ਕਿ ਜੋ ਮਨੁੱਖ ਮੇਰਾ ਨਿਰੰਤਰ ਭਜਨ ਕਰਦਾ ਹੈ, ਉਹ ਸਦੀਵੀ ਆਨੰਦ ਪ੍ਰਾਪਤ ਕਰਦਾ ਹੈ। ਇਸ ਤਰ੍ਹਾਂ ਵੇਦਾਂ ਵਿਚ ਵੀ ਕੀਰਤਨ ਭਗਤੀ ਦੇ ਸੰਕੇਤ ਪ੍ਰਾਪਤ ਹੁੰਦੇ ਹਨ।[42]

ਭਜਨ ਜਾਂ ਕੀਰਤਨ ਰਸਨਾਂ ਦੁਆਰਾ ਹੀ ਹੁੰਦਾ ਹੈ। ਭਗਤ ਰਵਿਦਾਸ ਜੀ ਮਾੜੀਆਂ ਗੱਲਾਂ ਨੂੰ ਛੱਡ ਕੇ ਰੱਬ ਦਾ ਕੀਰਤਨ ਕਰਨ ਦੀ ਪ੍ਰੇਰਨਾ ਦਿੰਦੇ ਹਨ, ਕਿਉਂਕਿ ਜਦੋਂ ਤੱਕ ਇਹ ਰਸਨਾ ਪ੍ਰਭੂ ਦਾ ਕੀਰਤਨ ਕਰਦੀ ਨਾਮ ਰਸ ਪ੍ਰਾਪਤ ਨਹੀਂ ਕਰਦੀ ਉਦੋਂ ਤੱਕ ਇਸ ਦੀ ਪਿਆਸ ਨਹੀਂ ਮਿਟਦੀ।

ਜਬ ਲਗ ਯਹ ਤਨ ਕੀ ਆਸਾ, ਤਬ ਲਗ ਕਰੈ ਪੁਕਾਰਾ
ਜਬ ਮਨ ਮਿਲਾਯੋ ਆਸ ਨਹੀ ਤਨਕੀ, ਤਬ ਕੋ ਗਾਵਨਹਾਰਾ
ਕਾ ਗਾਉ ਕਛੁ ਗਾਈ ਨ ਹੋਈ ਗਾਉ ਰੂਪ ਸਹਿਜੇ ਸੋਈ।
ਨਹਿ ਅਬ ਰਾਮ ਕ੍ਰਿਸਨ ਗੁਣ ਗਾਈ, ਬੋਲਤ ਹੈ ਸੁੰਨ ਛੰਦਾ।

ਇਸ ਤਰ੍ਹਾਂ ਭਗਤ ਰਵਿਦਾਸ ਜੀ ਨੇ ਪਰੰਪਰਾਗਤ ਕੀਰਤਨ ਭਗਤੀ ਨੂੰ ਸਵੀਕਾਰ ਕੀਤਾ ਹੈ ਅਤੇ ਇਸ ਨੂੰ ਪਰਮਰੂਪਤਾ ਪ੍ਰਾਪਤ ਕਰਵਾਉਣ ਵਾਲੀ ਭਗਤੀ ਮੰਨਿਆ ਹੈ। ਉਨ੍ਹਾਂ ਅਨੁਸਾਰ ਮਹਾਮੁਨੀ ਸਨਕ ਸੰਕਦਲ, ਰਿਸ਼ੀ ਨਾਰਦ, ਰਿਖੀ ਵਿਆਸ ਨੇ ਵੀ ਇਹ ਦਰਸਾ ਦਿੱਤਾ ਹੈ ਕਿ ਕੀਰਤਨ ਭਗਤੀ ਨਾਲ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ। ਇਸ ਲਈ ਰਵਿਦਾਸ ਜੀ ਕਹਿੰਦੇ ਹਨ ਕਿ ਸ਼ਾਸਤਰ ਸੁਣਨ ਦਾ ਕੀ ਫਾਇਦਾ ਜੇਕਰ ਕਥਾ ਕੀਰਤਨ ਨਾ ਕੀਤਾ। ਸੋ ਉਨ੍ਹਾਂ ਨੇ ਸ਼ਾਸਤਰਾਂ ਦੇ ਦਰਸਾਏ ਰਾਹ ਕੀਰਤਨ ਭਗਤੀ ਨੂੰ ਆਪਣੇ ਭਗਤੀ ਮਾਰਗ ਵਿਚ ਵਿਸ਼ੇਸ਼ ਸਥਾਨ ਦਿੱਤਾ ਹੈ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਅਨੁਸਾਰ ਬਾਣੀ ਦੀ ਰਚਨਾ ਕਰਕੇ ਇਹ ਸਿੱਧ ਕੀਤਾ ਹੈ ਕਿ ਰਾਗਾਂ ਵਿਚ ਗਾਇਨ ਕੀਤੀ ਬਾਣੀ ਪ੍ਰਭੂ ਨਾਲ ਸੱਚਾ ਤੇ ਸੁੱਚਾ ਮੇਲ ਕਰਵਾਉਣ ਵਿਚ ਸਹਾਈ ਹੁੰਦੀ ਹੈ।

ਭਗਤੀ ਰਸ ਨਾਲ ਹੀ ਅਨਰਸ ਵਿਸਰਦੇ ਹਨ :-

> ਹਰਿ ਹਰਿ ਹਰਿ ਨ ਜਪਸਿ ਰਸਨਾ ॥
> ਅਵਰ ਸਭ ਛਾਡਿ ਬਚਨ ਰਸਨਾ ॥੧॥ਰਹਾਉ॥

ਸੋ ਭਗਤ ਰਵਿਦਾਸ ਅਨੁਸਾਰ ਕੀਰਤਨ ਭਗਤੀ ਆਪਣੇ ਆਪ ਵਿਚ ਪੂਰਨ ਭਗਤੀ ਹੈ। ਭਗਵਤ ਪੁਰਾਨ ਵਿਚ ਲਿਖਿਆ ਹੈ ਕਿ ਗ੍ਰਿਹਸਥ ਜੀਵਨ ਦੇ ਸਾਰੇ ਬੰਧਨਾਂ ਤੋਂ ਛੁਟਕਾਰਾ ਪਾਉਣ ਲਈ ਕੀਰਤਨ ਭਗਤੀ ਇਕ ਸਰਲ ਸਾਧਨ ਹੈ। ਇਸ ਲਈ ਹੀ ਭਗਤ ਰਵਿਦਾਸ ਰੱਬ ਦੀ ਮਹਿਮਾ ਦੇ ਗੁਣ ਆਪ ਰਾਗਾਂ ਵਿਚ ਗਾਉਂਦੇ ਹਨ[43] :

> ਤੁਮਰੇ ਭਜਨ ਕਟਹਿ ਜਮ ਫਾਂਸਾ
> ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥ (ਗੁਰੂ ਗ੍ਰੰਥ ਸਾਹਿਬ, ਪੰਨਾ 659)

ਸ੍ਰੀਮਦ ਭਗਵਤ ਪੁਰਾਨ ਵਿਚ ਵੀ ਕਲਯੁੱਗ ਵਿਚ ਕੀਰਤਨ ਦਾ ਵਿਸ਼ੇਸ਼ ਮਹੱਤਵ ਦੱਸਿਆ ਹੈ। ਯੱਗ ਪੂਜਾ ਅਤੇ ਸੇਵਾ ਨਾਲ ਜੋ ਪ੍ਰਾਪਤੀਆਂ ਹੁੰਦੀਆਂ ਹਨ, ਉਹ ਕਲਯੁੱਗ ਵਿਚ ਹਰੀ ਕੀਰਤਨ ਨਾਲ ਉਪਲੱਬਧ ਹੋ ਜਾਂਦੀਆਂ ਹਨ[44] :

> ਬ੍ਰਾਹਮਨ ਬੈਸ ਸੂਦ ਅਰੁ ਖ੍ਹ੍ਹਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥
> ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥
> (ਗੁਰੂ ਗ੍ਰੰਥ ਸਾਹਿਬ, ਪੰਨਾ 858)

ਉਪਰੋਕਤ ਅਨੁਸਾਰ ਭਗਤ ਰਵਿਦਾਸ ਜੀ ਕੀਰਤਨ ਭਗਤੀ ਦੇ ਕ੍ਰਮਿਕ ਵਿਕਾਸ ਬਾਰੇ ਬਾਣੀ ਵਿਚ ਜ਼ਿਕਰ ਕਰਦੇ ਹਨ :

> ਗਾਉ ਗਾਉ ਅਬ ਕਿਆ ਕਹਿ ਗਾਉ
> ਗਾਵਨ ਹਾਰ ਕੁ ਨਿਕਟ ਬਤਾਉ ॥
> ਕਾਂ ਗਾਉ ਕਿਛੁ ਗਾਇਨ ਹੋਈ ਗਾਏ ਰੂਪ ਸਹਿਜੇ ਸੋਈ ॥
> ਨਹਿ ਅਬ ਰਾਮ ਕ੍ਰਿਸਨ ਗੁਣ ਗਾਈ, ਬੋਲਤ ਹੈ ਸੁੰਨ ਛੰਦ ॥
> ਜੋ ਸੁਖ ਹੋਵੈ ਪਾਰਸ ਕੇ ਪਰਸੇ, ਸੋ ਸੁਖ ਕਾ ਕਹਿ ਗਾਵੈਗਾ ॥
> ਭਣੈ ਰਵਿਦਾਸ ਅਬ ਕਾ ਕਹਿ ਗਾਉ ਜਉ ਕੋਈ ਐ ਰਹਿ ਹੋਈ ॥
> ਜਾਂ ਸਿਉ ਗਾਇਹ ਗਾਈ ਕਹਤ ਹੈ, ਪਰਮ ਰੂਪ ਹਮ ਸੋਈ ॥

ਭਗਤੀ ਲਹਿਰ ਸਮੇਂ ਜਿਨ੍ਹਾਂ ਸੰਤਾਂ ਭਗਤਾਂ ਨੇ ਰੂਹਾਨੀ ਗੀਤ ਗਾਏ ਉਨ੍ਹਾਂ ਸਾਰਿਆਂ ਹੀ ਆਪਣੇ ਪਦਿਆਂ ਉੱਤੇ ਰਾਗ ਤਾਲ ਦੇ ਸੰਕੇਤ ਦਿੱਤੇ ਹਨ। ਨਿਰਗੁਣਵਾਦੀ ਸੰਤ ਕਵੀਆਂ ਦੇ ਸਾਰੇ ਭਜਨ ਰਾਗ ਤਾਲਾਂ ਨਾਲ ਸਰੂਪਿਤ ਮਿਲਦੇ ਹਨ। ਇਸੇ ਤਰ੍ਹਾਂ ਤੁਲਸੀ ਦਾਸ, ਸੂਰਦਾਸ, ਮੀਰਾਂ ਬਾਈ ਤੇ ਦਾਦੂ ਦਯਾਲ ਤੱਕ ਦੇ ਗੀਤਾਂ ਉੱਤੇ ਇਸ ਤਰ੍ਹਾਂ ਹੈ। ਇਸ ਤੋਂ ਸਪੱਸ਼ਟ ਹੈ ਕਿ ਭਗਤ ਕਵੀ ਸ਼ਾਸਤਰੀ ਸੰਗੀਤ

* S ਇਹ ਚਿੰਨ੍ਹ ਗੁਰੂ ਮਾਤਰਾ ਦਾ ਸੂਚਕ ਹੈ ਅਤੇ 1 ਚਿੰਨ੍ਹ ਲਘੂ ਮਾਤਰਾ ਦਾ ਸੂਚਕ ਹੈ।

ਦੇ ਵਿਦਵਾਨ ਸਨ ਤੇ ਉਹ ਆਪਣੀ ਰਚਨਾ ਲਿਖਣ ਵੇਲੇ ਸੰਗੀਤਕ ਧਾਰਨਾ ਦਾ ਆਸਰਾ ਲੈਂਦੇ ਸਨ ਤਾਂ ਜੋ ਉਸ ਨੂੰ ਗਾਇਨ ਯੋਗ ਬਣਾਇਆ ਜਾ ਸਕੇ। ਰਿਗਵੇਦ ਦੇ ਮੰਤਰਾਂ ਦਾ ਜਦੋਂ ਗਾਇਨ ਕੀਤਾ ਗਿਆ ਤਾਂ ਉਹ ਸਾਮਵੇਦ ਕਹਿਲਾਇਆ। ਵੈਦਿਕ ਰਿਸ਼ੀ ਗਾ ਗਾ ਕੇ ਹੀ ਮੰਤਰਾਂ ਦਾ ਉਚਾਰਨ ਕਰਦੇ ਸਨ। ਬੋਧੀ ਕਵੀ ਆਪਣੀ ਮੰਡਲੀ ਸਮੇਤ ਸਾਜ਼ਾਂ ਨਾਲ ਗਾ ਕੇ ਬੋਧੀ ਵਿਚਾਰਾਂ ਦਾ ਪ੍ਰਗਟਾ ਕਰਦਾ ਸੀ। ਇਸ ਤਰ੍ਹਾਂ ਸਿੱਧਾਂ ਵਲੋਂ ਰਚੇ ਸਾਹਿਤ ਤੇ ਵੀ ਰਾਗਾਂ ਤਾਲਾਂ ਦੇ ਚਿੰਨ੍ਹ ਪ੍ਰਾਪਤ ਹੁੰਦੇ ਹਨ। ਸੋ ਭਗਤੀ ਸੰਗੀਤ ਦੀ ਪਰੰਪਰਾ ਦੀ ਇਕ ਮਿਸਾਲ ਹੈ ਤੇ ਇਤਿਹਾਸਕ ਹਕੀਕਤ ਹੈ ਕਿ ਇਸ ਸਮੇਂ ਸਾਰਾ ਧਾਰਮਿਕ ਮੰਡਲ ਰੂਹਾਨੀ ਸੰਗੀਤ ਨਾਲ ਗੂੰਜਾਇਮਾਨ ਸੀ, ਸਾਰੇ ਮੰਦਰਾਂ, ਮਸਜਿਦਾਂ, ਦਰਗਾਹਾਂ, ਡੇਰਿਆਂ ਤੇ ਹੋਰ ਧਾਰਮਿਕ ਸਥਾਨਾਂ ਵਿਚ ਕੀਰਤਨ ਤੇ ਭਜਨ ਸੁਣਾਈ ਦਿੰਦੇ ਸਨ। ਇਸ ਤਰ੍ਹਾਂ ਵੈਸ਼ਨਵ ਭਗਤ ਭਜਨ ਗਾਉਂਦੇ ਸਨ, ਸੂਫ਼ੀ ਫ਼ਕੀਰ ਕੱਵਾਲੀਆਂ ਗਾਇਨ ਕਰਦੇ ਸਨ ਤੇ ਸਿੱਖ ਧਰਮ ਦੀ ਕੀਰਤਨ ਪਰੰਪਰਾ ਵਿਚ ਗੁਰਬਾਣੀ ਕੀਰਤਨ ਦੀ ਸਾਂਝ ਸੀ।

ਭਗਤ ਰਵਿਦਾਸ ਜੀ ਅਨੁਸਾਰ ਕੀਰਤਨ ਭਗਤੀ ਨੂੰ ਪ੍ਰਾਪਤ ਕਰਨ ਦਾ ਮੁੱਖ ਸਾਧਨ ਹੈ। ਤਨ, ਮਨ ਤੇ ਧਨ ਰੱਬ ਦੇ ਚਰਨਾਂ ਵਿਚ ਵਾਰਨਾ। "ਤਨ ਮਨ ਆਤਿਮ ਬਾਰਿ ਸਦਾ ਹਰਿ ਗਾਈਏ ॥" ਭਗਤ ਰਵਿਦਾਸ ਕਹਿੰਦੇ ਹਨ ਕਿ ਸੰਗੀਤ ਦੁਆਰਾ ਗੁਰੂ ਦੀ ਸੰਗਤ ਅਤੇ ਸਾਧ ਸੰਗਤ ਵਿਚ ਪ੍ਰਭੂ ਦੀ ਕੀਰਤਨ ਭਗਤੀ ਕਰਨ ਨਾਲ ਹੀ ਰੱਬ ਦੇ ਚਰਨਾਂ ਵਿਚ ਪ੍ਰੀਤ ਲੱਗਦੀ ਹੈ। 'ਚਾਰ ਵੇਦ ਜਾ ਕੇ ਸੁਮ੍ਰਿਤ ਸਵਾਸਾ ॥ ਭਗਤਿ ਹੇਤ ਗਾਵੈ ਰਵਿਦਾਸਾ ॥' ਉਪਰੋਕਤ ਅਨੁਸਾਰ ਭਗਤ ਰਵਿਦਾਸ ਇਕ ਕਵੀ ਦੇ ਨਾਲ-ਨਾਲ ਮਹਾਨ ਸੰਗੀਤਕਾਰ ਸਨ, ਜਿਨ੍ਹਾਂ ਨੇ ਆਪਣੇ ਰਚੇ ਸਾਹਿਤ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਰਾਗਾਂ ਵਿਚ ਰਚ ਕੇ ਗਾ ਕੇ ਇਸ ਦਾ ਪ੍ਰਚਾਰ ਕੀਤਾ।

## ਹਵਾਲੇ ਅਤੇ ਟਿੱਪਣੀਆਂ


1. ਬ੍ਰਹਮ ਜਗਦੀਸ਼ ਸਿੰਘ, *ਭਗਤ ਬਾਣੀ ਚਿੰਤਨ ਤੇ ਕਲਾ*, ਪੰਨਾ 75.
2. ਡਾ. ਜਸਬੀਰ ਸਿੰਘ ਸਾਬਰ, *ਰਵਿਦਾਸ ਬਾਣੀ ਦਾ ਬਹੁਪੱਖੀ ਅਧਿਐਨ*, ਪੰਨਾ 173.
3. ਡਾ. ਤਾਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ*, ਪੰਨਾ 72.
4. *ਭਾਤਖੜੇ ਕ੍ਰਮਿਕ ਪੁਸਤਕ ਮਾਲਿਕਾ*, ਭਾਗ ਪੰਜਵਾਂ, ਪੰਨਾ 277.
5. *ਉਹੀ*, ਪੰਨਾ 14.
6. *ਭਾਰਤੀ ਸੰਗੀਤ ਕੋਸ਼*, ਪੰਨੇ 30-31.
7. ਦਮੋਦਰ ਪੰਡਿਤ, *ਸੰਗੀਤ ਦਰਪਣ*, ਪੰਨਾ 92.
8. *ਭਗਤੀ ਕਾਲੀਨ ਕਾਵਿ ਮੇਂ ਰਾਗ ਔਰ ਰਸ*, ਪੰਨਾ 112.
9. *ਗੁਰੂ ਨਾਨਕ ਦੇਵ ਦੀ ਕਾਵਿ ਕਲਾ*, ਪੰਨਾ 271.
10. *ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਗੀਤਕ ਇਤਿਹਾਸ*, ਪੰਨਾ 75.
11. *ਭਾਤਖੜੇ ਕ੍ਰਮਿਕ ਪੁਸਤਕ ਮਾਲਿਕਾ*, ਭਾਗ ਪੰਜਵਾਂ, ਪੰਨਾ 195.
12. ਡਾ. ਤਾਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ*, ਪੰਨਾ 75.
13. *ਸ੍ਰੀ ਗੁਰੂ ਗ੍ਰੰਥ ਰਾਗ ਕੋਸ਼*, ਪੰਨਾ 58.
14. ਸਿਮਰਤੀ ਗ੍ਰੰਥ, *ਅਦੁੱਤੀ ਗੁਰਮਤਿ ਸੰਗੀਤ ਸੰਮੇਲਨ*, ਪੰਨਾ 10.
15. *ਉਹੀ*, ਪੰਨਾ 10.
16. *ਵਿਸਮਾਦ ਨਾਦ*, ਗੁਰਮਤਿ ਸੰਗੀਤ ਵਿਸ਼ੇਸ਼ ਅੰਕ, ਪੰਨਾ 140.
17. ਡਾ. ਗੁਰਨਾਮ ਸਿੰਘ, *ਗੁਰਮਤਿ ਸੰਗੀਤ ਪ੍ਰਬੰਧ ਤੇ ਪਾਸਾਰ*, ਪੰਨਾ 80.
18. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 966.
19. *ਹਿੰਦੀ ਕੇ ਕ੍ਰਿਸ਼ਨਕਾਲੀਨ ਭਾਰਤੀ ਕਾਵਯ ਮੇਂ ਸੰਗੀਤ ਤੱਤਵ ਚਿੱਤਰ*, ਪੰਨਾ 3.
20. ਸਿਮਰਤੀ ਗ੍ਰੰਥ, *ਅਦੁੱਤੀ ਗੁਰਮਤਿ ਸੰਗੀਤ ਸੰਮੇਲਨ*, ਪੰਨਾ 13.

21. ਮੈਗਜ਼ੀਨ ਵਿਸਮਾਦ ਨਾਦ, ਗੁਰਦਵਾਰਾ ਗੁਰ, ਗਿਆਨ ਪ੍ਰਕਾਸ਼ ਜਵੱਦੀ ਟਕਸਾਲ, ਲੁਧਿਆਣਾ, ਪੰਨਾ 140.
22. ਡਾ. ਗੁਰਨਾਮ ਸਿੰਘ, *ਗੁਰਮਤਿ ਸੰਗੀਤ ਪ੍ਰਬੰਧ ਤੇ ਪਾਸਾਰ*, ਪੰਨਾ 148.
23. *ਉਹੀ*, ਪੰਨਾ 149.
24. *ਉਹੀ*, ਪੰਨਾ 150.
25. *ਵਿਸਮਾਦ ਨਾਦ*, ਗੁਰਮਤਿ ਸੰਗੀਤ ਵਿਸ਼ੇਸ਼ ਅੰਕ, ਪੰਨਾ 115.
26. *ਉਹੀ*, ਪੰਨਾ 113.
27. ਡਾ. ਜਸਬੀਰ ਸਿੰਘ ਸਾਬਰ, *ਰਵਿਦਾਸ ਬਾਣੀ ਦਾ ਬਹੁਪੱਖੀ ਅਧਿਐਨ*, ਪੰਨਾ 181.
28. ਬ੍ਰਹਮ ਜਗਦੀਸ਼ ਸਿੰਘ, *ਭਗਤ ਬਾਣੀ ਚਿੰਤਨ ਤੇ ਕਲਾ*, ਪੰਨਾ 51.
29. ਡਾ. ਤਾਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ*, ਪੰਨਾ 89.
30. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 104.
31. ਮਹਿੰਦਰ ਕੌਰ ਗਿੱਲ, *ਆਦਿ ਗ੍ਰੰਥ ਲੋਕ ਰੂਪ*, ਪੰਨਾ 171.
32. *ਉਹੀ*, ਪੰਨਾ 171.
33. S. S. Kohli, _ *Critical Study of Adi Granth*, p. 89.
34. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 741.
35. *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 543.
36. *ਗੀਤ ਦਾ ਜਨਮ ਤੇ ਵਿਕਾਸ*, ਭਾਸ਼ਾ ਵਿਭਾਗ, ਪਟਿਆਲਾ, ਪੰਨੇ 1-2.
37. ਕਾਨ੍ਹ ਸਿੰਘ ਨਾਭਾ, *ਗੁਰਛੰਦ ਦਿਵਾਕਰ*, ਪੰਨਾ 59.
38. ਮਨਮੋਹਨ ਸਿੰਘ, *ਗੁਰੂ ਨਾਨਕ ਜੀਵਨ, ਦਰਪਣ ਤੇ ਕਾਵਿ ਕਲਾ*, ਪੰਨਾ 315.
39. ਭਾਈ ਵੀਰ ਸਿੰਘ, *ਸ੍ਰੀ ਗੁਰੂ ਗ੍ਰੰਥ ਕੋਸ਼*, ਪੰਨਾ 161.
40. *ਗੁਰੂ ਨਾਨਕ : ਚਿੰਤਨ ਤੇ ਕਲਾ*, ਪੰਨਾ 60.
41. ਡਾ. ਮਹਿੰਦਰ ਕੌਰ ਗਿੱਲ, *ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਕਲਾ*, ਪੰਨਾ 79.
42. ਡਾ. ਰਤਨ ਸਿੰਘ ਜੱਗੀ, *ਭਗਤੀ ਸਰੋਤ*, ਪੰਨਾ 30.
43. ਡਾ. ਧਰਮਪਾਲ ਸਿੰਗਲ, *ਬਾਣੀ ਸ੍ਰੀ ਗੁਰੂ ਰਵਿਦਾਸ ਜੀ*, ਪਦ 127.
44. *ਉਹੀ*, ਪਦ 127.

# ਭਗਤ ਰਵਿਦਾਸ ਬਾਣੀ ਦਾ ਦਾਰਸ਼ਨਿਕ ਮਹੱਤਵ

ਲਖਵੀਰ ਸਿੰਘ*

ਭਾਰਤ ਦੇ ਦਾਰਸ਼ਨਿਕ ਇਤਿਹਾਸ ਵਿਚ ਗੁਰੂ ਗ੍ਰੰਥ ਸਾਹਿਬ ਬਹੁਪੱਖੀ ਮਹੱਤਤਾ ਵਾਲਾ ਗ੍ਰੰਥ ਹੈ। ਇਸ ਵਿਚ ਗੁਰੂ ਸਾਹਿਬਾਨ ਦੀ ਬਾਣੀ ਤੋਂ ਇਲਾਵਾ ਗੁਰਮਤਿ ਨਾਲ ਦਾਰਸ਼ਨਿਕ ਸਾਂਝ ਰੱਖਣ ਵਾਲੇ ਹੋਰ ਭਗਤਾਂ ਦੀ ਬਾਣੀ ਵੀ ਸ਼ਾਮਿਲ ਹੈ। ਬਾਬਾ ਫਰੀਦ, ਭਗਤ ਕਬੀਰ, ਭਗਤ ਰਵਿਦਾਸ ਅਤੇ ਭਗਤ ਨਾਮਦੇਵ, ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਆਪਣੇ ਮੌਲਿਕ ਅਧਿਆਤਮਿਕ ਅਨੁਭਵ ਨਾਲ ਆਮ ਜਨਤਾ ਦੀ ਦਾਰਸ਼ਨਿਕ ਜਿਗਿਆਸਾ ਪੂਰੀ ਕਰਨ ਦਾ ਅਦਭੁੱਤ ਕਾਰਜ ਕਰ ਰਹੇ ਸਨ। ਬਾਬਾ ਫਰੀਦ ਇਸਲਾਮਕ ਪਰੰਪਰਾ ਦੇ ਧਾਰਨੀ ਹੋਣ ਕਰਕੇ ਆਪਣੇ ਸਮੇਂ ਵਿਚ ਬਹੁਤ ਵੱਡੇ ਅਧਿਆਤਮਿਕ ਅਨੁਭਵ ਨਾਲ ਆਮ ਜਨਤਾ ਦੀ ਦਾਰਸ਼ਨਿਕ ਜਿਗਿਆਸਾ ਪੂਰੀ ਕਰਨ ਦਾ ਅਦਭੁੱਤ ਕਾਰਜ ਕਰ ਰਹੇ ਸਨ। ਬਾਬਾ ਫਰੀਦ ਇਸਲਾਮਕ ਪਰੰਪਰਾ ਦੇ ਧਾਰਨੀ ਹੋਣ ਕਰਕੇ ਆਪਣੇ ਸਮੇਂ ਵਿਚ ਬਹੁਤ ਵੱਡੇ ਅਧਿਆਤਮਿਕ ਰਹਿਬਰ ਦੇ ਰੂਪ ਵਿਚ ਜਾਣੇ ਜਾਂਦੇ ਸਨ। ਭਗਤ ਕਬੀਰ, ਭਗਤ ਰਵਿਦਾਸ ਅਤੇ ਭਗਤ ਨਾਮਦੇਵ ਭਾਰਤੀ ਦਾਰਸ਼ਨਿਕ ਪਰੰਪਰਾ ਦਾ ਨਵੀਨ ਪਰਿਪੇਖ ਸਿਰਜ ਰਹੇ ਸਨ। ਗੁਰੂ ਸਾਹਿਬਾਨ ਨੇ ਭਾਰਤੀ ਦਾਰਸ਼ਨਿਕ ਪਰੰਪਰਾ ਵਿਚ ਇਕ ਨਵਾਂ ਮੋੜ ਲਿਆਂਦਾ। ਉਨ੍ਹਾਂ ਨੇ ਆਪਣੇ ਤੋਂ ਪਹਿਲਾਂ ਹੋ ਚੁੱਕੇ ਇਨ੍ਹਾਂ ਚੋਣਵੇਂ ਭਗਤਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕਰਕੇ ਇਨ੍ਹਾਂ ਦਾ ਸਤਿਕਾਰ ਕੀਤਾ ਤੇ ਮਾਨਤਾ ਦਿੱਤੀ। ਇਨ੍ਹਾਂ ਭਗਤਾਂ ਦੀ ਬਾਣੀ ਦਾ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੋਣਾ ਧਾਰਮਿਕ, ਸਮਾਜਿਕ ਅਤੇ ਇਤਿਹਾਸਕ ਦ੍ਰਿਸ਼ਟੀ ਤੋਂ ਬੜਾ ਮਹੱਤਵ ਰੱਖਦਾ ਹੈ। ਗੁਰੂ ਸਾਹਿਬਾਨ ਦੀ ਬਾਣੀ ਅਤੇ ਇਨ੍ਹਾਂ ਭਗਤਾਂ ਦੀ ਬਾਣੀ ਵਿਚ ਵਿਚਾਰ ਅਤੇ ਸੰਚਾਰ ਦੀ ਪੂਰਨ ਏਕਤਾ ਹੈ।

ਭਾਰਤੀ ਦਾਰਸ਼ਨਿਕ ਪਰੰਪਰਾ ਦੇ ਸਮੁੱਚੇ ਪ੍ਰਵਹਨ ਵਿਚ ਅਵਿੱਦਿਆ ਅਤੇ ਵਿੱਦਿਆ, ਮਨੁੱਖ ਦੀ ਸੰਸਾਰਕ ਅਤੇ ਪਰਮਾਰਥਕ ਹੋਂਦ ਨੂੰ ਦਰਸਾਉਣ ਵਾਲੇ ਸੰਕਲਪ ਹਨ। ਅਵਿੱਦਿਆ ਮਨੁੱਖ ਦੀ ਭਰਮਮੂਲਕ ਅਤੇ ਅਗਿਆਨਮਈ ਮਾਨਵੀ ਸਥਿਤੀ ਦਾ ਕਾਰਨ ਹੈ। ਅਵਿੱਦਿਆ ਕਰਕੇ ਮਨੁੱਖ ਆਪਣੀ ਯਥਾਰਥ ਹੋਂਦ ਦੇ ਅਨੁਭਵ ਤੋਂ ਸੱਖਣਾ ਹੋ ਜਾਂਦਾ ਹੈ। ਅੰਤਰਮੁਖਤਾ ਨੂੰ ਛੱਡ ਕੇ ਬਾਹਰਮੁਖੀ ਦ੍ਰਿਸ਼ਟੀ ਕਰਕੇ ਸੰਸਾਰ ਦੇ ਸੁੱਖ-ਦੁੱਖ ਵਿਚ ਫਸਿਆ ਰਹਿੰਦਾ ਹੈ। ਜਨਮ ਤੋਂ ਲੈ ਕੇ ਮੌਤ ਤੱਕ ਦਾ ਸਾਰਾ ਸਫਰ ਸੰਸਾਰਕ (ਸਰੀਰਕ) ਸੁੱਖ-ਦੁੱਖ ਵਿਚ ਅਜਾਈਂ ਲੰਘ ਜਾਂਦਾ ਹੈ। ਭਗਤ ਰਵਿਦਾਸ ਇਸ ਮਾਨਵੀ ਸੰਕਟ ਦਾ ਮੂਲ ਕਾਰਨ ਅਵਿੱਦਿਆ ਮੰਨਦੇ ਹਨ। ਅਵਿੱਦਿਆ ਵਿਸ਼ੇ-ਵਿਕਾਰਾਂ ਦੇ ਰੂਪ ਵਿਚ ਮਨੁੱਖ ਦੀ ਚੇਤਨਾ 'ਤੇ ਪਰਦਾ ਪਾ ਦਿੰਦੀ ਹੈ। ਇਹ ਪਰਦਾ ਭਾਵੇਂ ਹੋਰ ਜੀਵਾਂ 'ਤੇ ਵੀ ਪਿਆ ਹੈ ਪਰੰਤੂ ਮਨੁੱਖ ਦੀ ਸਥਿਤੀ ਹੋਰ ਵੀ ਭਿਆਨਕ ਅਤੇ ਤਰਸਯੋਗ ਹੈ। ਮਨੁੱਖ ਦੇ ਅੰਦਰਲੀ ਅਸੀਮ ਚੇਤਨ ਸ਼ਕਤੀ ਨੂੰ ਜਿਸ ਬਿਬੇਕ ਬਿਰਤੀ ਨਾਲ ਜਾਗ੍ਰਿਤ ਕੀਤਾ ਜਾਣਾ ਸੀ, ਉਸ 'ਤੇ ਅਵਿੱਦਿਆ ਕਰਕੇ ਪਰਦਾ ਪੈ ਜਾਂਦਾ ਹੈ। ਭਗਤ ਰਵਿਦਾਸ ਜੀ ਜਿੱਥੇ ਮਨੁੱਖ ਦੀ ਇਸ ਸੰਕਟਮਈ ਸਥਿਤੀ ਨੂੰ ਪੇਸ਼ ਕਰਦੇ ਹਨ, ਉੱਥੇ ਮਨੁੱਖ ਨੂੰ ਆਪਣੀ ਯਥਾਰਥਕ ਹੋਂਦ ਪ੍ਰਤੀ ਸੁਚੇਤ ਵੀ ਕਰਦੇ ਹਨ। ਉਹ ਭਿੰਨ-ਭਿੰਨ ਦ੍ਰਿਸ਼ਟਾਂਤ ਦੇ ਕੇ ਮਨੁੱਖ ਨੂੰ ਆਪਣੀ ਇਸ ਘੋਰ ਸੰਕਟ ਦੀ ਅਮਾਨਵੀ ਦਸ਼ਾ ਵਿਚੋਂ ਨਿਕਲਣ ਦੀ ਪ੍ਰੇਰਨਾ ਦਿੰਦੇ ਹਨ :

---

* ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥
ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਮਨੁੱਖ ਦੀ ਅਵਿੱਦਿਆ ਦਾ ਕਾਰਨ ਮਾਇਆ ਹੈ। ਮਾਇਆ ਦੇ ਦੂਹਰੇ ਪ੍ਰਭਾਵ ਅਧੀਨ ਮਨੁੱਖ ਸੰਸਾਰਕ ਸੁੱਖਾਂ-ਦੁੱਖਾਂ ਵਿਚ ਫਸਿਆ ਆਪਣੇ ਆਪ ਨੂੰ ਭੁੱਲ ਜਾਂਦਾ ਹੈ। ਜਿੱਥੇ ਮਨ, ਬੁੱਧੀ ਅਤੇ ਇੰਦਰੀਆਂ ਦੁਆਰਾ ਮਨੁੱਖ ਦੇ ਅੰਦਰ ਸੰਸਕਾਰਾਂ ਦੇ ਰੂਪਾਂ ਵਿਚ ਮਾਇਆ ਮਨੁੱਖ ਦੀ ਬਿਵੇਕ ਬਿਰਤੀ ਨੂੰ ਢੱਕ ਲੈਂਦੀ ਹੈ ਜਾਂ ਮਲੀਨ ਕਰ ਦਿੰਦੀ ਹੈ, ਉੱਥੇ ਵਸਤੂਗਤ ਰੂਪ ਵਿਚ ਉਸ ਲਈ ਵਸਤੂ ਪ੍ਰਤੀ ਮੋਹ ਪੈਦਾ ਕਰਕੇ ਉਸ ਦੀ ਪ੍ਰਾਪਤੀ ਲਈ ਤ੍ਰਿਸ਼ਨਾ ਤੇ ਤ੍ਰਿਸਕਾਰ ਦੀ ਬਾਹਰਮੁੱਖੀ ਸਥਿਤੀ ਵੀ ਸਿਰਜਦੀ ਹੈ। ਭਗਤ ਰਵਿਦਾਸ ਮਨੁੱਖ ਦੀ ਇਸ ਕਰੁਣਾਮਈ ਮਾਨਵੀ ਸਥਿਤੀ ਨੂੰ ਪੇਸ਼ ਕਰਕੇ, ਸੱਚੀ ਪ੍ਰੀਤ ਦੀ ਆਪਣੀ ਵਿਅਕਤੀਗਤ ਸਥਿਤੀ ਦੇ ਪ੍ਰਮਾਣ ਦੁਆਰਾ ਮਾਇਆ ਦੇ ਪ੍ਰਭਾਵ ਤੋਂ ਬਚਣ ਦੀ ਸਿੱਖਿਆ ਅਤੇ ਪ੍ਰੇਰਨਾ ਦਿੰਦੇ ਹਨ। ਸੰਸਾਰ ਦੇ ਰਸ-ਕਸ ਜਿੱਥੇ ਮਨੁੱਖ ਦੀ ਮਾਨਸਿਕ ਦਸ਼ਾ ਨੂੰ ਵਿਗਾੜਦੇ ਹਨ, ਉੱਥੇ ਉਸਦੀ ਬਿਵੇਕ ਬਿਰਤੀ ਨੂੰ ਮਲੀਨ ਕਰਦੇ ਹਨ। ਇਸ ਦੋਸ਼ ਤੋਂ ਬਚਣ ਲਈ ਭਗਤ ਰਵਿਦਾਸ ਜਗਤ ਦੀ ਝੂਠੀ ਬਾਜ਼ੀ ਦੇ ਮੋਹ ਦੀ ਬਜਾਏ, ਸੰਸਾਰ ਦੇ ਸਿਰਜਕ ਨਾਲ ਸੱਚੀ ਪ੍ਰੀਤ ਕਰਨ ਦਾ ਸੱਚਾ ਸੰਦੇਸ਼ ਦਿੰਦੇ ਹਨ :-

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥
ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥
ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ॥
ਬਿਨਸਿ ਗਇਆ ਜਾਇ ਕਹੂੰ ਸਮਾਨਾ ॥੨॥
ਕਹਿ ਰਵਿਦਾਸ ਬਾਜੀ ਜਗੁ ਭਾਈ ॥
ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ ॥੩॥੬॥

(ਗੁਰੂ ਗ੍ਰੰਥ ਸਾਹਿਬ, ਪੰਨਾ 487)

ਮਾਇਆ ਅਤੇ ਅਵਿੱਦਿਆ ਦੇ ਪ੍ਰਭਾਵ ਕਰਕੇ ਮਨੁੱਖ ਦੀ ਸੰਸਾਰਕ ਹੋਂਦ ਭਰਮਮੂਲਕ ਹੋ ਜਾਂਦੀ ਹੈ। ਵਸਤੂ ਅਤੇ ਚੇਤਨਾ ਦੇ ਦਰਮਿਆਨ ਗੰਢ ਦੇ ਰੂਪ ਵਿਚ ਭਰਮ ਖੜ੍ਹਾ ਹੋ ਜਾਂਦਾ ਹੈ। ਇਸ ਭਰਮ ਕਰਕੇ ਵਸਤੂ ਦੇ ਯਥਾਰਥ ਗਿਆਨ ਦੀ ਥਾਂ ਭਰਮਮੂਲਕ ਹੋ ਜਾਂਦੀ ਹੈ। ਇਸ ਭਰਮ ਕਰਕੇ ਮਨੁੱਖ ਦੀ ਗਿਆਨਮਈ ਅਵਸਥਾ, ਸੁਪਨੇ ਵਾਲੀ ਬਣ ਜਾਂਦੀ ਹੈ। ਇਹ ਸੁਪਨਈ ਅਵਸਥਾ ਉਸ ਦੇ ਦੁੱਖ ਦਾ ਕਾਰਨ ਬਣ ਜਾਂਦੀ ਹੈ। ਭਗਤ ਰਵਿਦਾਸ ਬਿਵੇਕ ਬਿਰਤੀ ਦੁਆਰਾ ਇਕ ਪਾਸੇ ਸੰਸਾਰ ਦੇ ਭਰਮ ਨੂੰ ਤੋੜਦੇ ਹਨ, ਦੂਜੇ ਪਾਸੇ ਮਨੁੱਖ ਦੀ ਸਰਵ-ਉੱਚ ਗਿਆਨ ਅਵਸਥਾ ਪ੍ਰਤੀ ਜਾਗ੍ਰਿਤ ਕਰਦੇ ਹਨ। ਉਨ੍ਹਾਂ ਦੀ ਬਾਣੀ ਵਿਚ ਕੇਵਲ ਸੰਸਾਰ ਦੇ ਭਰਮ ਦਾ ਬਿਰਤਾਂਤ ਹੀ ਨਹੀਂ ਬਲਕਿ ਮਨੁੱਖ ਦੇ ਰਾਜ ਯੋਗ ਦੀ ਸਰਵ ਗੁਣ ਸੰਪੰਨ ਚੇਤਨ ਅਵਸਥਾ ਦੀ ਪ੍ਰਾਪਤੀ ਲਈ ਜਿਗਿਆਸਾ ਵੀ ਉਤਪੰਨ ਹੁੰਦੀ ਹੈ :-

ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥
ਜੈਸਾ ਮਾਨੀਐ ਹੋਇ ਨ ਤੈਸਾ ॥੧॥ ਰਹਾਉ ॥
ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥੨॥
ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥
ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 657)

ਭਗਤ ਰਵਿਦਾਸ ਦੀ ਬਾਣੀ ਦਾ ਸੰਬੋਧਨ ਸਵੈ-ਮੂਲਕ ਹੈ। ਉਹ ਆਪਣੀ ਵਿਅਕਤੀਗਤ ਮਾਨਵੀ ਹੋਂਦ ਵਿਚ ਸਾਰੇ ਸੰਸਾਰਕ ਔਗੁਣਾਂ ਨੂੰ ਵੇਖਦੇ ਹਨ। ਭਰਮੂਲਕ ਸੰਸਾਰਕ ਸਥਿਤੀ ਅਤੇ ਜਾਤੀਮੂਲਕ ਨੀਚਤਾ ਦੀ ਸਮਾਜਿਕ ਸਥਿਤੀ ਕਰਕੇ ਉਨ੍ਹਾਂ ਲਈ ਮਾਨਵੀ ਹੋਂਦ ਦਾ ਸੰਕਟ ਅਸਹਿ ਦੁੱਖ ਵਾਲਾ ਹੈ। ਇਹ ਅਸਹਿ ਦੁੱਖ ਪਰਮਾਰਥ ਪ੍ਰਤੀ ਚੇਤਨਤਾ ਦੁਆਰਾ ਹੋਰ ਵੀ ਤੀਬਰ ਹੋ ਜਾਂਦਾ ਹੈ। ਆਪਣੇ ਇਸ ਵਿਅਕਤੀਗਤ ਸੰਕਟ ਦੀ ਸਥਿਤੀ ਵਿਚ ਵੀ ਉਹ ਆਪਣੇ ਅੰਦਰ ਜਿਗਿਆਸਾ ਉਤਪੰਨ ਕਰਨ ਅਤੇ ਪਰਮਾਰਥ ਦੀ ਆਸ ਜਗਾਉਣ ਵਿਚ ਪੂਰਨ ਤੌਰ 'ਤੇ ਸਫਲ ਹੁੰਦੇ ਹਨ। ਰੱਬ ਦੀ ਭਗਤੀ ਦੀ ਵਿਸ਼ੇਸ਼ਤਾ ਦਾ ਇਤਿਹਾਸਕ ਪ੍ਰਮਾਣ ਦੇ ਕੇ ਸਾਰੀਆਂ ਸਰੀਰਕ ਤੇ ਸਮਾਜਿਕ ਕੁਰੀਤੀਆਂ ਤੋਂ ਛੁਟਕਾਰਾ ਪਾਉਣ ਲਈ, ਇਸ ਦੀ ਸਾਰਥਿਕਤਾ ਤੇ ਮਹੱਤਵ ਪ੍ਰਤੀ ਸੁਚੇਤ ਕਰਦੇ ਹਨ। ਸੰਸਾਰਕ ਭਰਮ ਕਰਕੇ ਬਣੇ ਅਚੇਤ ਪ੍ਰਭੂ ਲਈ ਸੁਚੇਤ ਕਰਕੇ ਉਸਦੀ ਪ੍ਰਾਪਤੀ ਲਈ ਜਾਗ੍ਰਿਤ ਕਰਦੇ ਹਨ।

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥
ਰੇ ਚਿਤ ਚੇਤਿ ਚੇਤ ਅਚੇਤ ॥
ਕਾਹਿ ਨ ਬਾਲਮੀਕਹਿ ਦੇਖ ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥੧॥ ਰਹਾਉ ॥
ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥
ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥੨॥
ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 1124)

ਭਗਤ ਰਵਿਦਾਸ ਆਪੇ ਦੀ ਪਛਾਣ ਦਾ ਸਭ ਤੋਂ ਸੁਯੋਗ ਤੇ ਸੁਖੈਨ ਮਾਰਗ ਪ੍ਰੇਮਾ ਭਗਤੀ ਮੰਨਦੇ ਹਨ। ਪ੍ਰੇਮਾ-ਭਗਤੀ ਦੁਆਰਾ ਦੁਰਮਤਿ ਵਾਲਾ ਮਨੁੱਖ ਵੀ ਇਸ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ। ਦੁਰਮਤਿ ਮਨੁੱਖ ਦੀ ਬੁੱਧੀ ਅਤੇ ਅਨੁਭਵ ਨੂੰ ਸੀਮਤ ਕਰ ਦਿੰਦੀ ਹੈ। ਦੁਰਮਤਿ ਦਾ ਕਾਰਨ ਵਾਸ਼ਨਾ, ਤ੍ਰਿਸ਼ਨਾ ਅਤੇ ਸੰਸਾਰਕ ਮੋਹ ਮਾਇਆ ਹੈ। ਇਸ ਦੁਰਮਤਿ ਤੋਂ ਛੁਟਕਾਰਾ ਸੁਮਤਿ ਦੁਆਰਾ ਹੀ ਸੰਭਵ ਹੈ। ਇਸ ਸੁਮਤਿ ਦੀ ਪ੍ਰਾਪਤੀ ਦਾ ਸੁਖਦ ਸਾਧਨ ਪ੍ਰੇਮਾ-ਭਗਤੀ ਹੈ। ਪਰੰਪਰਾਗਤ ਧਾਰਮਿਕ ਸੰਸਥਾਵਾਂ ਜਿੱਥੇ ਦੁਰਮਤਿ ਨੂੰ ਮਨੁੱਖ ਦੇ ਆਵਾਗਵਨ ਅਤੇ ਸੰਸਾਰਕ ਸੰਕਟ ਦਾ ਕਾਰਨ ਦੱਸਣ ਤੱਕ ਸੀਮਤ ਹੋ ਜਾਂਦੀਆਂ ਹਨ, ਉਥੇ ਭਗਤ ਰਵਿਦਾਸ ਪ੍ਰੇਮਾ-ਭਗਤੀ ਦੁਆਰਾ ਸਮੁੱਚੇ ਮਨੁੱਖੀ ਸੰਕਟ ਵਿਚ ਨਿਕਲਣ ਦਾ ਸਿੱਧਾ ਅਤੇ ਸੌਖਾ ਰਾਹ ਦਿਖਾਉਂਦੇ ਹਨ। ਜੋ ਅਲੌਕਿਕ ਗੁਣ ਸੈਂਕੜੇ ਸਾਲਾਂ ਦੀ ਸਾਧਨਾ ਦੁਆਰਾ ਜੋਗੀਆਂ ਨੂੰ ਪ੍ਰਾਪਤ ਨਹੀਂ ਹੁੰਦੇ, ਭਗਤ ਰਵਿਦਾਸ ਉਨ੍ਹਾਂ ਦੀ ਪ੍ਰਾਪਤੀ ਦਾ ਸਿੱਧਾ ਮਾਰਗ ਪ੍ਰੇਮਾ-ਭਗਤੀ ਦੱਸਦੇ ਹਨ। ਪ੍ਰੇਮ ਮਨੁੱਖ ਦਾ ਸਭ ਤੋਂ ਪ੍ਰਬਲ, ਪ੍ਰਚੰਡ ਅਤੇ ਨਿਰਮਲ ਜਜ਼ਬਾ (ਬਿਰਤੀ) ਹੈ। ਵਾਸਤਵ ਵਿਚ ਪ੍ਰੇਮ ਆਤਮਾ ਦਾ ਮੂਲ ਸੁਭਾਵਿਕ ਗੁਣ ਹੈ। ਇਸ ਨਾਲ ਦੁਰਮਤਿ ਤੋਂ ਸੁਮਤਿ ਵਲ, ਸੰਸਾਰ ਤੋਂ ਪਰਮਾਰਥ ਵੱਲ ਅਤੇ ਬਾਹਰਮੁਖਤਾ ਤੋਂ ਅੰਤਰਮੁਖਤਾ ਵੱਲ ਜਾਣ ਦੀ ਰੁਚੀ ਅਤੇ ਲਗਨ ਪੈਦਾ ਹੁੰਦੀ ਹੈ। ਇਸੇ ਕਰਕੇ ਭਗਤ ਰਵਿਦਾਸ ਪ੍ਰੇਮਾ-ਭਗਤੀ ਦੁਆਰਾ ਪਰਮਾਰਥ ਦੀ ਜੁਗਤ ਦਾ ਮਾਰਗ ਅਪਨਾਉਂਦੇ ਹਨ। ਉਨ੍ਹਾਂ ਨੇ ਖੂਹ ਵਿਚ ਪਏ ਡੱਡੂਆਂ ਦਾ ਦ੍ਰਿਸ਼ਟਾਂਤ ਦੇ ਕੇ ਮਨੁੱਖੀ ਸੰਕਟ ਦੀ ਸਥਿਤੀ ਨੂੰ ਬਿਆਨ ਕੀਤਾ ਅਤੇ ਪ੍ਰੇਮਾ-ਭਗਤੀ ਦੁਆਰਾ ਇਸ ਸੰਕਟ ਵਿਚੋਂ ਨਿਕਲਣ ਦੀ ਜੁਗਤ ਦੱਸੀ ਹੈ :-

ਕੂਪ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥੧॥
ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥

ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥
ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥
ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥
ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਪ੍ਰੇਮਾ-ਭਗਤੀ ਦੀ ਜੁਗਤ ਦਾ ਆਧਾਰ ਸੱਚੀ ਪ੍ਰੀਤ ਹੈ। ਸੱਚੀ ਪ੍ਰੀਤ ਦੀ ਸਥਿਤੀ ਵਿਚ ਮਨੁੱਖ ਆਪਣੇ ਆਪ ਜਾਂ ਆਪਣੇ ਇਸ਼ਟ ਦੇ ਸਭ ਤੋਂ ਵੱਧ ਨੇੜੇ ਹੁੰਦਾ ਹੈ। ਗੁਰਮਤਿ ਵਿਚ ਗੁਰੂ ਨਾਲ ਪ੍ਰੇਮ ਸੱਚੀ ਪ੍ਰੀਤ ਹੈ ਅਤੇ ਸੂਫ਼ੀਆਂ ਦੇ ਅਨੁਭਵ ਵਿਚ ਇਸ਼ਕ ਹਕੀਕੀ ਸੱਚੀ ਪ੍ਰੀਤ ਹੈ। ਪ੍ਰੇਮ ਦੀ ਸਥਿਤੀ ਵਿਚ ਇਕ ਪਾਸੇ ਮਨੁੱਖ ਦੀ ਆਪਣੀ ਸਾਧਨਾ ਜਾਂ ਕਾਰਜ ਵਿਚ ਲਗਨ ਲੱਗੀ ਰਹਿੰਦੀ ਹੈ ਅਤੇ ਦੂਜਾ ਪ੍ਰੇਮ ਸੁਖਮਈ ਸੰਕਲਪ ਹੋਣ ਕਰਕੇ ਸਾਧਕ ਨੂੰ ਕਿਸੇ ਕਿਸਮ ਦਾ ਦੁੱਖ ਵੀ ਨਹੀਂ ਭਾਸਦਾ। ਭਗਤ ਰਵਿਦਾਸ ਅਤੇ ਹੋਰ ਪ੍ਰਮੁੱਖ ਭਗਤਾਂ ਨੇ ਸੱਚੀ ਪ੍ਰੀਤ ਦੁਆਰਾ ਪ੍ਰੇਮਾ-ਭਗਤੀ ਦੇ ਸਾਧਨ ਦੁਆਰਾ ਆਪਣੀ ਦੁਰਮਤਿ ਦਾ ਨਾਸ਼ ਕਰਕੇ ਪਰਮਾਰਥ ਦਾ ਕਾਰਜ ਸਿੱਧ ਕੀਤਾ। ਭਗਤ ਰਵਿਦਾਸ ਪ੍ਰਕਿਰਤੀ ਅਤੇ ਸੰਸਾਰ ਵਿਚੋਂ ਸੱਚੀ ਪ੍ਰੀਤ ਦੇ ਦ੍ਰਿਸ਼ਟਾਂਤ ਦੇ ਕੇ ਆਪਣੀ ਸੱਚੀ ਪ੍ਰੀਤ ਦੀ ਨਿਰਮਲ ਭਾਵਨਾ ਨੂੰ ਪ੍ਰਗਟ ਕਰਦੇ ਹਨ। ਮੋਰ ਅਤੇ ਬੱਦਲ, ਚਕੋਰ ਅਤੇ ਚੰਦ, ਬੱਤੀ ਅਤੇ ਦੀਵੇ ਦੇ ਦ੍ਰਿਸ਼ਟਾਂਤਾਂ ਦੁਆਰਾ ਸੱਚੀ ਪ੍ਰੀਤ ਵਿਚ ਪ੍ਰੇਮੀ ਅਤੇ ਪ੍ਰੀਤਮ ਦੇ ਅਦਵੈਤ ਵਾਲਾ ਸੰਬੰਧ ਦਰਸਾ ਕੇ ਪ੍ਰੇਮਾ-ਭਗਤੀ ਦੀ ਸਾਰਥਿਕਤਾ ਅਤੇ ਮਹੱਤਤਾ ਦੱਸਦੇ ਹਨ। ਸੱਚੀ ਪ੍ਰੀਤ ਨਾਲ ਮਨੁੱਖ ਦੀ ਦੁਬਿਧਾ ਅਤੇ ਦਵੈਤ ਮਿਟ ਜਾਂਦੀ ਹੈ। ਉਹ ਆਪਣੇ ਇਸ਼ਟ ਨਾਲ ਏਕਤਾ ਸਥਾਪਿਤ ਕਰ ਲੈਂਦਾ ਹੈ :-

ਜਉ ਤੁਮ ਗਿਰਿਵਰ ਤਉ ਹਮ ਮੋਰਾ ॥
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥
ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ ॥
ਜਉ ਤੁਮ ਦੀਵਰਾ ਤਉ ਹਮ ਬਾਤੀ ॥
ਜਉ ਤੁਮ ਤੀਰਥ ਤਉ ਹਮ ਜਾਤੀ ॥੨॥
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥
ਜਹ ਜਹ ਜਾਉ ਤਹਾ ਤੇਰੀ ਸੇਵਾ ॥
ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥੪॥
ਤੁਮਰੇ ਭਜਨ ਕਟਹਿ ਜਮ ਫਾਂਸਾ ॥
ਭਗਤਿ ਹੇਤ ਗਾਵੈ ਰਵਿਦਾਸਾ ॥੫॥ (ਗੁਰੂ ਗ੍ਰੰਥ ਸਾਹਿਬ, ਪੰਨਾ 659)

ਭਗਤ ਰਵਿਦਾਸ ਪ੍ਰੇਮਾ-ਭਗਤੀ ਦੀ ਪ੍ਰਾਪਤੀ ਲਈ ਅਰਦਾਸ ਨੂੰ ਬੜੀ ਮਹੱਤਤਾ ਦਿੰਦੇ ਹਨ। ਸਾਧ ਸੰਗਤ ਨੂੰ ਪ੍ਰੇਮਾ ਭਗਤੀ ਦੀ ਪ੍ਰਾਪਤੀ ਲਈ ਵੱਡੀ ਸ਼ਰਤ ਵਜੋਂ ਸਵੀਕਾਰ ਕਰਦੇ ਹਨ। ਅਸਲ ਵਿਚ ਸੱਚੀ ਪ੍ਰੀਤ ਸਾਧ ਸੰਗਤ ਦੁਆਰਾ ਹੀ ਉਪਜਦੀ ਹੈ। ਇਹ ਪ੍ਰੇਮ ਦਾ ਭਾਵ ਹੀ ਭਗਤੀ ਦਾ ਕੇਂਦਰੀ ਨੁਕਤਾ ਬਣਦਾ ਹੈ। ਸਾਧ ਸੰਗਤ ਵਿਚ ਜਾ ਕੇ ਅਰਦਾਸ ਕਰਨ ਦੀ ਦੂਹਰੀ ਮਹੱਤਤਾ ਹੈ। ਪਹਿਲੀ ਵੱਡੀ ਗੱਲ ਇਹ ਹੁੰਦੀ ਹੈ ਕਿ ਜਿਗਿਆਸੂ ਦਾ ਹੰਕਾਰ ਡਿੱਗਦਾ ਹੈ ਅਤੇ ਦੂਜਾ ਉਸਨੂੰ ਸਮੂਹ ਦੀ ਦੁਆ ਵੀ ਪ੍ਰਾਪਤ ਹੋ ਜਾਂਦੀ ਹੈ। ਇਸ ਸਮੁੱਚੇ ਪ੍ਰਸੰਗ ਨੂੰ ਭਗਤ ਰਵਿਦਾਸ ਨੇ ਆਪਣੀ ਬਾਣੀ ਵਿਚ ਬਿਆਨ ਕੀਤਾ ਹੈ :-

ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥
ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ ॥੨॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 694)

ਸਾਧ ਸੰਗਤ ਨਾਲ ਮਿਲਦਾ ਇਕ ਹੋਰ ਸੰਕਲਪ ਸਤਸੰਗਤ ਪਰਮਾਰਥ ਦੀ ਸਾਧਨਾ ਲਈ ਲੋੜੀਂਦਾ ਵਾਤਾਵਰਨ ਪ੍ਰਦਾਨ ਕਰਦਾ ਹੈ । ਮਨੁੱਖ ਦੀ ਸਾਰੀ ਦੁਰਮਤਿ ਦਾ ਵਿਨਾਸ਼ ਸਤਸੰਗਤ ਦੁਆਰਾ ਹੀ ਹੁੰਦਾ ਹੈ । ਜਿੱਥੇ ਸਾਧ ਸੰਗਤ ਨਾਲ ਪ੍ਰੇਮ ਉਪਜਦਾ ਹੈ, ਉੱਥੇ ਸਤਸੰਗਤ ਨਾਲ ਸ਼ਰਨਾਗਤੀ ਮਿਲਦੀ ਹੈ । ਸਤਸੰਗਤ ਦਾ ਭਾਵ ਹੈ ਮਨ ਦਾ ਅੰਦਰਲੇ ਵਿਆਪਕ ਸਤ (ਚੇਤਨ) ਨਾਲ ਜੁੜ ਜਾਣਾ । ਜਦੋਂ ਮਨ ਸਤ ਨਾਲ ਜੁੜਿਆ ਹੁੰਦਾ ਹੈ ਤਾਂ ਮਨੁੱਖ ਪ੍ਰਭੂ ਦੀ ਸ਼ਰਨ ਵਿਚ ਹੁੰਦਾ ਹੈ । ਚੇਤਨ ਦੇ ਸੁਭਾਵਿਕ ਗੁਣ ਗਿਆਨ, ਪ੍ਰੇਮ ਅਤੇ ਆਨੰਦ ਦੀ ਪ੍ਰਾਪਤੀ ਦੇ ਨਾਲ-ਨਾਲ ਸਮਾਜਿਕ ਤੇ ਧਾਰਮਿਕ ਸਦਾਚਾਰ ਵੀ ਜਿਗਿਆਸੂ ਨੂੰ ਸਹਿਜ ਸੁਭਾਅ ਪ੍ਰਾਪਤ ਹੁੰਦਾ ਹੈ । ਭਗਤ ਰਵਿਦਾਸ ਜੀ ਨੇ ਮਨੁੱਖ ਦੀ ਦੁਰਮਤਿ ਨਾਲ ਸਤਸੰਗਤ ਅਤੇ ਸ਼ਰਨਾਗਤੀ ਦਾ ਟਾਕਰਾ ਕਰਕੇ ਦੁਰਮਤਿ ਦੇ ਵਿਨਾਸ਼ ਅਤੇ ਪਰਮਾਰਥ ਦੇ ਵਿਕਾਸ ਦਾ ਪ੍ਰਸੰਗ ਸਿਰਜਿਆ ਹੈ । ਇਸ ਨਾਲ ਜਿੱਥੇ ਮਨੁੱਖ ਨੂੰ ਪ੍ਰੇਰਨਾ ਮਿਲਦੀ ਹੈ, ਜਿਗਿਆਸਾ ਉਤਪੰਨ ਹੁੰਦੀ ਹੈ, ਉੱਥੇ ਉਸਨੂੰ ਉਤਸ਼ਾਹ ਵੀ ਮਿਲਦਾ ਹੈ :-

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥
ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ ॥
ਹਮ ਅਉਗਨ ਤੁਮ ਉਪਕਾਰੀ ॥੧॥ ਰਹਾਉ ॥
ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥
ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥੨॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 486)

ਭਗਤ ਰਵਿਦਾਸ ਹੰਕਾਰ ਨੂੰ ਮਨੁੱਖ ਦਾ ਸਭ ਤੋਂ ਵੱਡਾ ਦੋਸ਼ ਮੰਨਦੇ ਹਨ । ਇਹ ਸੁਚੇਤ ਅਤੇ ਅਚੇਤ ਦੋਹਾਂ ਹਾਲਤਾਂ ਵਿਚ ਮਨੁੱਖ ਦੀ ਦੁਰਮਤਿ ਦਾ ਮੂਲ ਪ੍ਰੇਰਕ ਅਤੇ ਕਾਰਨ ਹੈ । ਸਾਧ ਸੰਗਤ ਅਤੇ ਸਤ ਸੰਗਤ ਦੀ ਪ੍ਰਾਪਤੀ ਨਾਲ ਮਨੁੱਖ ਦਾ ਹੰਕਾਰ ਮਿਟ ਜਾਂਦਾ ਹੈ । ਹੰਕਾਰ ਦੇ ਮਿਟਣ ਨਾਲ ਹੀ ਸੱਚੀ ਅਤੇ ਪੂਰਨ ਸ਼ਰਨਾਗਤੀ ਮਿਲਦੀ ਹੈ । ਪੂਰਨ ਸ਼ਰਨਾਗਤੀ ਦੀ ਸਥਿਤੀ ਵਿਚ ਮਨੁੱਖ ਦੇ ਸਾਰੇ ਕਾਰਜ ਸਹਿਜ ਸੁਭਾਅ ਸੰਪੂਰਨ ਹੋ ਜਾਂਦੇ ਹਨ । ਸ਼ਰਨਾਗਤੀ ਦੀ ਸਥਿਤੀ ਵਿਚ ਮਨੁੱਖ ਕਰਮ ਦੇ ਭਾਰ ਤੋਂ ਮੁਕਤ ਹੋ ਜਾਂਦਾ ਹੈ । ਮਨੁੱਖ ਦੀ ਗੁਆਚੀ ਸ਼ਕਤੀ ਉਸ ਨੂੰ ਸ਼ਰਨਾਗਤੀ ਵਿਚ ਮੁੜ ਪ੍ਰਾਪਤ ਹੋ ਜਾਂਦੀ ਹੈ । ਇਸੇ ਲਈ ਭਗਤ ਰਵਿਦਾਸ ਪ੍ਰੇਮਾ ਭਗਤੀ ਅਤੇ ਸ਼ਰਨਾਗਤੀ ਨੂੰ ਪਰਮਾਰਥ ਦੀ ਜੁਗਤ ਦੇ ਸਭ ਤੋਂ ਵੱਡੇ ਸਾਧਨ ਮੰਨਦੇ ਹਨ । ਸਮਾਜ ਵਿਚ ਨਿਕੰਮਾ/ਨੀਚ ਜਾਣਿਆ ਜਾਂਦਾ ਮਨੁੱਖ ਵੀ ਸ਼ਰਨਾਗਤੀ ਦੀ ਸਥਿਤੀ ਵਿਚ ਸਭ ਤੋਂ ਵੱਡਾ ਹੋ ਜਾਂਦਾ ਹੈ । ਇਹ ਵਡਿਆਈ ਭਗਤ ਰਵਿਦਾਸ ਨੂੰ ਸ਼ਰਨਾਗਤੀ ਵਿਚੋਂ ਪ੍ਰਾਪਤ ਹੋਈ ਹੈ :-

ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ॥
ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ॥੧॥
ਤੂ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ ॥
ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ ॥੧॥ ਰਹਾਉ ॥
ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ ॥
ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ॥੨॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 858)

ਭਗਤ ਰਵਿਦਾਸ ਸ਼ਰਨਾਗਤੀ ਲਈ ਸਾਧੂ ਦਾ ਸੰਗ ਅਤੇ ਕਿਰਪਾ ਨੂੰ ਬੜੀ ਮਹੱਤਤਾ ਦਿੰਦੇ ਹਨ। ਸਾਧ ਦੇ ਸੰਗ ਵਿਚ ਨਾਮ ਦਾ ਰੰਗ ਗੂੜ੍ਹਾ ਹੋ ਜਾਂਦਾ ਹੈ। ਨਾਮ ਦਾ ਰੰਗ ਚੜ੍ਹਨ ਨਾਲ ਪਾਪ ਮਿਟ ਜਾਂਦੇ ਹਨ ਅਤੇ ਮਨ ਨਿਰਮਲ ਹੋ ਜਾਂਦਾ ਹੈ। ਸਾਧ ਦੇ ਸੰਗ ਵਿਚ ਨਾਮ ਸਿਮਰਨ ਕਰਨ ਵਾਲਾ ਪ੍ਰਾਣੀ ਪ੍ਰਭੂ ਦੀ ਸ਼ਰਨ ਵਿਚ ਰਹਿੰਦਾ ਹੈ। ਗੁਰਮਤਿ ਵਿਚ ਗੁਰੂ ਦੀ ਕਿਰਪਾ ਦੁਆਰਾ ਪ੍ਰਭੂ ਦੀ ਸ਼ਰਨ ਦੀ ਪ੍ਰਾਪਤੀ ਦੱਸੀ ਗਈ ਹੈ। ਪ੍ਰਭੂ ਦੀ ਸ਼ਰਨ ਵਿਚ ਨਾਮ ਦੇ ਸਿਮਰਨ ਦਾ ਫਲ ਪ੍ਰਾਪਤ ਹੁੰਦਾ ਹੈ। ਮਨੁੱਖ ਦੇ ਸਾਰੇ ਵਾਸ਼ਨਾ-ਮੂਲਕ ਅਤੇ ਜਾਤੀ-ਮੂਲਕ ਸੰਸਕਾਰ ਮਿਟ ਜਾਂਦੇ ਹਨ, ਇਸੇ ਲਈ ਸ਼ਰਨਾਗਤੀ ਨੂੰ ਸਭ ਤੋਂ ਉੱਤਮ ਸਾਧਨ ਮੰਨਿਆ ਗਿਆ ਹੈ :-

ਸਾਧੂ ਕੀ ਜਉ ਲੇਹਿ ਓਟ ॥
ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥
ਕਹਿ ਰਵਿਦਾਸ ਜੁ ਜਪੈ ਨਾਮੁ ॥
ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 1196)

ਪ੍ਰਭੂ ਦੀ ਸ਼ਰਨਾਗਤੀ ਲਈ ਆਤਮ ਸਮਰਪਣ ਅਤੇ ਨਾਮ ਦਾ ਸਿਮਰਨ ਜ਼ਰੂਰੀ ਹੈ। ਆਤਮ ਸਮਰਪਣ ਦੁਆਰਾ ਹੰਕਾਰ ਮਿਟਦਾ ਹੈ ਅਤੇ ਨਾਮ ਦੇ ਸਿਮਰਨ ਨਾਲ ਪ੍ਰਭੂ ਦੀ ਯਾਦ ਬਣੀ ਰਹਿੰਦੀ ਹੈ। ਭਗਤ ਰਵਿਦਾਸ ਸਮਾਜ ਵਿਚ ਨੀਵੀਂ ਜਾਤ ਵਾਲੇ ਹੋਣ ਦੇ ਬਾਵਜੂਦ ਨਾਮ ਦੇ ਸਿਮਰਨ ਦੁਆਰਾ ਪ੍ਰਭੂ ਦੀ ਸ਼ਰਨਾਗਤੀ ਦਾ ਸੁੱਖ ਮਾਣਦੇ ਹਨ। ਉਹ ਨਾਮ ਦੇ ਸਾਧਨ ਦੀ ਸਾਰਥਿਕਤਾ ਅਤੇ ਮਹੱਤਤਾ ਨੂੰ ਪਾਪ ਦੀ ਕਸਵੱਟੀ ਨਾਲ ਪਰਖਦੇ ਹਨ। ਜਦੋਂ ਨਾਮ ਦੇ ਸਿਮਰਨ ਨਾਲ ਕਿਸੇ ਮਨੁੱਖ ਦੇ ਪਾਪ ਕੱਟਦੇ ਹਨ ਤਾਂ ਹੀ ਨਾਮ ਪਤਿਤ ਪਾਵਨ ਹੁੰਦਾ ਹੈ :-

ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 93)

ਭਗਤ ਰਵਿਦਾਸ ਨਾਮ ਦੀ ਦੂਹਰੀ ਮਹੱਤਤਾ ਦੱਸਦੇ ਹਨ। ਇਕ ਪਾਸੇ ਨਾਮ ਦੋਖਾਂ ਦਾ ਨਾਸ਼ ਕਰਕੇ ਮਨ ਨੂੰ ਨਿਰਮਲ ਕਰ ਦਿੰਦਾ ਹੈ ਤੇ ਆਤਮਿਕ ਸੁੱਖ ਦੀ ਪ੍ਰਾਪਤੀ ਦਾ ਸਾਧਨ ਬਣਦਾ ਹੈ। ਦੂਜੇ ਪਾਸੇ ਨਾਮ ਮਨੁੱਖ ਦੀ ਸਾਰੀ ਮਨਘੜਤ ਦਵੈਤ ਨੂੰ ਮਿਟਾ ਕੇ ਪ੍ਰਭੂ ਨਾਲ ਪੂਰਨ ਏਕਤਾ ਅਥਵਾ ਅਦਵੈਤ ਵਿਚ ਲੈ ਜਾਂਦਾ ਹੈ। ਇਹ ਆਤਮਾ ਦੀ ਵਿਆਪਕਤਾ ਦੀ ਸਥਿਤੀ ਹੈ। ਗੁਰੂ ਨਾਨਕ ਦੇਵ ਜੀ ਨੇ ੧ਓ ਦੇ ਸੰਕਲਪ ਦੁਆਰਾ ਇਸੇ ਅਦਵੈਤ ਦੀ ਅਲੌਕਿਕ ਸਥਿਤੀ ਨੂੰ ਪ੍ਰਗਟ ਕੀਤਾ ਹੈ। ਭਗਤ ਰਵਿਦਾਸ ਵੀ ਤੂੰ-ਮੈਂ ਦਾ ਦਵੰਦ ਅਦਵੈਤ ਦੇ ਰੂਪ ਵਿਚ ਮਿਟਾ ਦਿੰਦੇ ਹਨ ਤੇ ਪ੍ਰਭੂ ਨਾਲ ਪੂਰਨ ਸ਼ਰਨਾਗਤੀ ਭਾਵ ਵਾਲਾ ਰਿਸ਼ਤਾ ਬਣਾ ਲੈਂਦੇ ਹਨ। ਇਹ ਸਥਿਤੀ ਮਨੁੱਖ ਦੁਆਰਾ ਸਵੈ ਸਿਰਜਤ ਹਉਮੈਂ ਵਾਲੀ ਹੋਂਦ ਦੇ ਮਿਟਣ ਨਾਲ ਬਣਦੀ ਹੈ :-

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 93)

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 657)

ਸੰਸਾਰ ਅਤੇ ਪਰਮਾਰਥ ਦਾ ਯਥਾਰਥ ਗਿਆਨ ਅਦਵੈਤ ਦੀ ਸਥਿਤੀ ਵਿਚ ਹੀ ਹੁੰਦਾ ਹੈ। ਸੰਸਾਰ ਦਾ ਝੂਠ ਅਤੇ ਪਰਮਾਰਥ ਦਾ ਸੱਚ ਸਾਹਮਣੇ ਪ੍ਰਗਟ ਹੋ ਜਾਂਦਾ ਹੈ। ਇਹੀ ਕਾਰਨ ਹੈ ਕਿ ਪਰਮਾਰਥ

ਦੇ ਗਿਆਨ ਵਾਲਾ ਮਨੁੱਖ ਕਦੇ ਵੀ ਸੰਸਾਰ ਵੱਲ ਪ੍ਰੇਰਿਤ ਨਹੀਂ ਹੁੰਦਾ। ਸੰਸਾਰ ਕਦੇ ਵੀ ਸਥਿਰ ਨਹੀਂ ਹੁੰਦਾ। ਇਸ ਵਿਚ ਨਿਤ ਹੋਣ ਵਾਲਾ ਪਰਿਵਰਤਨ ਮਨੁੱਖੀ ਮਨ ਨੂੰ ਵਿਚਲਿਤ ਕਰ ਦਿੰਦਾ ਹੈ। ਦੂਜੇ ਪਾਸੇ ਪਰਮਾਰਥ ਕਦੇ ਬਦਲਦਾ ਨਹੀਂ। ਇਹ ਮਨੁੱਖੀ ਮਨ ਨੂੰ ਸਦੈਵੀ ਸੁੱਖ ਦਿੰਦਾ ਹੈ। ਭਗਤ ਰਵਿਦਾਸ ਨੇ ਸੰਸਾਰ ਅਤੇ ਪਰਮਾਰਥ ਦੇ ਇਸ ਭੇਦ ਨੂੰ ਆਪਣੀ ਬਾਣੀ ਵਿਚ ਪ੍ਰਗਟ ਕੀਤਾ ਹੈ। ਆਪਣੀ ਨਿਰਮਾਣੀ ਸੰਸਾਰਕ ਹੋਂਦ ਦੀ ਸਥਿਤੀ ਵਿਚ ਉਨ੍ਹਾਂ ਲਈ ਪਰਮਾਰਥ ਦੀ ਟੇਕ ਹੋਰ ਵੀ ਮਹੱਤਵਪੂਰਨ ਬਣ ਜਾਂਦੀ ਹੈ :-

ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥
ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਸੰਸਾਰ ਦੀ ਨਾਸ਼ਮਾਨਤਾ ਦਾ ਸੰਕਲਪ ਮੱਧਕਾਲੀਨ ਭਗਤਾਂ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਉਭਰਿਆ ਹੈ। ਮਨੁੱਖ ਦੀ ਦਿਨ ਪ੍ਰਤੀ ਦਿਨ ਵੱਧ ਰਹੀ ਸੰਸਾਰ ਦੇ ਮੋਹ ਦੀ ਸਥਿਤੀ ਦੇ ਪ੍ਰਸੰਗ ਵਿਚ ਸੰਸਾਰ ਦੀ ਨਾਸ਼ਮਾਨਤਾ ਦਾ ਸੰਕਲਪ ਹੋਰ ਵੀ ਮਹੱਤਵਪੂਰਨ ਹੋ ਜਾਂਦਾ ਹੈ। ਜੋ ਮਨੁੱਖ ਸੰਸਾਰ ਨੂੰ ਨਾਸ਼ਮਾਨ ਜਾਣ ਲੈਂਦਾ ਹੈ, ਉਸ ਦਾ ਸੰਸਾਰ ਦੇ ਮੋਹ ਦਾ ਭਰਮ ਵੀ ਮਿਟ ਜਾਂਦਾ ਹੈ, ਪਰੰਤੂ ਭਰਮ ਦੀ ਸਥਿਤੀ ਵਿਚ ਮਨੁੱਖ ਆਪਣੇ ਜੀਵਨ ਨੂੰ ਅਜਾਈਂ ਗੁਆ ਲੈਂਦਾ ਹੈ। ਭਗਤ ਰਵਿਦਾਸ ਮਨੁੱਖ ਦੇ ਜੀਵਨ ਦੀ ਅਸਫਲਤਾ ਦਾ ਕਾਰਨ ਸੰਸਾਰ ਦੇ ਮੋਹ ਨੂੰ ਮੰਨਦੇ ਹਨ। ਸੰਸਾਰ ਦਾ ਮੋਹ ਕੇਵਲ ਨਾਮ ਸਿਮਰਨ ਦੁਆਰਾ ਹੀ ਟੁੱਟਦਾ ਹੈ। ਸੰਸਾਰ ਦੀ ਨਾਸ਼ਮਾਨਤਾ, ਜੀਵਨ ਦੀ ਅਸਫਲਤਾ ਅਤੇ ਜੀਵਨ ਦੀ ਸਫਲਤਾ ਨੂੰ ਭਗਤ ਰਵਿਦਾਸ ਨੇ ਹੇਠ ਲਿਖੇ ਸ਼ਬਦ ਵਿਚ ਬਿਆਨ ਕੀਤਾ ਹੈ :-

ਊਚੇ ਮੰਦਰ ਸਾਲ ਰਸੋਈ ॥
ਏਕ ਘਰੀ ਫੁਨਿ ਰਹਨੁ ਨ ਹੋਈ ॥੧॥
ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥
ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ ਰਹਾਉ ॥
ਭਾਈ ਬੰਧ ਕੁਟੰਬ ਸਹੇਰਾ ॥
ਓਇ ਭੀ ਲਾਗੇ ਕਾਢੁ ਸਵੇਰਾ ॥੨॥
ਘਰ ਕੀ ਨਾਰਿ ਉਰਹਿ ਤਨ ਲਾਗੀ ॥
ਉਹ ਤਉ ਭੂਤੁ ਭੂਤੁ ਕਰਿ ਭਾਗੀ ॥੩॥
ਕਹਿ ਰਵਿਦਾਸ ਸਭੈ ਜਗੁ ਲੂਟਿਆ ॥
ਹਮ ਤਉ ਏਕ ਰਾਮੁ ਕਹਿ ਛੂਟਿਆ ॥੪॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 794)

ਨਾਮ ਦਾ ਸਿਮਰਨ ਇਕ ਅਦੁੱਤੀ ਸਾਧਨ ਹੈ। ਨਾਮ ਸੰਸਾਰ ਅਤੇ ਪਰਮਾਰਥ ਦੇ ਸਾਰੇ ਸੁੱਖਾਂ ਦਾ ਦਾਤਾ ਹੈ। ਨਾਮ ਦੇ ਸਿਮਰਨ ਨਾਲ ਮਨੁੱਖ ਦਾ ਸਾਰਾ ਸੰਕਟ ਦੂਰ ਹੋ ਜਾਂਦਾ ਹੈ। ਪਰਮਾਰਥ ਦਾ ਕਾਰਜ ਵੀ ਨਾਮ ਦੇ ਸਿਮਰਨ ਦੁਆਰਾ ਹੀ ਸਿੱਧ ਹੁੰਦਾ ਹੈ। ਨਾਮ ਦੇ ਰੰਗ ਵਿਚ ਰੱਤਿਆ ਮਨੁੱਖ ਕਦੇ ਨਰਕ ਨਹੀਂ ਜਾਂਦਾ। ਨਾਮ ਮਨੁੱਖ ਦੀ ਜਨਮ ਜਨਮਾਂਤਰਾਂ ਦੀ ਮੈਲ ਧੋ ਦਿੰਦਾ ਹੈ। ਨਾਮ ਦੀ ਪ੍ਰਾਪਤੀ ਅਤੇ ਨਾਮ ਦਾ ਸਿਮਰਨ ਗੁਰੂ ਦੀ ਕਿਰਪਾ ਦੁਆਰਾ ਹੁੰਦਾ ਹੈ। ਭਗਤ ਰਵਿਦਾਸ ਨੇ ਨਾਮ ਦੇ ਰੰਗ ਵਿਚ ਰੱਤੇ ਜਾਣ ਲਈ ਗੁਰ ਪ੍ਰਸਾਦਿ ਨੂੰ ਜ਼ਰੂਰੀ ਦੱਸਿਆ ਹੈ :-

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ ਰਹਾਉ ॥
ਹਰਿ ਕੇ ਨਾਮ ਕਬੀਰ ਉਜਾਗਰ ॥
ਜਨਮ ਜਨਮ ਕੇ ਕਾਟੇ ਕਾਗਰ ॥੧॥

ਨਿਮਤ ਨਾਮਦੇਉ ਦੂਧੁ ਪੀਆਇਆ ॥
ਤਉ ਜਗ ਜਨਮ ਸੰਕਟ ਨਹੀ ਆਇਆ ॥੨॥
ਜਨ ਰਵਿਦਾਸ ਰਾਮ ਰੰਗਿ ਰਾਤਾ ॥
ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥੩॥੫॥

(ਗੁਰੂ ਗ੍ਰੰਥ ਸਾਹਿਬ, ਪੰਨਾ 487)

ਨਾਮ ਦੇ ਸਿਮਰਨ ਦੁਆਰਾ ਹੀ ਮਨੁੱਖ ਨੂੰ ਆਤਮਾ ਦਾ ਗਿਆਨ ਪ੍ਰਾਪਤ ਹੁੰਦਾ ਹੈ। ਆਤਮਿਕ ਗਿਆਨ ਲਈ ਸੰਸਾਰਕ ਇੱਛਾਵਾਂ ਦਾ ਤਿਆਗ ਜ਼ਰੂਰੀ ਹੈ। ਸੰਸਾਰ ਦਾ ਤਿਆਗ ਵੀ ਸਿਮਰਨ ਦੁਆਰਾ ਹੀ ਹੁੰਦਾ ਹੈ। ਸੰਸਾਰ ਦੇ ਤਿਆਗ ਉਪਰੰਤ ਹੀ ਪਰਮਾਰਥ ਦੀਆਂ ਪ੍ਰਾਪਤੀਆਂ ਦਾ ਅਧਿਕਾਰ ਪ੍ਰਾਪਤ ਹੁੰਦਾ ਹੈ। ਭਗਤ ਰਵਿਦਾਸ ਨੇ ਲਿਵ, ਉਪਾਧੀ ਰਹਿਤ ਸ਼ੂਨਯ ਅਵਸਥਾ ਅਤੇ ਸਹਜ ਸਮਾਧੀ ਦੀ ਅਵਸਥਾ ਦੀ ਪ੍ਰਾਪਤੀ ਨਾਮ ਦੁਆਰਾ ਪ੍ਰਾਪਤ ਕੀਤੀ। ਇਸੇ ਕਰਕੇ ਉਹ ਨਾਮ ਨੂੰ ਸਭ ਤੋਂ ਉੱਤਮ ਸਾਧਨ ਮੰਨਦੇ ਹਨ। ਪ੍ਰੇਮਾ ਭਗਤੀ ਲਈ ਵੀ ਨਾਮ ਦਾ ਸਿਮਰਨ ਜ਼ਰੂਰੀ ਹੈ। ਨਾਮ ਸਿਮਰਨ ਦੁਆਰਾ ਹੀ ਨਿਰਭੈ ਪਦ ਦੀ ਪ੍ਰਾਪਤੀ ਹੁੰਦੀ ਹੈ। ਨਾਮ ਦੀ ਮਹਿਮਾ ਜੁਗਾਂ ਜੁਗਾਂਤਰਾਂ ਤੋਂ ਹੈ। ਭਗਤ ਰਵਿਦਾਸ ਵੀ ਨਾਮ ਦੀ ਮਹਿਮਾ ਗਾਉਂਦੇ ਹੋਏ ਪਰਮਾਰਥ ਦੇ ਸਾਰੇ ਸੁੱਖ ਪ੍ਰਾਪਤ ਕਰਦੇ ਹਨ :-

ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥੨॥
ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ ॥
ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ ॥੩॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 658)

ਭਾਰਤੀ ਧਰਮ ਪਰੰਪਰਾ ਵਿਚ 'ਆਰਤੀ' ਦੀ ਬੜੀ ਵੱਡੀ ਮਹੱਤਤਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ, ਭਗਤ ਕਬੀਰ, ਭਗਤ ਰਵਿਦਾਸ ਅਤੇ ਭਗਤ ਨਾਮਦੇਵ ਜੀ ਨੇ ਆਰਤੀ ਦੇ ਸ਼ਬਦ ਰਚੇ ਹਨ। ਆਰਤੀ ਦਾ ਧਾਰਮਿਕ ਪ੍ਰਸੰਗ ਪਵਿੱਤਰ ਪੂਜਾ ਕਰਨਾ ਹੈ। ਦਾਰਸ਼ਨਿਕ ਦ੍ਰਿਸ਼ਟੀ ਤੋਂ ਪੂਜਾ ਦਾ ਪ੍ਰਸੰਗ ਨਾਮ ਦੁਆਰਾ ਹੀ ਸਿਰਜਿਆ ਗਿਆ ਹੈ। ਨਾਮ ਅਤੇ ਜੋਤ ਦੀ ਏਕਤਾ ਦੱਸਦਿਆਂ ਭਗਤ ਰਵਿਦਾਸ ਨੇ ਮਨੁੱਖੀ ਹਿਰਦੇ ਵਿਚ ਜੋਤ ਦਾ ਪ੍ਰਕਾਸ਼ ਨਾਮ ਦੁਆਰਾ ਹੀ ਕੀਤਾ ਹੈ। ਆਰਤੀ ਦੀ ਸਾਰੀ ਵਸਤੂ ਸਮੱਗਰੀ ਨਾਮ ਹੀ ਹੈ। ਨਾਮ ਵਿਆਪਕ ਹੈ ਅਤੇ ਨਾਮ ਵਿਚ ਸਾਰੀਆਂ ਬਰਕਤਾਂ ਹਨ। ਆਰਤੀ ਦੇ ਰੂਪ ਵਿਚ ਨਾਮ ਦੀ ਮਹਿਮਾ ਦਾ ਪ੍ਰਸੰਗ ਭਗਤ ਰਵਿਦਾਸ ਜੀ ਦੀ ਬਾਣੀ ਦੀ ਦਾਰਸ਼ਨਿਕ ਸੂਝ ਅਤੇ ਕਲਾਤਮਕ ਸੂਹਜ ਦਾ ਸਰਵੋਤਮ ਸਨਾਤਨੀ ਨਮੂਨਾ ਹੈ। ਭਗਤ ਰਵਿਦਾਸ ਦੁਆਰਾ ਸਿਰਜੇ ਆਰਤੀ ਦੇ ਸ਼ਬਦ ਦਾ ਪਾਠ, ਅਚੇਤ ਅਤੇ ਸੁਚੇਤ ਰੂਪ ਵਿਚ ਵਿਸਮਾਦ ਵਿਚ ਲੈ ਜਾਂਦਾ ਹੈ :-

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥
ਨਾਮ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥
ਨਾਮ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮੁ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥
ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥
ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 694)

ਆਰਤੀ ਦੇ ਸ਼ਬਦ ਵਰਗੀ ਵਿਸਮਾਦਮਈ ਸਥਿਤੀ 'ਬੇਗਮਪੁਰਾ' ਸ਼ਬਦ ਵਿਚ ਸਿਰਜੀ ਗਈ ਹੈ। ਬੇਗਮਪੁਰਾ ਦੀ ਸੰਕਲਪਨਾ ਸ਼ਹਿਰ ਦੇ ਰੂਪ ਵਿਚ ਕੀਤੀ ਗਈ ਹੈ। ਪਿੰਡ ਦੇ ਮੁਕਾਬਲਤਨ ਸ਼ਹਿਰ ਇਕ ਵਿਸ਼ਾਲ ਸੰਕਲਪ ਹੈ। ਜਿਸ ਤਰ੍ਹਾਂ ਗੁਰੂ ਸਾਹਿਬਾਨ ਦੀ ਬਾਣੀ ਵਿਚ 'ਮਹਿਲ' ਇਕ ਵਿਸ਼ਾਲ ਸੰਕਲਪ ਹੈ। ਭਗਤ ਰਵਿਦਾਸ ਦੁਆਰਾ ਸਿਰਜਤ 'ਬੇਗਮਪੁਰਾ ਸ਼ਹਿਰ' ਅਤੇ ਗੁਰੂ ਸਾਹਿਬਾਨ ਦੁਆਰਾ ਸਿਰਜਤ 'ਮਹਲ' ਦਾਰਸ਼ਨਿਕ ਦ੍ਰਿਸ਼ਟੀ ਤੋਂ ਸਮਾਨਾਰਥਕ ਹਨ। ਇਹ ਦੋਵੇਂ ਮਨੁੱਖ ਦੇ ਰੱਬੀ ਸਰੂਪ ਦੇ ਅਰਥਾਂ ਵਿਚ ਵਰਤੇ ਗਏ ਹਨ। ਬੇਗਮਪੁਰਾ ਸ਼ਬਦ ਵਿਚ ਭਗਤ ਰਵਿਦਾਸ ਨੇ ਸੰਸਾਰਕ ਅਤੇ ਅਧਿਆਤਮਿਕ ਪਾਤਸ਼ਾਹੀ ਦਾ ਸੁਮੇਲ ਇੰਨੇ ਸੁਚੱਜੇ ਢੰਗ ਨਾਲ ਕੀਤਾ ਹੈ ਕਿ ਇਹ ਰਾਜਨੀਤਿਕ ਤੌਰ 'ਤੇ ਇਕ ਸਟੇਟ ਜਾਂ ਰਾਜ ਦਾ ਪ੍ਰਮਾਣਿਕ ਮਾਡਲ ਬਣ ਜਾਂਦਾ ਹੈ। ਅਧਿਆਤਮਿਕ ਦ੍ਰਿਸ਼ਟੀ ਤੋਂ ਇਸ ਸ਼ਬਦ ਵਿਚ ਅਜਿਹੀ ਮਾਨਸਿਕ ਸਥਿਤੀ ਸਿਰਜੀ ਗਈ ਹੈ, ਜਿਸ ਵਿਚ ਮਨੁੱਖ ਹਰ ਕਿਸਮ ਦੇ ਭਾਰ ਤੋਂ ਮੁਕਤ, ਬੇਖੌਫ਼ ਅਤੇ ਸੁੱਖੀ ਹੁੰਦਾ ਹੈ। ਇਹ ਸ਼ਬਦ ਵੀ ਭਗਤ ਰਵਿਦਾਸ ਦੇ ਰਚਨਾਤਮਕ ਸੁਹਜ ਅਤੇ ਦਾਰਸ਼ਨਿਕ ਸੂਝ ਦਾ ਅਦੁੱਤੀ ਪ੍ਰਮਾਣ ਹੈ :-

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 345)

ਮੱਧਕਾਲੀਨ ਭਗਤਾਂ ਦੀ ਬਾਣੀ ਦੇ ਦਾਰਸ਼ਨਿਕ ਮਹੱਤਵ ਦੇ ਨਾਲ-ਨਾਲ ਇਨ੍ਹਾਂ ਦੀ ਬਾਣੀ ਦੀ ਸਮਾਜਿਕ ਮਹੱਤਤਾ ਵੀ ਬਹੁਪੱਖੀ ਹੈ। ਭਾਰਤ ਦੀ ਵੈਦਿਕ ਧਾਰਮਿਕ ਪਰੰਪਰਾ ਵਰਣ ਵੰਡ ਦੇ ਪ੍ਰਭਾਵ ਅਧੀਨ ਸ਼ੂਦਰ ਵਰਣ ਦੇ ਲੋਕਾਂ ਨੂੰ ਗਿਆਨ ਪ੍ਰਾਪਤੀ ਅਤੇ ਪਰਮਾਰਥ ਦੇ ਸੁੱਖ ਦਾ ਅਧਿਕਾਰ ਪ੍ਰਾਪਤ ਨਹੀਂ ਸੀ। ਭਗਤ ਕਬੀਰ, ਭਗਤ ਰਵਿਦਾਸ ਅਤੇ ਭਗਤ ਨਾਮਦੇਵ ਆਦਿ ਸ਼ੂਦਰ ਵਰਣ ਦੇ ਹੋਣ ਕਰਕੇ ਆਪਣੇ ਜੀਵਨ ਕਾਲ ਵਿਚ ਇਨ੍ਹਾਂ ਦੀ ਬਹੁਤ ਸਾਰੀਆਂ ਗੈਰ-ਮਨੁੱਖੀ ਪਰਿਸਥਿਤੀਆਂ ਵਿਚੋਂ ਗੁਜ਼ਰਨਾ ਪਿਆ। ਵਿਅਕਤੀਗਤ ਤੌਰ 'ਤੇ ਇਨ੍ਹਾਂ ਨੂੰ ਦੁਰਕਾਰ ਅਤੇ ਫਿਟਕਾਰ ਵਾਲੀਆਂ ਮਾੜੀਆਂ ਪਰਿਸਥਿਤੀਆਂ ਵਿਚੋਂ ਗੁਜ਼ਰਨਾ ਪਿਆ। ਭਾਵੇਂ ਇਹ ਭਗਤ ਵਿਅਕਤੀ ਤੌਰ 'ਤੇ ਨੀਵੀਂ ਜਾਤ ਦਾ ਸੰਤਾਪ ਭੋਗਦੇ ਹਨ, ਪਰੰਤੂ ਇਨ੍ਹਾਂ ਦੀ ਪਰਮਾਰਥ ਦੀ ਸਾਧਨਾ ਕਰਕੇ ਇਹ ਕਦੇ ਵੀ ਡੋਲਦੇ ਨਹੀਂ, ਬਲਕਿ ਜਾਤੀਮੂਲਕ ਸੰਸਥਾਵਾਂ ਦੀ ਹੋਂਦ ਨੂੰ ਨਾਕਾਰ ਕੇ ਮਨੁੱਖੀ ਏਕਤਾ ਅਤੇ ਬਰਾਬਰੀ ਸਿਧਾਂਤ ਸਿਰਜਦੇ ਹਨ। ਨਾਮ ਦੇ ਸਿਮਰਨ ਅਤੇ ਪਰਮਾਰਥ ਦੇ ਅਧਿਕਾਰੀ ਹੋਣ ਨਾਲ ਵਿਅਕਤੀਗਤ ਤੌਰ 'ਤੇ ਇਹ ਵਰਣ ਤੇ ਜਾਤੀ ਦੇ ਸੰਕਟ ਤੋਂ ਮੁਕਤ ਹੋ ਗਏ। ਸਮਾਜਿਕ ਦ੍ਰਿਸ਼ਟੀ ਤੋਂ ਇਨ੍ਹਾਂ ਨੇ ਜਾਤੀ ਪ੍ਰਥਾ ਅਤੇ ਵਰਣ ਵੰਡ ਦੀ ਸੰਸਥਾ ਨੂੰ ਤੋੜਨ ਦਾ ਮੁੱਢਲਾ ਕਾਰਜ ਕੀਤਾ। ਭਗਤ ਰਵਿਦਾਸ ਸਿਧਾਂਤਕ ਤੌਰ 'ਤੇ ਜਾਤ ਅਤੇ ਵਰਣ ਵੰਡ ਨੂੰ ਨਕਾਰਦੇ ਹਨ :-

ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 345)

ਕਹਿ ਰਵਿਦਾਸ ਜੋ ਜਪੈ ਨਾਮੁ ॥
ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 1196)

ਭਗਤ ਰਵਿਦਾਸ ਸ਼ੂਦਰ ਵਰਣ ਵਿਚ ਜਨਮ ਲੈ ਕੇ ਵੀ ਭਗਤ ਅਤੇ ਸੰਤ ਪਦਵੀ ਨੂੰ ਪ੍ਰਾਪਤ
ਕਰਦੇ ਹਨ। ਬ੍ਰਾਹਮਣੀ ਸੰਸਥਾਵਾਂ ਲਈ ਇਹ ਇਕ ਬਹੁਤ ਵੱਡੀ ਵੰਗਾਰ ਬਣ ਜਾਂਦੀ ਹੈ, ਕਿਉਂ ਜੋ
ਉਨ੍ਹਾਂ ਦੁਆਰਾ ਸਥਾਪਿਤ ਮਰਿਆਦਾ ਤੋਂ ਬਾਹਰ ਕਿਸੇ ਨੀਵੀਂ ਜਾਤ ਦੇ ਵਿਅਕਤੀ ਨੂੰ ਸਮਾਜਿਕ ਅਤੇ
ਧਾਰਮਿਕ ਤੌਰ 'ਤੇ ਪਰਮਾਰਥ ਦਾ ਹੱਕ ਨਹੀਂ ਸੀ। ਭਗਤ ਰਵਿਦਾਸ ਉਨ੍ਹਾਂ ਦੀ ਅਖੌਤੀ ਮਰਿਆਦਾ ਨੂੰ
ਹੀ ਨਹੀਂ ਤੋੜਦੇ ਬਲਕਿ ਉਨ੍ਹਾਂ ਦੁਆਰਾ ਦਿੱਤੀਆਂ ਜਾਣ ਵਾਲੀਆਂ ਫਿਟਕਾਰਾਂ ਦਾ ਮੁਕਾਬਲਾ ਬੜੇ
ਤਰਕ ਅਤੇ ਸੂਝ-ਬੂਝ ਨਾਲ ਕਰਦੇ ਹਨ, ਕਿਉਂਕਿ ਉਨ੍ਹਾਂ ਨੂੰ ਬ੍ਰਾਹਮਣੀ ਸੰਸਥਾਵਾਂ ਦੇ ਪੈਰੋਕਾਰਾਂ ਦੁਆਰਾ
ਨਿੰਦਾ ਸੁਣਨੀ ਪਈ, ਇਸ ਲਈ ਉਨ੍ਹਾਂ ਨੇ ਨਿੰਦਕ ਪ੍ਰਤੀ ਅਜਿਹਾ ਪ੍ਰਵਚਨ ਸਿਰਜਿਆ ਜਿਸ ਦਾ ਜਵਾਬ
ਨਿੰਦਕ ਦੀ ਬੌਧਿਕ ਸੂਝ ਵਿਚੋਂ ਕਿਸੇ ਵੀ ਹਾਲਤ ਵਿਚ ਨਹੀਂ ਦਿੱਤਾ ਜਾ ਸਕਦਾ। ਉਨ੍ਹਾਂ ਦੀ ਨਿੰਦਾ
ਕਰਨ ਵਾਲੇ ਸਾਰੇ ਲੋਕਾਂ ਲਈ ਇਹ ਪ੍ਰਵਚਨ ਦਾਰਸ਼ਨਿਕ ਸੋਚ ਦੇ ਰੂਪ ਵਿਚ ਪ੍ਰਵਾਨ ਹੋ ਗਿਆ :-

ਜੇ ਓਹੁ ਅਠਸਠਿ ਤੀਰਥ ਨ੍ਹਾਵੈ ॥
ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥
ਕਰੈ ਨਿੰਦ ਸਭ ਬਿਰਥਾ ਜਾਵੈ ॥੧॥ (ਗੁਰੂ ਗ੍ਰੰਥ ਸਾਹਿਬ, ਪੰਨਾ 875)

ਭਗਤ ਰਵਿਦਾਸ ਜੀ ਨੇ ਭਗਤੀ ਦੇ ਸ੍ਰੇਸ਼ਟ ਸੰਕਲਪ ਦੀ ਸਰਵ ਸ੍ਰੇਸ਼ਟਤਾ ਦਰਸਾ ਕੇ ਸਮਾਜਿਕ
ਅਤੇ ਧਾਰਮਿਕ ਸੰਸਥਾਵਾਂ ਦੇ ਦੰਭ ਨੂੰ ਬੜੀ ਵੱਡੀ ਢਾਹ ਲਾਈ। ਨੀਵੀਂ ਜਾਤ ਦੇ ਹੋਣ ਨਾਲ ਉਨ੍ਹਾਂ ਦਾ
ਭਗਤੀ ਪ੍ਰਤੀ ਪ੍ਰੇਮ ਅਤੇ ਉਤਸ਼ਾਹ ਘਟਿਆ ਨਹੀਂ ਬਲਕਿ ਉਨ੍ਹਾਂ ਨੇ ਹੋਰ ਅਜਿਹੇ ਭਗਤਾਂ ਦੇ ਭਗਤੀ
ਭਾਵ ਤੋਂ ਪ੍ਰੇਰਨਾ ਤੇ ਉਤਸ਼ਾਹ ਪ੍ਰਾਪਤ ਕੀਤਾ ਜੋ ਨੀਵੀਂ ਜਾਤ ਦੇ ਹੋਣ ਦੇ ਬਾਵਜੂਦ ਪਰਮਾਰਥ ਦੀ
ਸਰਵ-ਸ੍ਰੇਸ਼ਟ ਪਦਵੀ ਦੇ ਅਧਿਕਾਰੀ ਬਣੇ। ਆਪਣੀ ਬਾਣੀ ਵਿਚ ਉਨ੍ਹਾਂ ਨੇ ਭਗਤ ਵਿਚ ਉਨ੍ਹਾਂ ਸਾਰੇ
ਗੁਣਾਂ ਦੇ ਹੋਣ ਦਾ ਦਾਅਵਾ ਕੀਤਾ ਜੋ ਸਮਾਜ ਵਿਚ ਪ੍ਰਤਿਸ਼ਠਾ ਦਿਵਾਉਂਦੇ ਹਨ :-

ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥
ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ ॥੩॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 858)

ਭਗਤ ਰਵਿਦਾਸ ਆਪਣੇ ਸਮੇਂ ਦੇ ਸ਼ਿਰੋਮਣੀ ਭਗਤ ਮੰਨੇ ਜਾਂਦੇ ਹਨ। ਉਨ੍ਹਾਂ ਦੀ ਭਗਤੀ
ਭਾਵਨਾ ਨਾਲ ਜੁੜੀਆਂ ਅਨੇਕਾਂ ਕਥਾਵਾਂ ਉਨ੍ਹਾਂ ਦੀ ਭਗਤੀ ਦੀ ਲਗਨ ਅਤੇ ਦ੍ਰਿੜਤਾ ਦਾ ਪ੍ਰਮਾਣ ਹਨ।
ਉਨ੍ਹਾਂ ਦੁਆਰਾ ਰਚੀ ਬਾਣੀ ਦੇ 50 ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਉਨ੍ਹਾਂ ਦੀ ਬਾਣੀ ਵੀ
ਉਨ੍ਹਾਂ ਦੀ ਭਗਤੀ ਭਾਵਨਾ ਦੀ ਸ੍ਰੇਸ਼ਟਤਾ ਦਾ ਇਤਿਹਾਸਕ ਪ੍ਰਮਾਣ ਹੈ। ਉਨ੍ਹਾਂ ਦੀ ਵਿਸ਼ੇਸ਼ਤਾ ਇਹ ਹੈ
ਕਿ ਉਹ ਦੁਰਮਤਿ ਤੋਂ ਗੁਰਮਤਿ ਵਿਚ ਪ੍ਰਵੇਸ਼ ਕਰਨ ਲਈ ਪ੍ਰੇਰਨਾ ਤੇ ਉਤਸ਼ਾਹ ਪੈਦਾ ਕਰਦੇ ਹਨ।

### ਹਵਾਲੇ ਅਤੇ ਟਿੱਪਣੀਆਂ

1. ਗੁਰੂ ਗ੍ਰੰਥ ਸਾਹਿਬ, ਸਬਦਾਰਥ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 2007.
2. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਭਾਸ਼ਾ ਵਿਭਾਗ, ਪਟਿਆਲਾ।
3. ਭਾਈ ਵੀਰ ਸਿੰਘ, ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਸੰਪਾ. ਡਾ. ਬਲਬੀਰ ਸਿੰਘ, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, 1992.

# ਭਗਤ ਰਵਿਦਾਸ ਜੀ ਦੀ ਸੁਹਜ ਸੰਵੇਦਨਾ

ਲਖਵੀਰ ਸਿੰਘ*

ਸਾਹਿਤਕਾਰ ਦੀ ਸੁਹਜ ਸੰਵੇਦਨਾ ਸਾਹਿਤ ਸਿਰਜਣਾ ਦਾ ਕੇਂਦਰੀ ਨੁਕਤਾ ਹੈ। ਸਾਹਿਤਕਾਰ ਦੀ ਵਸਤੂ ਸਥਿਤੀ ਦੀ ਸਮਝ ਅਤੇ ਉਸ ਦਾ ਸੁਹਜਮਈ ਪ੍ਰਗਟਾਵਾ ਉਸਦੀ ਸੁਹਜ ਸੰਵੇਦਨਾ ਦੇ ਪ੍ਰਮਾਣ ਹੁੰਦੇ ਹਨ। ਬਾਣੀ ਦੇ ਪ੍ਰਸੰਗ ਵਿਚ ਇਹ ਹੋਰ ਵੀ ਮਹੱਤਵਪੂਰਨ ਹੋ ਜਾਂਦੇ ਹਨ, ਕਿਉਂ ਜੋ ਬਾਣੀ ਦਾ ਵਸਤੂ ਨਿਰੋਲ ਵਿਅਕਤੀਗਤ ਅਤੇ ਮੌਲਿਕ ਹੁੰਦਾ ਹੈ ਅਤੇ ਇਸ ਦੇ ਪ੍ਰਗਟਾਵੇ ਲਈ ਸਮਾਜ ਵਿਚੋਂ ਢੁਕਵੇਂ ਅਤੇ ਵਿਆਪਕ ਸੁਹਜਾਤਮਕ ਪ੍ਰਮਾਣਾਂ ਦੀ ਚੋਣ ਕਰਨੀ ਪੈਂਦੀ ਹੈ। ਇਸ ਤਰ੍ਹਾਂ ਬਾਣੀ ਦੀ ਸਿਰਜਣ ਪ੍ਰਕਿਰਿਆ, ਆਮ ਸਮਾਜਿਕ ਸਮਝ ਵਾਲੇ ਸਾਹਿਤ ਤੋਂ ਵਿਲੱਖਣ ਅਤੇ ਕਰੜੀ ਘਾਲਣਾ ਦਾ ਸਿੱਟਾ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਨੇ ਜਪੁਜੀ ਦੀ ਅੰਤਲੀ (38ਵੀਂ) ਪਉੜੀ ਵਿਚ ਸ਼ਬਦ (ਬਾਣੀ) ਦੀ ਸਿਰਜਣ ਪ੍ਰਕਿਰਿਆ ਬਾਰੇ ਬੜੀ ਮਹੱਤਵਪੂਰਨ ਧਾਰਨਾ ਪੇਸ਼ ਕੀਤੀ ਹੈ :-

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥
ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥੩੮॥ (ਗੁਰੂ ਗ੍ਰੰਥ ਸਾਹਿਬ, ਪੰਨਾ 8)

ਗੁਰੂ ਨਾਨਕ ਦੇਵ ਜੀ ਇਸ ਪਉੜੀ ਵਿਚ ਸ਼ਬਦਾਂ ਦੀ ਸਿਰਜਣਾ ਲਈ ਸੱਚੀ ਟਕਸਾਲ ਅਤੇ ਗੁਰੂ ਦੀ ਨਦਰਿ ਨੂੰ ਸਭ ਤੋਂ ਵੱਧ ਮਹੱਤਵਪੂਰਨ ਮੰਨਦੇ ਹਨ। ਭਗਤ ਰਵਿਦਾਸ, ਭਗਤ ਕਬੀਰ ਅਤੇ ਭਗਤ ਨਾਮਦੇਵ ਵਰਗੇ ਸਮਾਜ ਵਿਚ ਨੀਚ ਵਰਗ ਦੇ ਲੋਕਾਂ ਦੁਆਰਾ ਬਾਣੀ ਦੀ ਸਿਰਜਣਾ ਦੇ ਪ੍ਰਸੰਗ ਵਿਚ ਗੁਰੂ ਨਾਨਕ ਦੇਵ ਜੀ ਦੇ ਉਪਰੋਕਤ ਕਥਨ ਦੀ ਸਾਰਥਿਕਤਾ ਅਤੇ ਮਹੱਤਤਾ ਹੋਰ ਵੀ ਵੱਧ ਜਾਂਦੀ ਹੈ। ਭਗਤ ਕਬੀਰ ਆਪਣੀ ਵਿਅਕਤੀਗਤ ਜਾਤੀਮੂਲਕ ਸਮਝ ਦਾ ਪ੍ਰਮਾਣ ਦਿੰਦੇ ਹੋਏ ਕਹਿੰਦੇ ਹਨ :-

ਜਾਤਿ ਜੁਲਾਹਾ ਮਤਿ ਕਾ ਧੀਰੁ ॥
ਸਹਜਿ ਸਹਜਿ ਗੁਣ ਰਮੈ ਕਬੀਰੁ ॥੩॥੨੯॥ (ਗੁਰੂ ਗ੍ਰੰਥ ਸਾਹਿਬ, ਪੰਨਾ 328)

ਭਗਤ ਕਬੀਰ ਦੇ ਉਪਰੋਕਤ ਕਥਨ ਵਿਚ 'ਸਹਜ' ਦਾਰਸ਼ਨਿਕ ਮਹੱਤਤਾ ਵਾਲਾ ਸੰਕਲਪ ਹੈ। ਇਸ ਵਿਚ ਮੌਲਿਕ ਅਨੁਭਵ, ਕਰੜੀ ਘਾਲਣਾ ਅਤੇ ਗੁਰੂ ਦੀ ਨਦਰਿ ਸਾਰੇ ਹੀ ਤੱਤ ਸ਼ਾਮਿਲ ਹਨ। ਸਹਜ ਦਾ ਸੰਕਲਪ ਮਨੁੱਖ ਨੂੰ ਜਾਤੀਮੂਲਕ ਸੁਭਾਵਿਕ ਸੰਸਕਾਰਾਂ ਅਤੇ ਸਮਝ ਤੋਂ ਪਾਰ ਲੈ ਜਾਂਦਾ ਹੈ। ਭਗਤ ਰਵਿਦਾਸ ਵੀ ਆਪਣੀ ਜਾਤੀਮੂਲਕ ਮਾਨਸਿਕ ਅਤੇ ਬੌਧਿਕ ਸਥਿਤੀ ਵਿਚੋਂ ਗੁਰੂ ਪਰਮੇਸ਼ਰ ਦੀ ਕਿਰਪਾ ਦੁਆਰਾ ਪਾਰ ਹੋ ਕੇ ਸਹਜ ਦੀ ਪ੍ਰਾਪਤੀ ਕਰਦੇ ਹਨ। ਸਹਜ ਦੀ ਇਹੋ ਅਧਿਆਤਮਿਕ ਅਵਸਥਾ ਬਾਣੀ ਦੀ ਪ੍ਰੇਰਨਾ ਅਤੇ ਸਿਰਜਣਾ ਦਾ ਸਰੋਤ ਹੈ :-

* ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥
ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 346)

ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯ੍ਯਾਪਾਰੁ ॥
ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ ॥੨॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 346)

ਬਾਣੀ ਦੀ ਸੁਹਜ ਬਾਣੀਕਾਰ ਦੀ 'ਸਹਜ' ਅਧਿਆਤਮਿਕ ਅਵਸਥਾ ਵਿਚੋਂ ਸਿਰਜਤ ਹੁੰਦੀ ਹੈ। ਸਹਜ ਅਵਸਥਾ ਵਿਚ ਮੌਲਿਕ ਅਨੁਭਵ ਅਤੇ ਚਿੰਤਨ, ਪਾਰਦਰਸ਼ੀ ਸੂਝ, ਪਰੰਪਰਾ ਦੀ ਸਹੀ ਜਾਣਕਾਰੀ ਅਤੇ ਸਮਝ, ਪਰੰਪਰਾਗਤ ਅਤੇ ਵਰਤਮਾਨ ਸੁਹਜ ਮੁੱਲਾਂ ਦਾ ਸਹੀ ਗਿਆਨ ਅਤੇ ਸਿਰਜਣਾਤਮਕ ਪ੍ਰਤਿਭਾ ਆਦਿ ਗੁਣਾਂ ਦੁਆਰਾ ਬਾਣੀ ਦੀ ਸਿਰਜਣਾ ਹੁੰਦੀ ਹੈ। ਬਾਣੀ ਦੀ ਸਿਰਜਣਾ ਦਾ ਮਨੋਰਥ ਵਿਅਕਤੀਗਤ ਅਤੇ ਕਲਾਤਮਕ ਸੁਹਜ ਤ੍ਰਿਪਤੀ ਨਹੀਂ ਹੁੰਦਾ। ਇਸਦਾ ਮਨੋਰਥ ਸੁਹਜਮਈ ਪ੍ਰਵਚਨ ਦੁਆਰਾ ਸੱਚ ਦੀ ਪ੍ਰਾਪਤੀ ਹੁੰਦਾ ਹੈ। ਇਹ ਪ੍ਰਵਚਨ ਵਿਸ਼ੇਸ਼ ਕਲਾ ਰੂਪ, ਸ਼ੈਲੀ ਅਤੇ ਭਾਸ਼ਾ ਦੇ ਸੰਜਮ ਵਿਚ ਸਿਰਜੇ ਜਾਣ ਦੇ ਬਾਵਜੂਦ ਵੀ ਪਾਠਕ ਨੂੰ ਰਚਨਾ ਦੇ ਆਰ-ਪਾਰ ਜਾਂ ਉਸ ਸਹਜ ਅਵਸਥਾ ਵਿਚ ਲੈ ਜਾਣ ਦੇ ਸਮਰੱਥ ਹੁੰਦਾ ਹੈ, ਜਿਸ ਵਿਚੋਂ ਇਸ ਦੀ ਸਿਰਜਣਾ ਹੋਈ ਹੈ। ਇਸੇ ਕਰਕੇ ਇਸ ਨੂੰ ਸੱਚੀ ਬਾਣੀ, ਧੁਰ ਕੀ ਬਾਣੀ, ਖਸਮ ਕੀ ਬਾਣੀ, ਰੱਬੀ ਬਾਣੀ ਆਦਿ ਨਾਵਾਂ ਨਾਲ ਵਡਿਆਇਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚਲੀ ਸਾਰੀ ਬਾਣੀ ਵਿਚ ਸਾਂਝ ਦੀ ਕਸਵੱਟੀ ਸੱਚ ਦੀ ਪ੍ਰਾਪਤੀ ਹੈ। ਗੁਰੂ ਸਾਹਿਬਾਨ ਅਤੇ ਭਗਤਾਂ ਦੀ ਸੁਹਜ ਸੰਵੇਦਨਾ ਦਾ ਸਾਂਝਾ ਲੱਛਣ ਜਾਂ ਗੁਣ ਸੱਚ ਦੀ ਪ੍ਰਾਪਤੀ ਹੈ।

ਬਾਣੀ ਦੇ ਸਾਹਿਤਕ ਜਾਂ ਕਲਾਤਮਕ ਪੱਖ ਨੂੰ ਵਿਚਾਰਨ ਲਈ ਸਭ ਤੋਂ ਪਹਿਲਾਂ ਇਸ ਦੇ ਰੂਪ ਦਾ ਨਿਰਣਾ ਕਰਨਾ ਹੈ। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਜੁਗਤ ਵਿਚ ਰੂਪ ਦਾ ਨਿਰਣਾ ਗੁਰੂ ਸਾਹਿਬ ਨੇ ਆਪ ਹੀ ਕਰ ਦਿੱਤਾ ਹੈ। ਆਮ ਤੌਰ 'ਤੇ ਰੂਪ ਦੀ ਜਾਣਕਾਰੀ ਰਚਨਾ ਦੇ ਨਾਲ ਹੀ ਦਿੱਤੀ ਗਈ ਹੈ, ਜਿਵੇਂ ਸ਼ਲੋਕ, ਪਉੜੀ, ਅਸ਼ਟਪਦੀ, ਪਦੇ ਆਦਿ। ਰੂਪ ਦੀ ਚੋਣ ਸਨਾਤਨੀ ਕਾਵਿ ਰੂਪਾਂ ਅਤੇ ਲੋਕ ਸਾਹਿਤ ਦੇ ਕਾਵਿ-ਰੂਪਾਂ ਵਿਚੋਂ ਕੀਤੀ ਗਈ ਹੈ। ਭਗਤ ਰਵਿਦਾਸ ਜੀ ਨੇ ਕੇਵਲ 'ਪਦਿਆਂ' ਵਿਚ ਬਾਣੀ ਰਚੀ ਹੈ। ਉਨ੍ਹਾਂ ਦੁਆਰਾ ਰਚੇ 40 ਪਦੇ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ। ਸਾਰੇ ਪਦੇ ਬਣਤਰ ਦੇ ਪੱਖ ਤੋਂ ਇਕਸਾਰ ਨਹੀਂ ਹਨ। ਪਦੇ ਵਿਚਲੇ ਵਿਚਾਰ ਜਾਂ ਵਿਸ਼ਾ-ਵਸਤੂ ਅਨੁਸਾਰ ਪਦੇ ਆਕਾਰ ਵਿਚ ਛੋਟੇ-ਵੱਡੇ ਹਨ। ਉਨ੍ਹਾਂ ਦੁਆਰਾ ਰਚੇ ਗਏ ਸ਼ਬਦ ਤਿੰਨ, ਚਾਰ ਜਾਂ ਪੰਜ ਪਦਿਆਂ ਦੇ ਹਨ। ਸ਼ਬਦ ਦੀ ਬਣਤਰ ਵਿਚ ਪਹਿਲੇ ਅਤੇ ਦੂਜੇ ਪਦ ਵਿਚਕਾਰ ਰਹਾਉ ਦੀ ਪੰਕਤੀ ਜਾਂ ਪੰਕਤੀਆਂ ਆਉਂਦੀਆਂ ਹਨ। ਸ਼ਬਦ ਵਿਚਲੇ ਵਿਚਾਰ ਅਤੇ ਗਾਇਨ ਸ਼ੈਲੀ ਦੇ ਪੱਖ ਤੋਂ ਰਹਾਉ ਵਾਲੀ ਪੰਕਤੀ ਦੀ ਬਹੁਤ ਮਹੱਤਤਾ ਮੰਨੀ ਜਾਂਦੀ ਹੈ। ਵਿਚਾਰ ਦੀ ਦ੍ਰਿਸ਼ਟੀ ਤੋਂ ਇਸ ਵਿਚ ਸਾਰੇ ਸ਼ਬਦ ਦਾ ਤਾਤਪਰਕ (ਮੂਲ ਭਾਵ ਜਾਂ ਵਿਚਾਰ) ਹੁੰਦਾ ਹੈ ਅਤੇ ਗਾਇਨ ਸ਼ੈਲੀ ਦੀ ਦ੍ਰਿਸ਼ਟੀ ਤੋਂ ਇਸ ਦਾ ਉਚਾਰਨ ਹਰੇਕ ਪਦੇ ਨਾਲ ਦੋ ਜਾਂ ਤਿੰਨ ਵਾਰ ਕਰਕੇ ਮੂਲ ਵਿਚਾਰ ਜਾਂ ਭਾਵ ਨੂੰ ਦ੍ਰਿੜ ਕਰਵਾਇਆ ਜਾਂਦਾ ਹੈ। ਸ਼ਬਦ ਦਾ ਗਾਇਨ ਕਰਦੇ ਸਮੇਂ ਇਹ ਪਦ ਗਾਇਨ ਨੂੰ ਸੁਹਜ ਵੀ ਪ੍ਰਦਾਨ ਕਰਦਾ ਹੈ। ਭਗਤ ਰਵਿਦਾਸ ਦੁਆਰਾ ਰਚੇ ਗਏ ਪਦਿਆਂ ਦੀਆਂ ਪੰਕਤੀਆਂ ਵਿਸ਼ੇ ਜਾਂ ਵਿਚਾਰ ਅਨੁਸਾਰ ਨਿਸ਼ਚਿਤ ਹੁੰਦੀਆਂ ਹਨ। ਆਮ ਤੌਰ 'ਤੇ ਇਕ ਪਦੇ ਵਿਚ ਦੋ ਜਾਂ ਚਾਰ ਪੰਕਤੀਆਂ ਹਨ। ਹੇਠ ਲਿਖੇ ਦੋ ਵੱਖਰੇ-ਵੱਖਰੇ ਪਦਿਆਂ ਦੀ ਬਣਤਰ ਵਿਚ ਪੰਕਤੀਆਂ ਦੀ ਗਿਣਤੀ ਦਾ ਫ਼ਰਕ ਇਹ ਦਰਸਾਉਂਦਾ ਹੈ ਕਿ ਰਚਨਾ ਦਾ ਸੁਹਜ ਮੂਲ ਰੂਪ ਵਿਚ ਵਿਚਾਰ ਜਾਂ ਵਸਤੂ ਦੁਆਰਾ ਨਿਰਧਾਰਤ ਹੁੰਦਾ ਹੈ :-

ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥ (ਗੁਰੂ ਗ੍ਰੰਥ ਸਾਹਿਬ, ਪੰਨਾ 93)

ਦੁਖੀਆ ਦਰਦਵੰਦੁ ਦਰਿ ਆਇਆ ॥
ਬਹੁਤੁ ਪਿਆਸ ਜਬਾਬੁ ਨ ਪਾਇਆ ॥
ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥
ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 793)

ਉਪਰੋਕਤ ਪਦਿਆਂ ਦੀ ਬਣਤਰ ਦਾ ਇਕ ਸੁਹਜਾਤਮਿਕ ਜਾਂ ਕਲਾਤਮਿਕ ਗੁਣ ਇਹ ਵੀ ਹੈ ਕਿ ਇਕ ਸ਼ਬਦ ਦੇ ਸੰਜਮ ਅਤੇ ਬਣਤਰ ਦਾ ਹਿੱਸਾ ਹੋਣ ਦੇ ਨਾਲ-ਨਾਲ ਇਕ ਸੁਤੰਤਰ ਇਕਾਈ ਦੇ ਰੂਪ ਵਿਚ ਇਕ ਵਿਚਾਰ ਨੂੰ ਵੀ ਪ੍ਰਗਟ ਕਰਦੇ ਹਨ। ਸ਼ਬਦ ਜਾਂ ਪਦਿਆਂ ਦੀ ਰਚਨਾਤਮਕ ਬਣਤਰ ਨੂੰ ਨਿਰਧਾਰਤ ਕਰਨ ਵਾਲਾ ਦੂਜਾ ਮਹੱਤਵਪੂਰਨ ਤੱਤ ਰਾਗ ਜਾਂ ਸੰਗੀਤ ਹੈ। ਉੱਪਰ ਦਿੱਤੀਆਂ ਉਦਾਹਰਨਾਂ ਵਿਚ ਪਦਿਆਂ ਜਾਂ ਪਦਿਆਂ ਵਿਚਲੀਆਂ ਪੰਕਤੀਆਂ ਦਾ ਤੁਕਾਂਤਕ ਮੇਲ ਵਿਚਾਰਨਯੋਗ ਹੈ। ਪਹਿਲੀ ਉਦਾਹਰਨ ਵਿਚ ਦੋ ਪੰਕਤੀਆਂ ਹਨ ਅਤੇ ਦੋਵਾਂ ਦਾ ਤੁਕਾਂਤਕ ਮੇਲ ਵੀ ਹੈ। ਦੂਜੀ ਉਦਾਹਰਨ ਵਿਚ ਚਾਰ ਪੰਕਤੀਆਂ ਹਨ, ਪਹਿਲੀਆਂ ਦੋ ਪੰਕਤੀਆਂ ਦਾ ਤੁਕਾਂਤਕ ਮੇਲ ਦੂਜੀਆਂ ਦੋ ਪੰਕਤੀਆਂ ਦੇ ਤੁਕਾਂਤਕ ਮੇਲ ਤੋਂ ਭਿੰਨ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਸੰਗੀਤ ਵਿਚਾਰ ਦੇ ਸੁਹਜ 'ਤੇ ਭਾਰੂ ਨਹੀਂ ਹੁੰਦਾ ਬਲਕਿ ਵਿਚਾਰ ਦੇ ਸੁਹਜ ਦਾ ਅਨੁਸਾਰੀ ਹੈ।

ਭਗਤ ਰਵਿਦਾਸ ਸ਼ਬਦ ਦੀ ਸਿਰਜਣਾ ਸ੍ਰਿਸ਼ਟੀ ਦੇ ਸਿਰਜਕ ਵਾਂਗ ਕਰਦੇ ਹਨ। ਰੂਪ, ਬਣਤਰ ਅਤੇ ਸੰਗੀਤ ਦੀ ਦ੍ਰਿਸ਼ਟੀ ਤੋਂ ਭਗਤ ਰਵਿਦਾਸ ਦੁਆਰਾ ਰਚਿਆ 'ਆਰਤੀ' ਦਾ ਸ਼ਬਦ ਬਹੁਤ ਮਹੱਤਵਪੂਰਨ ਹੈ। ਇਸਦਾ ਰੂਪ, ਬਣਤਰ ਅਤੇ ਸੰਗੀਤ ਨਿਰਧਾਰਤ ਕਰਨ ਵਾਲਾ ਮੂਲ ਤੱਤ ਸ਼ਬਦ ਦਾ ਮੂਲ ਵਿਚਾਰ ਅਤੇ ਆਰਤੀ ਦੀ ਵਸਤੂ-ਸਮੱਗਰੀ ਹੈ। ਇਸ ਸ਼ਬਦ ਵਿਚ 'ਰਹਾਉ' ਵਾਲੇ ਪਦ ਸਮੇਤ ਪੰਜ ਪਦੇ ਅਤੇ ਦਸ ਪੰਕਤੀਆਂ ਹਨ। ਸਾਰੇ ਪਦੇ ਅਤੇ ਪੰਕਤੀਆਂ ਇਕੋ ਸੰਗੀਤਕ ਸੁਰ ਦੇ ਸੰਜਮ ਵਿਚ ਪਰੋਏ ਹੋਏ ਹਨ। ਇਹ ਸੰਗੀਤਕ ਸੁਰ ਆਰਤੀ ਦੇ ਭਾਵ ਨੂੰ ਨਿਰੰਤਰ ਸੁਹਜ ਪ੍ਰਦਾਨ ਕਰ ਰਿਹਾ ਹੈ। ਸ਼ਬਦ ਦੀ ਬਣਤਰ ਵਿਚ ਆਦਿ ਤੋਂ ਲੈ ਕੇ ਅੰਤ ਤੱਕ ਮੂਲ ਵਿਚਾਰ ਦਾ ਸੰਕੇਤਕ ਸ਼ਬਦ ਰੂਪ 'ਨਾਮ' ਵਾਰ ਵਾਰ ਦੁਹਰਾਇਆ ਗਿਆ ਹੈ। ਇਹ ਸ਼ਬਦ ਰੂਪ ਆਰਤੀ ਦੀ ਸਾਰੀ ਪਰੰਪਰਾਗਤ ਵਸਤੂ ਸਮੱਗਰੀ ਦਾ ਰੂਪ ਧਾਰਦਾ ਹੋਇਆ ਪਵਿੱਤਰ ਪੂਜਨ ਦੀ ਕਿਰਿਆ ਨੂੰ ਸੰਪੂਰਨ ਕਰ ਦਿੰਦਾ ਹੈ। ਇਹ ਇਕੋ ਸ਼ਬਦ ਰੂਪ ਸਮੁੱਚੇ ਸ਼ਬਦ ਦੇ ਮੂਲ ਭਾਵ ਨੂੰ ਭਿੰਨ-ਭਿੰਨ ਰੂਪਾਂ ਵਿਚ ਪਰਿਵਰਤਿਤ ਕਰਦਾ ਹੋਇਆ ਆਪਣੀ ਇਕਰੂਪਤਾ ਨੂੰ ਹੂ-ਬ-ਹੂ ਬਣਾਈ ਰੱਖਦਾ ਹੈ। ਰੂਪ ਦੀ ਦ੍ਰਿਸ਼ਟੀ ਤੋਂ ਇਹ ਸ਼ਬਦ ਭਗਤ ਰਵਿਦਾਸ ਦੀ ਕਲਾਤਮਿਕ ਪ੍ਰਤਿਭਾ ਅਤੇ ਸੁਹਜ ਸੰਵੇਦਨਾ ਦਾ ਕਲਾਸਕੀ ਨਮੂਨਾ ਹੈ। ਇਸ ਸ਼ਬਦ ਵਿਚ ਰਚਨਾਕਾਰ, ਮੂਲ ਭਾਵ ਅਤੇ ਵਿਚਾਰ, ਪਰੰਪਰਾਗਤ ਵਸਤੂ ਸਮੱਗਰੀ, ਸੰਗੀਤ ਅਤੇ ਸੰਬੋਧਿਤ ਧਿਰ ਇਕ ਸੂਤਰ ਵਿਚ ਪਰੋਏ ਹੋਏ ਹਨ ਭਾਵ ਸ਼ਬਦ ਦੀ ਬਣਤਰ ਵਿਚ ਹਾਜ਼ਰ ਹਨ। ਇਹੋ ਹੀ ਇਸ ਸ਼ਬਦ ਦਾ ਸੁਹਜ ਹੈ।

ਭਗਤ ਰਵਿਦਾਸ ਜੀ ਦੀ ਸੁਹਜ ਸੰਵੇਦਨਾ ਦੀ ਮੌਲਿਕਤਾ ਤੇ ਵਿਲੱਖਣਤਾ ਦਾ ਇਕ ਹੋਰ ਪ੍ਰਮਾਣ 'ਬੇਗਮਪੁਰਾ ਸਹਰ ਕੋ ਨਾਉ' ਸ਼ਬਦ ਹੈ ਜਿੱਥੇ 'ਆਰਤੀ' ਦੇ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ ਪਵਿੱਤਰ ਪੂਜਨ ਦੇ ਧਾਰਮਿਕ ਭਾਵ ਨੂੰ ਦਾਰਸ਼ਨਿਕ ਵਿਚਾਰ ਵਿਚ ਰੂਪਾਂਤਰਿਤ ਕੀਤਾ ਹੈ, ਉੱਥੇ 'ਬੇਗਮਪੁਰਾ' ਸ਼ਬਦ ਵਿਚ ਮਨੁੱਖ ਦੀ ਦਾਰਸ਼ਨਿਕ ਹੋਂਦ ਦੀ ਯਥਾਰਥ ਸਥਿਤੀ ਨੂੰ ਸਮਾਜਿਕ (ਰਾਜਨੀਤਿਕ) ਯਥਾਰਥ ਲਈ ਮਾਡਲ ਦੇ ਰੂਪ ਵਿਚ ਪੇਸ਼ ਕੀਤਾ ਹੈ। ਪਰਮਾਰਥ ਅਤੇ ਸੰਸਾਰ ਦੀ ਇਕਸਾਰਤਾ ਦਾ ਇਹ ਸੰਕਲਪ ਭਗਤ ਰਵਿਦਾਸ ਦੀ ਸਮਾਜਿਕ ਸਾਰਥਿਕਤਾ ਅਤੇ ਮਹੱਤਤਾ ਦਾ ਪ੍ਰਮਾਣ ਹੈ। ਬਾਣੀ ਦਾ ਜੋ ਸੁੱਖ ਉਨ੍ਹਾਂ ਨੇ ਪਰਮਾਰਥ ਦੀ ਉੱਚੀ ਅਵਸਥਾ

ਵਿਚ ਮਹਿਸੂਸ ਕੀਤਾ, ਉਸ ਦੀ ਸੰਕਲਪਨਾ ਸਮਾਜ ਵਿਚ ਰਹਿ ਰਹੇ ਆਮ ਲੋਕਾਂ ਲਈ ਸਮਾਜਿਕ ਬਰਾਬਰੀ, ਇਕਸਾਰਤਾ ਅਤੇ ਸੁਤੰਤਰਤਾ ਦੇ ਰੂਪ ਵਿਚ ਕੀਤੀ। ਚਾਰ ਪਦਿਆਂ ਦੇ ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ ਫ਼ਾਰਸੀ ਦੀ ਰਾਜਨੀਤਿਕ ਮਹੱਤਤਾ ਵਾਲੀ ਸ਼ਬਦਾਵਲੀ ਵਰਤ ਕੇ ਉਸ ਸਮੇਂ ਦੀ ਰਾਜਨੀਤਿਕ ਸਥਿਤੀ ਵੱਲ ਵੀ ਸੰਕੇਤ ਕੀਤਾ ਹੈ। ਇਸ ਸ਼ਬਦ ਵਿਚ ਉਹ ਸੰਸਾਰ ਤੋਂ ਪਰਮਾਰਥ ਅਤੇ ਪਰਮਾਰਥ ਤੋਂ ਸੰਸਾਰ ਦੀ ਦੂਹਰੀ ਯਾਤਰਾ ਕਰਦੇ ਹਨ। ਉਨ੍ਹਾਂ ਨੇ ਪਰਮਾਰਥ ਦੇ ਯਥਾਰਥ ਨੂੰ ਸੰਸਾਰ ਲਈ ਮਾਡਲ ਦੇ ਰੂਪ ਵਿਚ ਪੇਸ਼ ਕੀਤਾ ਹੈ। ਇਹ ਹੀ ਕਲਾ ਦਾ ਅਮਲੀ ਮਨੋਰਥ ਹੈ।

ਬਾਣੀ ਦਾ ਪ੍ਰਵਚਨ ਮੌਲਿਕ ਅਨੁਭਵ ਦੇ ਸੱਚ ਵਿਚੋਂ ਸਿਰਜਤ ਹੁੰਦਾ ਹੈ। ਭਗਤ ਰਵਿਦਾਸ ਦੇ ਮੌਲਿਕ ਅਧਿਆਤਮਿਕ ਅਨੁਭਵ ਵਿਚ ਸੱਚੀ ਪ੍ਰੀਤ ਸਭ ਤੋਂ ਵੱਧ ਮਹੱਤਵ ਵਾਲਾ ਸੰਕਲਪ ਹੈ। ਸੱਚੀ ਪ੍ਰੀਤ ਮਨੁੱਖੀ ਹੋਂਦ ਦੇ ਯਥਾਰਥ ਦੇ ਬਹੁਤ ਨੇੜੇ ਹੋਣ ਕਰਕੇ ਜਿੱਥੇ ਅਧਿਆਤਮਿਕ ਅਨੁਭਵ ਨੂੰ ਸੁਹਮਈ ਬਣਾਉਂਦੀ ਹੈ, ਉੱਥੇ ਸਹਜ ਦੀ ਪ੍ਰਾਪਤੀ ਲਈ ਸੁਖਾਵਾਂ ਵਾਤਾਵਰਣ ਵੀ ਸਿਰਜਦੀ ਹੈ। ਪ੍ਰੇਮ ਦਾ ਮਾਰਗ ਅਨੁਭਵ ਲਈ ਸਾਧਨ ਅਤੇ ਅਨੁਭਵ ਦੁਆਰਾ ਪ੍ਰਾਪਤ ਕੀਤੇ ਸੱਚ ਦੇ ਪ੍ਰਗਟਾਵੇ ਲਈ ਸਹਜ ਪ੍ਰਦਾਨ ਕਰਦਾ ਹੈ। 'ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀਂ ਤੋਰਹਿ' ਸ਼ਬਦ ਵਿਚ ਸੱਚੀ ਪ੍ਰੀਤ ਦੀ ਵਿਅਕਤੀਗਤ ਅਤੇ ਸਿਰਜਣਾਤਮਕ ਸਾਰਥਕਤਾ ਅਤੇ ਮਹੱਤਤਾ ਦਰਸਾਈ ਗਈ ਹੈ। ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ ਪ੍ਰੇਮਾ ਭਗਤੀ ਰਾਹੀਂ ਆਪਣੇ ਮੌਲਿਕ ਅਨੁਭਵ ਦਾ ਬਿੰਬ ਸਿਰਜਿਆ ਹੈ। ਆਪਣੇ ਸੱਚੇ ਸੁੱਚੇ ਅਧਿਆਤਮਿਕ ਅਨੁਭਵ ਨੂੰ ਬਾਣੀ ਦੁਆਰਾ ਸਾਕਾਰ ਕਰਨਾ ਭਗਤ ਰਵਿਦਾਸ ਦੀ ਬਾਣੀ ਦਾ ਮੌਲਿਕ ਸਿਰਜਣਾਤਮਿਕ ਗੁਣ ਹੈ। ਬਾਣੀ ਦੇ ਇਸ ਗੁਣ ਕਰਕੇ ਗੁਰੂ ਅਮਰਦਾਸ ਜੀ ਨੇ 'ਆਨੰਦ ਸਾਹਿਬ' ਵਿਚ ਅਜਿਹੀ ਸੱਚੀ ਮੌਲਿਕ ਸਿਰਜਣਾ ਨੂੰ 'ਸੱਚੀ ਬਾਣੀ' ਕਿਹਾ ਹੈ। ਸੱਚੀ ਬਾਣੀ ਵਿਚਲੇ ਅਨੁਭਵ ਦਾ ਸੱਚ ਅਤੇ ਪ੍ਰਵਚਨ ਦਾ ਸੱਚ ਪਾਠਕ ਦੇ ਅੰਦਰ ਸੱਚ ਦੇ ਮੌਲਿਕ ਅਨੁਭਵ ਨੂੰ ਜਗਾਉਂਦਾ ਹੈ। ਬਾਣੀ ਦੀ ਸਿਰਜਣਾ ਦਾ ਮਨੋਰਥ ਵੀ ਇਹੋ ਹੈ।

ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਇਸ ਤੱਥ ਨੂੰ ਵਾਰ-ਵਾਰ ਦੁਹਰਾਇਆ ਹੈ ਕਿ ਪਰਮਾਰਥ ਦਾ ਸੱਚ ਸਮਾਜਿਕ ਯਥਾਰਥ 'ਤੇ ਸਦਾ ਭਾਰੂ ਹੁੰਦਾ ਹੈ। ਇਸ ਤੱਥ ਨੂੰ ਉਨ੍ਹਾਂ ਨੇ ਆਪਣੇ ਵਿਅਕਤੀਗਤ ਜਾਤੀ-ਮੂਲਕ ਸਮਾਜਿਕ ਯਥਾਰਥ ਦੀ ਤਰਕਮਈ ਸਥਿਤੀ ਦੁਆਰਾ ਸਹੀ ਸਿੱਧ ਕੀਤਾ ਹੈ। ਪਰਮਾਰਥ ਦਾ ਸੱਚ ਉਨ੍ਹਾਂ ਦੇ ਸੰਪੂਰਨ ਵਿਅਕਤੀਗਤ ਸਮਾਜਿਕ ਚਰਿੱਤਰ ਨੂੰ ਰੂਪਾਂਤਰਿਤ ਕਰ ਦਿੰਦਾ ਹੈ। ਕਲਾ ਦਾ ਮਨੋਰਥ ਵੀ ਗੈਰ ਮਨੁੱਖੀ ਜਾਂ ਅਣਮਨੁੱਖੀ ਪ੍ਰਵਿਰਤੀਆਂ ਨੂੰ ਮਾਨਵੀ ਗੁਣਾਂ ਵਿਚ ਰੂਪਾਂਤਰਣ ਕਰਨਾ ਹੈ। ਉਦਾਹਰਨ ਵਜੋਂ ਭਗਤਾਂ ਦਾ ਜਾਤੀ ਸੰਕਟ ਸ਼ਰਨਾਗਤੀ ਦੀ ਸਥਿਤੀ ਵਿਚ ਸਮੁੱਚੇ ਤੌਰ 'ਤੇ ਪਰਮਾਰਥ ਦੇ ਸੁੱਖ ਵਿਚ ਰੂਪਾਂਤਰਿਤ ਹੋ ਜਾਂਦਾ ਹੈ। ਭਗਤ ਕਬੀਰ ਆਤਮਿਕ ਗਿਆਨ ਦੁਆਰਾ ਜਾਤੀਮੂਲਕ ਸੰਸਕਾਰਾਂ ਤੋਂ ਪੂਰੀ ਤਰ੍ਹਾਂ ਸੰਕਟਮੁਕਤ ਹੋ ਜਾਂਦੇ ਹਨ। ਭਗਤ ਰਵਿਦਾਸ ਵੀ ਸ਼ਰਨਾਗਤੀ ਦੀ ਅਧਿਆਤਮਿਕ ਸਥਿਤੀ ਵਿਚ ਜਾਤੀਮੂਲਕ ਸੰਸਕਾਰਾਂ ਦੇ ਸੰਤਾਪ ਤੋਂ ਮੁਕਤ ਹੋ ਜਾਂਦੇ ਹਨ :-

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥੫॥੬॥
(ਗੁਰੂ ਗ੍ਰੰਥ ਸਾਹਿਬ, ਪੰਨਾ 659)

ਜਾਤੀਮੂਲਕ ਨੀਚਤਾ ਅਤੇ ਪਰਮਾਰਥ ਦੀ ਏਕਤਾ ਦਾ ਦਵੰਦ ਸਿਰਜ ਕੇ ਭਗਤ ਰਵਿਦਾਸ ਨੇ ਜਾਤੀਮੂਲਕ ਸਮਾਜਿਕ ਸੰਕਟ ਦੀ ਨਵਿਰਤੀ ਪ੍ਰਤੀ ਚੇਤੰਨਤਾ ਪੈਦਾ ਕੀਤੀ ਹੈ। ਸਮਾਜਿਕ ਸੁਹਜ ਮੁੱਲਾਂ ਦੀ ਚੇਤਨਾ ਜਗਾਉਣਾ ਉਨ੍ਹਾਂ ਦੀ ਬਾਣੀ ਦਾ ਕਲਾਮਈ ਸਿਰਜਣਾਤਮਿਕ ਲੱਛਣ ਹੈ। ਭਗਤ ਰਵਿਦਾਸ ਮਨੁੱਖੀ ਹੋਂਦ ਦੇ ਵਿਆਪਕ ਸਿਧਾਂਤ ਦੀ ਸਿਰਜਣਾ ਕਰਦੇ ਹਨ। ਸਿਧਾਂਤ ਦੀ ਵਿਆਪਕ ਸਿਰਜਣਾ ਦੁਆਰਾ ਉਹ ਜਾਤੀ, ਸੰਸਥਾ ਅਤੇ ਸ਼ਾਸਤਰ ਦੀ ਪਰੰਪਰਾਗਤ ਸੂਝ ਤੋਂ ਉੱਪਰ ਉਠ ਜਾਂਦੇ ਹਨ। ਉੱਪਰ ਦੱਸਿਆ ਸ਼ਰਨਾਗਤੀ ਦਾ ਸੰਕਲਪ ਸਮਾਜਿਕ ਏਕਤਾ ਅਤੇ ਬਰਾਬਰੀ ਦੇ ਮਨੁੱਖੀ ਅਧਿਕਾਰ ਨੂੰ ਮਾਨਤਾ ਦਿੰਦਾ ਹੈ।

ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ ॥
ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 858)

ਭਗਤ ਰਵਿਦਾਸ ਜੀ ਨੇ ਤਰਕ ਅਤੇ ਪ੍ਰਮਾਣ ਦੁਆਰਾ ਆਪਣੀ ਬਾਣੀ ਦੇ ਪ੍ਰਸੰਗ ਨੂੰ ਸਪੱਸ਼ਟਤਾ ਅਤੇ ਪ੍ਰਮਾਣਿਕਤਾ ਪ੍ਰਦਾਨ ਕੀਤੀ ਹੈ। ਤਰਕ ਉਨ੍ਹਾਂ ਦੀ ਸ਼ੈਲੀ ਦਾ ਮੂਲ ਤੱਤ ਹੈ। ਤਰਕ ਜਿੱਥੇ ਉਨ੍ਹਾਂ ਦੇ ਮੌਲਿਕ ਅਨੁਭਵ ਦਾ ਪ੍ਰਮਾਣ ਹੈ, ਉੱਥੇ ਇਸ ਸਿਰਜਣਾਤਮਿਕ ਮਹੱਤਤਾ ਤੇ ਉਪਯੋਗਤਾ ਦੀ ਸਮਝ ਦਾ ਪ੍ਰਮਾਣ ਵੀ ਹੈ। ਤਰਕ ਸ਼ਾਸਤਰ ਵਿਚ ਕਾਰਨ-ਕਾਰਜ ਦੀ ਵਿਧੀ ਦੁਆਰਾ ਵਸਤੂ-ਯਥਾਰਥ ਦੀ ਪੜਤਾਲ ਕੀਤੀ ਜਾਂਦੀ ਹੈ। ਮਨੁੱਖ ਦੀ ਮਲੀਨ ਬੁੱਧੀ ਦਾ ਕਾਰਨ ਅਵਿੱਦਿਆ ਦੱਸ ਕੇ ਭਗਤ ਰਵਿਦਾਸ ਨੇ ਆਪਣੀ ਤਰਕਮਈ ਸੂਝ ਦਾ ਪ੍ਰਮਾਣ ਦਿੱਤਾ ਹੈ :-

ਮਾਧੋ ਅਬਿਦਿਆ ਹਿਤ ਕੀਨ ॥
ਬਿਬੇਕ ਦੀਪ ਮਲੀਨ ॥੧॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 486)

ਮਨੁੱਖ ਦੀ ਅਹੰਕਾਰ ਦੀ ਸਥਿਤੀ ਦਾ ਬਿਆਨ ਵੀ ਭਗਤ ਰਵਿਦਾਸ ਨੇ ਤਰਕਮਈ ਸ਼ੈਲੀ ਦੁਆਰਾ ਕੀਤਾ। ਕਾਰਨ ਕਾਰਜ ਦੀ ਵਿਧੀ ਦੁਆਰਾ ਸਿਰਜੀ ਜਾਂਦੀ ਮਨੁੱਖੀ ਮਨੋਦਸ਼ਾ ਦਾ ਬਿੰਬ ਤਰਕ ਦੀ ਵਿਧੀ ਦੁਆਰਾ ਸਿਰਜਿਆ ਗਿਆ ਹੈ।

ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥
ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 487)

ਸਹਜ ਦੀ ਪ੍ਰਾਪਤੀ ਲਈ ਅਰਦਾਸ ਅਤੇ ਨਦਰਿ ਦੀ ਬੜੀ ਮਹੱਤਤਾ ਹੈ। ਮਨੁੱਖ ਦੀ ਮਲੀਨ ਬੁੱਧੀ ਦੀ ਸਥਿਤੀ ਵਿਚ ਆਤਮਾ ਦਾ ਲਖਸ਼ ਹੋਣ ਦੀ ਸੰਭਾਵਨਾ ਤਰਕ ਦੀ ਦ੍ਰਿਸ਼ਟੀ ਮੱਧਮ ਪੈ ਜਾਂਦੀ ਹੈ। ਅਜਿਹੀ ਸਥਿਤੀ ਵਿਚ ਪਰਮਾਰਥ ਦਾ ਤਰਕ ਸਮਾਜ ਅਤੇ ਧਰਮ ਦੇ ਤਰਕ ਤੇ ਭਾਰੂ ਹੋ ਜਾਂਦਾ ਹੈ। ਪਰਮਾਰਥ ਦੇ ਤਰਕ ਵਿਚ ਨਦਰਿ ਜਾਂ ਕਿਰਪਾ ਨੂੰ ਸਾਰੇ ਪਰਮਾਰਥਕ ਕਾਰਜ ਦੀ ਸੰਪੂਰਨਤਾ ਲਈ ਸਭ ਤੋਂ ਉੱਤਮ ਮੰਨਿਆ ਗਿਆ ਹੈ। ਭਗਤ ਰਵਿਦਾਸ ਧਰਮ ਤੇ ਸਮਾਜ ਦੇ ਤਰਕ ਨਾਲੋਂ ਪਰਮਾਰਥ ਦੇ ਤਰਕ ਨੂੰ ਵਧੇਰੇ ਮਹੱਤਤਾ ਦਿੰਦੇ ਹਨ। ਪ੍ਰਭੂ ਦੀ ਨਦਰਿ ਨਾਲ ਪਰਮਾਰਥ ਦੀ ਸਮਝ ਅਤੇ ਸੁਮਤਿ ਸਹਿਜ ਸੁਭਾਅ ਪ੍ਰਾਪਤ ਹੋ ਜਾਂਦੀ ਹੈ। ਪ੍ਰੇਮਾ ਭਗਤੀ ਵਿਚ ਗੁਰੂ ਦੀ ਨਦਰਿ ਦੁਆਰਾ ਪ੍ਰਾਪਤ ਹੋਈ ਸੱਚੀ ਪ੍ਰੀਤ ਤਰਕ ਸ਼ਾਸਤਰੀ ਪ੍ਰਸੰਗ ਸਿਰਜਣਾ ਭਗਤ ਰਵਿਦਾਸ ਦੀ ਕਲਾਤਮਕ ਸੂਝ ਦਾ ਪ੍ਰਤੱਖ ਪ੍ਰਮਾਣ ਹੈ। ਸੱਚੀ ਪ੍ਰੀਤ ਦੀ ਤਾਰਕਿਕ ਹੋਂਦ ਏਕਤਾ ਵਿਚੋਂ ਸਿਰਜਤ ਹੁੰਦੀ ਹੈ, ਨਾ ਕਿ

ਅਨੇਕਤਾ ਵਿਚ। ਇਸ ਲਈ ਸੱਚੀ ਪ੍ਰੀਤ ਮਨੁੱਖ ਨੂੰ ਸਹਿਜ ਸੁਭਾਅ ਹੀ ਏਕਤਾ ਵਿਚ ਲੈ ਜਾਂਦੀ ਹੈ। ਸੱਚੀ ਪ੍ਰੀਤ ਨਾਲ ਅਨੇਕਤਾ ਦਾ ਅਭਾਵ ਹੋ ਜਾਂਦਾ ਹੈ। ਭਗਤ ਰਵਿਦਾਸ ਨੇ ਸਮਾਜ, ਧਰਮ ਅਤੇ ਪਰਮਾਰਥ ਵਿਚ ਤਰਕਮਈ ਸ਼ੈਲੀ ਵਿਚ ਬਾਣੀ ਦੀ ਸਿਰਜਣਾ ਕਰਕੇ ਆਪਣੀ ਮੌਲਿਕਤਾ ਅਤੇ ਦਾਰਸ਼ਨਿਕ ਸੂਝ ਦਾ ਪ੍ਰਮਾਣ ਦਿੱਤਾ ਹੈ :-

ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 659)

ਭਗਤ ਰਵਿਦਾਸ ਦੀ ਸੂਹਜ ਸੰਵੇਦਨਾ ਦਾ ਇਕ ਸਿਰਜਣਾਤਮਕ ਗੁਣ ਇਹ ਹੈ ਕਿ ਉਹ ਥੋੜ੍ਹੇ ਸ਼ਬਦਾਂ ਦੁਆਰਾ ਸ਼ਬਦ ਦਾ ਮੁੱਖ ਥੀਮ ਬਦਲ ਕੇ ਵੱਖਰਾ ਸ਼ਬਦ ਸਿਰਜ ਦਿੰਦੇ ਹਨ। ਸ਼ਬਦ ਦੀ ਬਾਹਰੀ ਸੰਰਚਨਾ ਤੋਂ ਦੋ ਵੱਖਰੇ-ਵੱਖਰੇ ਥੀਮਾਂ ਵਾਲੇ ਸ਼ਬਦਾਂ ਦੇ ਇਕ ਹੋਣ ਦਾ ਭੁਲੇਖਾ ਪੈਂਦਾ ਹੈ। ਪਰੰਤੂ ਥੀਮ ਦੀ ਦ੍ਰਿਸ਼ਟੀ ਤੋਂ ਵਿਚਾਰਿਆਂ ਬਾਹਰੀ ਸੰਰਚਨਾ ਮਿਲਦੀ-ਜੁਲਦੀ ਹੋਣ ਦੇ ਬਾਵਜੂਦ ਸ਼ਬਦ ਇਕ ਵੱਖਰਾ ਪ੍ਰਵਚਨ ਬਣ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਪੰਨਾ 658 'ਤੇ ਚੌਥਾ ਸ਼ਬਦ ਅਤੇ ਪੰਨਾ 1106 'ਤੇ ਸ਼ਬਦ ਦੀ ਅੰਤਲੀ ਪੰਕਤੀ/ਤੁਕ ਵਿਚ ਕ੍ਰਮਵਾਰ 'ਪ੍ਰਗਾਸ ਰਿਦੈ ਧਰਿ' ਅਤੇ 'ਉਦਾਸ ਦਾਸ ਮਤਿ' ਸ਼ਬਦਾਂ ਦਾ ਅੰਤਰ ਹੈ। ਬਾਕੀ ਸਾਰੀ ਬਾਹਰੀ ਸੰਰਚਨਾ ਬਿਲਕੁਲ ਮਿਲਦੀ-ਜੁਲਦੀ ਹੈ। ਇਸ ਲਈ ਭੁਲੇਖਾ ਪੈਂਦਾ ਹੈ ਕਿ ਇਕ ਹੀ ਸ਼ਬਦ ਦੋ ਥਾਵਾਂ 'ਤੇ ਲਿਖਿਆ ਗਿਆ ਹੈ। ਪਰੰਤੂ ਪਹਿਲੇ ਸ਼ਬਦ ਦਾ ਮੁੱਖ ਥੀਮ ਹਿਰਦੇ ਵਿਚ ਜੋਤ ਦਾ ਪ੍ਰਕਾਸ਼ ਹੈ, ਜਦਕਿ ਦੂਜੇ ਸ਼ਬਦ ਦਾ ਮੁੱਖ ਥੀਮ ਸੰਸਾਰ ਦਾ ਤਿਆਗ ਅਤੇ ਦਾਸ ਭਾਵਨਾ ਨਾਲ ਨਿਮਰਤਾ ਹੈ। ਦੋਵਾਂ ਸ਼ਬਦਾਂ ਵਿਚ ਬਾਕੀ ਸਾਰਾ ਪ੍ਰਵਚਨ ਇਕੋ ਪ੍ਰਸੰਗ ਵਾਲਾ ਹੋਣ ਦੇ ਬਾਵਜੂਦ ਅੰਤਲੀ ਪੰਕਤੀ ਵਿਚ ਤਿੰਨ ਸ਼ਬਦ ਥੀਮ ਨੂੰ ਬਦਲ ਦਿੰਦੇ ਹਨ। ਆਪਣੀ ਦਾਰਸ਼ਨਿਕ ਅਤੇ ਸਿਰਜਣਾਤਮਕ ਸੂਝ ਸਦਕਾ ਭਗਤ ਰਵਿਦਾਸ ਅਜਿਹੇ ਸੂਖਮ ਭੇਦ ਨੂੰ ਇਕੋ ਪ੍ਰਵਚਨ ਵਿਚ ਸਿਰਜ ਸਕੇ ਹਨ।

ਭਗਤ ਰਵਿਦਾਸ ਦੀ ਸ਼ੈਲੀ ਦਾ ਦੂਜਾ ਮਹੱਤਵਪੂਰਨ ਤੱਤ ਪ੍ਰਮਾਣ ਦੁਆਰਾ ਆਪਣੀ ਧਾਰਨਾ ਨੂੰ ਪੇਸ਼ ਕਰਨਾ ਹੈ। ਮਨੁੱਖੀ ਜੀਵਨ ਅਤੇ ਪ੍ਰਕਿਰਤੀ ਵਿਚੋਂ ਭਿੰਨ-ਭਿੰਨ ਪ੍ਰਮਾਣ ਦੇ ਕੇ ਉਨ੍ਹਾਂ ਨੇ ਬਾਣੀ ਦੇ ਸੁਹਜਮਈ ਪ੍ਰਵਚਨ ਦੀ ਸਿਰਜਣਾ ਕੀਤੀ ਹੈ। ਅਧਿਆਤਮਿਕ ਗਿਆਨ ਅਤੇ ਧਾਰਮਿਕ ਕਰਮ ਵਿਚਲੇ ਸਬੰਧ ਨੂੰ ਉਨ੍ਹਾਂ ਨੇ ਫਲ ਅਤੇ ਫੁੱਲ ਦੇ ਪ੍ਰਮਾਣ ਦੁਆਰਾ ਬੜੇ ਸੁਹਜਮਈ ਅਤੇ ਸਹਿਜਮਈ ਪ੍ਰਵਚਨ ਦੁਆਰਾ ਸਮਝਾਇਆ ਹੈ :-

ਫਲ ਕਾਰਨ ਫੂਲੀ ਬਨਰਾਇ ॥
ਫਲੁ ਲਾਗਾ ਤਬ ਫੂਲੁ ਬਿਲਾਇ ॥
ਗਿਆਨੈ ਕਾਰਨ ਕਰਮ ਅਭਿਆਸੁ ॥
ਗਿਆਨੁ ਭਇਆ ਤਹ ਕਰਮਹ ਨਾਸੁ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 1167)

ਆਪਣੇ ਮੌਲਿਕ ਅਧਿਆਤਮਿਕ ਅਨੁਭਵ ਦੀ ਸਥਿਤੀ ਨੂੰ ਭਗਤ ਰਵਿਦਾਸ ਨੇ ਹੋਰ ਭਗਤਾਂ ਦੇ ਪ੍ਰਮਾਣ ਦੇ ਕੇ ਸਹੀ ਅਤੇ ਦਰੁਸਤ ਸਿੱਧ ਕੀਤਾ। ਇਸ ਦੇ ਨਾਲ ਨਾਮ ਸਿਮਰਨ ਦੁਆਰਾ ਪਰਮਾਰਥ ਦੀ ਸਫ਼ਲਤਾ ਦੇ ਸਿਧਾਂਤ ਦੀ ਪੁਸ਼ਟੀ ਵੀ ਕੀਤੀ। ਉਨ੍ਹਾਂ ਨੇ ਬਾਲਮੀਕ, ਭਗਤ ਕਬੀਰ ਅਤੇ ਨਾਮਦੇਵ ਜਿਹੇ ਭਗਤਾਂ ਦੇ ਪ੍ਰਮਾਣ ਦੇ ਕੇ ਸਿਮਰਨ ਦੀ ਵਿਧੀ ਦੀ ਪ੍ਰੋੜ੍ਹਤਾ ਕੀਤੀ :-

ਰੇ ਚਿਤ ਚੇਤਿ ਚੇਤ ਅਚੇਤ ॥
ਕਾਹੇ ਨ ਬਾਲਮੀਕਹਿ ਦੇਖ ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 1124)

ਭਗਤ ਰਵਿਦਾਸ ਦੀ ਸ਼ੈਲੀ ਦਾ ਤੀਜਾ ਮਹੱਤਵਪੂਰਨ ਤੱਤ ਸੰਬੋਧਨ ਹੈ। ਸੰਬੋਧਨ ਦੀ ਸੰਚਾਰਮੂਲਕ ਵਿਸ਼ੇਸ਼ਤਾ ਇਹ ਹੈ ਕਿ ਇਸ ਜੁਗਤ ਦੁਆਰਾ ਰਚਨਾ ਵਿਚ ਸ਼ਾਮਲ ਵੱਖ-ਵੱਖ ਧਿਰਾਂ ਦੀ ਨਿਸ਼ਾਨਦੇਹੀ ਹੋ ਜਾਂਦੀ ਹੈ। ਆਤਮ ਸੰਬੋਧਨ ਬਾਣੀ ਦੇ ਪ੍ਰਵਚਨ ਵਿਚ ਬਾਣੀਕਾਰ ਦੀ ਸ਼ਮੂਲੀਅਤ ਦਾ ਪ੍ਰਮਾਣ ਬਣਦਾ ਹੈ ਅਤੇ ਪਾਠਕ ਨੂੰ ਅਚੇਤ ਰੂਪ ਵਿਚ ਪ੍ਰਵਚਨ ਵਿਚ ਸ਼ਾਮਿਲ ਕਰ ਲੈਂਦਾ ਹੈ। ਪਾਠਕ ਦੀ ਦ੍ਰਿਸ਼ਟੀ ਤੋਂ ਆਤਮ ਸੰਬੋਧਨ ਦੀ ਮਨੋਵਿਗਿਆਨਕ ਦ੍ਰਿਸ਼ਟੀ ਤੋਂ ਬਹੁਤ ਮਹੱਤਤਾ ਹੈ। ਭਗਤ ਰਵਿਦਾਸ ਦੀ ਬਾਣੀ ਵਿਚ ਆਤਮ ਸੰਬੋਧਨ ਉਨ੍ਹਾਂ ਦੀ ਜਾਤੀਮੂਲਕ ਵਿਅਕਤੀਗਤ ਸਥਿਤੀ ਦੇ ਰੂਪ ਵਿਚ ਬਾਣੀ ਦੇ ਸੁਹਜ ਵਿਚ ਬਹੁਤ ਹੀ ਮਹੱਤਵ ਰੱਖਦਾ ਹੈ। ਇਸ ਦੁਆਰਾ ਉਨ੍ਹਾਂ ਨੇ ਆਪਣੇ ਸਮਾਜਿਕ ਯਥਾਰਥ ਨੂੰ ਬੜੀ ਸ਼ਿੱਦਤ ਨਾਲ ਪੇਸ਼ ਕਰਕੇ ਪਰਮਾਰਥ ਦੇ ਸੁਹਜ ਅਤੇ ਸਹਿਜ ਨੂੰ ਉੱਚਾ ਅਤੇ ਸੁੱਚਾ ਕਰਕੇ ਪੇਸ਼ ਕੀਤਾ ਹੈ :-

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ
ਦਾਸਾ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥੫॥੬॥

(ਗੁਰੂ ਗ੍ਰੰਥ ਸਾਹਿਬ, ਪੰਨਾ 659)

ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਪ੍ਰਭੂ ਲਈ, ਤੁਮ, ਤੂ, ਤੋਹੀ, ਰਾਮ ਗੁਸਈਆ, ਮਾਧਉ ਆਦਿ ਸੰਬੋਧਨੀ ਪਦ ਵਰਤੇ ਹਨ, ਜਿਵੇਂ :-

ਤੁਮ ਸੋ ਠਾਕੁਰੁ ਅਉਰੁ ਨ ਦੇਵਾ ॥
..............................
ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥੧॥
..............................
ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ ॥

ਭਗਤ ਰਵਿਦਾਸ ਜੀ ਦੀ ਸ਼ੈਲੀ ਵਿਚ ਸੰਬੋਧਨ ਦੀ ਜੁਗਤ ਦੀ ਮੌਲਿਕਤਾ ਤੇ ਵਿਸ਼ੇਸ਼ਤਾ ਇਹ ਹੈ ਕਿ ਉਹ ਵਿਭਿੰਨ ਪਰੰਪਰਾਗਤ ਜਾਂ ਸੰਸਥਾਗਤ ਧਿਰਾਂ ਨੂੰ ਸੰਬੋਧਿਤ ਹੋਣ ਲਈ ਆਤਮ ਸੰਬੋਧਨੀ ਪਦ 'ਹਮ' ਦੀ ਵਰਤੋਂ ਕਰਦੇ ਹਨ। ਇਸ ਤਰ੍ਹਾਂ ਉਹ ਕਿਸੇ ਵਿਸ਼ੇਸ਼ ਧਿਰ ਦੇ ਅਪਮਾਨ ਤੋਂ ਆਪਣੇ ਆਪ ਨੂੰ ਬਚਾ ਲੈਂਦੇ ਹਨ। ਇਸ ਤਕਨੀਕ ਨਾਲ ਉਨ੍ਹਾਂ ਦੀ ਬਾਣੀ ਦੇ ਸੁਹਜ ਵਿਚ ਵਾਧਾ ਹੋਣ ਦੇ ਨਾਲ-ਨਾਲ ਰਚਨਾ ਦਾ ਪ੍ਰਭਾਵ ਅਤੇ ਪ੍ਰੇਰਨਾ ਵੀ ਤੀਬਰ ਹੋ ਜਾਂਦੀ ਹੈ :-

ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 974)

ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਦੇ ਕਲਾਤਮਕ ਸੁਹਜ ਅਤੇ ਵਿਚਾਰ ਦੀ ਸਪਸ਼ਟਤਾ ਸਾਰਥਿਕਤਾ ਅਤੇ ਪ੍ਰਮਾਣਿਕਤਾ ਲਈ ਭਿੰਨ-ਭਿੰਨ ਕਲਾ ਜੁਗਤਾਂ ਦੀ ਵਰਤੋਂ ਕੀਤੀ ਹੈ। ਇਨ੍ਹਾਂ ਕਲਾ-

ਜੁਗਤਾਂ ਨਾਲ ਉਨ੍ਹਾਂ ਦੀ ਸ਼ੈਲੀ ਵਧੇਰੇ ਸੁਹਜਾਤਮਕ ਅਤੇ ਪ੍ਰਭਾਵਸ਼ਾਲੀ ਬਣੀ ਹੈ। ਸਾਹਿਤ ਸਿਰਜਣਾ ਵਿਚ 'ਤੁਲਨਾ' ਇਕ ਸੁਚੱਜੀ ਤਕਨੀਕ ਦੇ ਰੂਪ ਵਿਚ ਵਿਚਾਰ ਦੀ ਸਪੱਸ਼ਟਤਾ ਅਤੇ ਪ੍ਰਮਾਣਿਕਤਾ ਲਈ ਵਰਤੀ ਜਾਂਦੀ ਹੈ। ਭਗਤ ਰਵਿਦਾਸ ਨੇ ਸਮਾਜ ਵਿਚੋਂ 'ਸੁਹਾਗਨ' ਅਤੇ 'ਦੁਹਾਗਨ' ਦੇ ਚਿੰਨ੍ਹਾਂ ਦੀ ਤੁਲਨਾ ਨਾਲ ਗੁਰਮੁਖ ਅਤੇ ਮਨਮੁਖ ਦੀ ਦਸ਼ਾ-ਬਿਆਨ ਕੀਤੀ ਹੈ। ਜਿਵੇਂ ਸੁਹਾਗਨ ਸੰਸਾਰ ਦਾ ਸੁੱਖ ਭੋਗਦੀ ਹੈ ਅਤੇ ਦੁਹਾਗਨ ਇਸ ਸੁੱਖ ਤੋਂ ਵਾਂਝੀ ਹੁੰਦੀ ਹੈ ਤੇ ਦੁੱਖ ਭੋਗਦੀ ਹੈ। ਇਸੇ ਤਰ੍ਹਾਂ ਪਰਮਾਰਥ ਦੀ ਸੁੱਖ ਦੀ ਸਥਿਤੀ ਗੁਰਮੁਖ ਨੂੰ ਸਹਿਜ ਸੁਭਾਅ ਪ੍ਰਾਪਤ ਹੁੰਦੀ ਹੈ, ਜਦਕਿ ਮਨਮੁੱਖ ਸੰਸਾਰ ਦੇ ਦੁੱਖ-ਸੁੱਖ ਦੇ ਦਵੰਦ ਵਿਚ ਫਸਿਆ ਹੁੰਦਾ ਹੈ ਅਤੇ ਪਰਮਾਰਥ ਦੇ ਸੁੱਖ ਤੋਂ ਬੇਖ਼ਬਰ ਹੁੰਦਾ ਹੈ।

ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਭਿੰਨ-ਭਿੰਨ ਅਲੰਕਾਰਾਂ ਦੀ ਵਰਤੋਂ ਕਰਕੇ ਬਾਣੀ ਦੇ ਕਲਾਤਮਕ ਸੁਹਜ ਵਿਚ ਵਾਧਾ ਕੀਤਾ ਅਤੇ ਆਪਣੇ ਵਿਚਾਰਾਂ ਦੀ ਪ੍ਰਮਾਣਿਕਤਾ ਸਥਾਪਿਤ ਕੀਤੀ ਹੈ। ਉਨ੍ਹਾਂ ਦੀ ਬਾਣੀ ਵਿਚ ਭਿੰਨ-ਭਿੰਨ ਅਲੰਕਾਰਾਂ ਦੀ ਵਰਤੋਂ ਦੁਆਰਾ ਰਚਨਾ ਦੇ ਸੁਹਜ ਵਿਚ ਵਾਧਾ ਕੀਤਾ ਹੈ। ਅਨੁਪ੍ਰਾਸ ਅਲੰਕਾਰ ਸੰਗੀਤਕ ਸੁਰ ਦੇ ਨਾਲ-ਨਾਲ ਵਿਆਕਰਨਕ ਅਤੇ ਭਾਵਨਾਤਮਕ ਸੰਜਮ ਵੀ ਪ੍ਰਦਾਨ ਕਰਦਾ ਹੈ। ਧੁਨੀ ਅਨੁਪ੍ਰਾਸ ਅਤੇ ਸ਼ਬਦ ਅਨੁਪ੍ਰਾਸ ਦੀਆਂ ਹੇਠ ਲਿਖੀਆਂ ਉਦਾਹਰਨਾਂ ਵਿਚਾਰਨਯੋਗ ਹਨ :-

ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ ॥

..............................

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥

..............................

ਰੇ ਚਿਤ ਚੇਤਿ ਚੇਤ ਅਚੇਤ ॥

ਬਾਣੀ ਦੇ ਪ੍ਰਵਚਨ ਵਿਚ ਉਪਮਾ ਅਤੇ ਦ੍ਰਿਸ਼ਟਾਂਤ ਅਲੰਕਾਰ ਬਹੁਤ ਮਹੱਤਵਪੂਰਨ ਮੰਨੇ ਗਏ ਹਨ। ਉਪਮਾ ਅਲੰਕਾਰ ਸੰਸਾਰ ਅਤੇ ਪਰਮਾਰਥ ਦੀ ਸਥਿਤੀ ਨੂੰ ਸਪੱਸ਼ਟ ਕਰਨ ਲਈ ਵਰਤਿਆ ਜਾਂਦਾ ਹੈ। ਸੰਸਾਰ ਦੀ ਉਪਮਾ ਆਮ ਤੌਰ 'ਤੇ ਜਲਦੀ ਪਰਿਵਰਤਿਤ ਹੋਣ ਜਾਂ ਨਾਸ਼ ਹੋਣ ਵਾਲੀਆਂ ਵਸਤੂਆਂ ਨਾਲ ਦਿੱਤੀ ਜਾਂਦੀ ਹੈ ਅਤੇ ਪਰਮਾਰਥ ਦੀ ਉਪਮਾ ਸਥਿਰ ਜਾਂ ਸਦੈਵ ਰਹਿਣ ਵਾਲੀਆਂ ਵਸਤੂਆਂ ਨਾਲ ਦਿੱਤੀ ਜਾਂਦੀ ਹੈ। ਉਪਮਾ ਦੁਆਰਾ ਸੰਸਾਰ ਅਤੇ ਪਰਮਾਰਥ ਦੇ ਭੇਦ ਨੂੰ ਸਾਕਾਰ ਕੀਤਾ ਜਾਂਦਾ ਹੈ :-

ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥
ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਸਰੀਰ ਦੀ ਨਾਸ਼ਮਾਨਤਾ ਦੇ ਯਥਾਰਥ ਨੂੰ ਦਰਸਾਉਣ ਲਈ ਸਰੀਰ ਦੀ ਉਪਮਾ ਘਾਹ ਦੀ ਟਾਟੀ ਨਾਲ ਕੀਤੀ ਗਈ ਹੈ। ਇਸ ਤਰ੍ਹਾਂ ਅਸਥਿਰ ਅਤੇ ਬਿਨਸ ਜਾਣ ਵਾਲੀ ਵਸਤੂ ਸਰੀਰ ਦੀ ਨਾਸ਼ਮਾਨਤਾ ਪ੍ਰਤੀ ਸੁਚੇਤ ਕਰਨੀ ਹੈ। ਭਗਤ ਰਵਿਦਾਸ ਭਾਵੇਂ ਪਰਮਾਰਥ ਲਈ ਭਿੰਨ-ਭਿੰਨ ਉਪਮਾਨਾਂ ਦੀ ਵਰਤੋਂ ਕਰਦੇ ਹਨ, ਪਰੰਤੂ ਪਰਮਾਤਮਾ ਦੇ ਸਰੂਪ ਨੂੰ ਉਪਮਾ ਤੋਂ ਪਰੇ ਦੱਸਦੇ ਹਨ। ਉਸ ਦੀ ਉਪਮਾ ਕਿਸੇ ਵਸਤੂ ਦੇ ਗੁਣਾਂ ਨਾਲ ਨਹੀਂ ਦਿੱਤੀ ਜਾ ਸਕਦੀ :-

ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ ॥
ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 858)

ਨਾਸ਼ਮਾਨਤਾ ਦੇ ਸੰਕਲਪ ਦੀ ਵਿਆਪਕ ਸਥਿਤੀ ਨੂੰ ਭਗਤ ਰਵਿਦਾਸ ਨੇ ਭਿੰਨ-ਭਿੰਨ
ਦ੍ਰਿਸ਼ਟਾਂਤਾਂ ਦੁਆਰਾ ਵੀ ਪੇਸ਼ ਕੀਤਾ ਹੈ। ਬਹੁਤ ਸਾਰੇ ਜੀਵ ਆਪਣੇ ਕਿਸੇ ਇਕ ਦੋਖ ਕਰਕੇ ਬਿਨਸ
ਜਾਂਦੇ ਹਨ ਪਰੰਤੂ ਮਨੁੱਖ ਦੀ ਸਥਿਤੀ ਹੋਰ ਵੀ ਜਟਿਲ ਹੈ। ਇਸ ਦੇ ਵਿਸ਼ੇ-ਵਿਕਾਰ ਮੂਲਕ ਪੰਜ ਦੋਖ
ਅਸਾਧ ਹੋਣ ਕਰਕੇ ਇਨ੍ਹਾਂ ਤੋਂ ਬਚਣਾ ਸੰਭਵ ਨਹੀਂ। ਹੇਠ ਲਿਖੀਆਂ ਤੁਕਾਂ ਵਿਚ ਦਿੱਤੇ ਭਿੰਨ-ਭਿੰਨ
ਦ੍ਰਿਸ਼ਟਾਂਤ ਸਰੀਰ ਦੀ ਨਾਸ਼ਮਾਨਤਾ ਦਰਸਾਉਣ ਦੇ ਨਾਲ ਮਨੁੱਖ ਦੀ ਮੌਤ ਦੀ ਹੋਣੀ ਪ੍ਰਤੀ ਸੁਚੇਤ ਵੀ
ਕਰਦੇ ਹਨ :-

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਭਾਸ਼ਾ ਸਾਹਿਤ ਦਾ ਮਾਧਿਅਮ ਹੈ। ਭਾਸ਼ਾ ਦੇ ਮਾਧਿਅਮ ਦੁਆਰਾ ਰਚਨਾਕਾਰ ਆਪਣੇ ਮੌਲਿਕ
ਅਨੁਭਵ ਦਾ ਸੰਚਾਰ ਕਰਦਾ ਹੈ। ਇਸ ਲਈ ਰਚਨਾਕਾਰ ਆਪਣੀ ਰਚਨਾ ਵਿਚ ਵਿਸ਼ਾ-ਵਸਤੂ ਨਾਲ
ਸੰਬੰਧਿਤ ਸ਼ਬਦਾਵਲੀ, ਵਿਸ਼ੇ ਵਸਤੂ ਦੀ ਸਪੱਸ਼ਟਤਾ ਲਈ ਚਿੰਨ੍ਹਾਂ, ਪ੍ਰਤੀਕਾਂ, ਅਲੰਕਾਰਾਂ ਆਦਿ ਦੇ ਰੂਪ
ਵਿਚ ਵਰਤੀ ਜਾਣ ਵਾਲੀ ਸ਼ਬਦਾਵਲੀ, ਆਪਣੀ ਵਿਅਕਤੀਗਤ ਸਮਾਜਿਕ ਸਥਿਤੀ ਨਾਲ ਸੰਬੰਧਿਤ
ਸ਼ਬਦਾਵਲੀ ਦੀ ਵਰਤੋਂ ਕਰਦਾ ਹੈ। ਲੋੜ ਪੈਣ 'ਤੇ ਆਪਣੀ ਪ੍ਰਤਿਭਾ ਅਨੁਸਾਰ ਨਵੇਂ ਚਿੰਨ੍ਹਾਂ ਤੇ ਪ੍ਰਤੀਕਾਂ
ਦੀ ਸਿਰਜਣਾ ਵੀ ਕਰਦਾ ਹੈ। ਭਗਤ ਰਵਿਦਾਸ ਦੀ ਬਾਣੀ ਦਾ ਵਿਸ਼ਾ-ਵਸਤੂ ਆਤਮ-ਚਿੰਤਨ ਹੋਣ
ਕਰਕੇ ਸੰਚਾਰ ਲਈ ਪਰਮਾਰਥ ਦੇ ਪਰੰਪਰਾਗਤ ਸਥਾਪਿਤ ਸੰਕਲਪਾਂ ਲਈ ਵਰਤੇ ਜਾਂਦੇ ਚਿੰਨ੍ਹਾਂ/ਪ੍ਰਤੀਕਾਂ
ਦੀ ਵਰਤੋਂ ਕੀਤੀ ਗਈ ਹੈ। ਪੰਡਿਤ, ਸਾਧ, ਕ੍ਰਿਪਾ, ਭਗਤ, ਗੁਰੂ, ਸ਼ਰਨਾਗਤੀ, ਰਾਮ, ਮਾਧੋ, ਭਾਉ,
ਨਾਮ, ਬੇਨਤੀ, ਜੋਤ, ਪ੍ਰਕਾਸ਼, ਗਤਿ, ਗਿਆਨ, ਗੋਬਿੰਦ, ਸੰਤ, ਸੁਆਮੀ, ਸਹਜ, ਸਮਾਧੀ ਆਦਿ ਪਦਾਂ
ਦੀ ਵਰਤੋਂ ਪਰਮਾਰਥ ਦੇ ਨਮਿਤ ਕੀਤੀ ਗਈ ਹੈ। ਇਸੇ ਤਰ੍ਹਾਂ ਸੰਸਾਰ ਦੀ ਹੋਂਦ ਦੇ ਨਮਿਤ ਬਹੁਤ
ਸਾਰੇ ਦਾਰਸ਼ਨਿਕ ਮਹੱਤਤਾ ਵਾਲੇ ਸ਼ਬਦ ਵਰਤੇ ਗਏ ਹਨ, ਜਿਵੇਂ ਭ੍ਰਮ, ਬਿਨਾਸ, ਸੁਪਨਾ, ਦੁੱਖ,
ਅਬਿਦਿਆ, ਅਉਗੁਨ, ਸੰਕਟ, ਗਰਬ ਆਦਿ।

ਭਗਤ ਰਵਿਦਾਸ ਨੇ ਆਪਣੀ ਬਾਣੀ ਵਿਚ ਆਪਣੀ ਵਿਅਕਤੀਗਤ ਜਾਤੀਮੂਲਕ ਸਥਿਤੀ ਨੂੰ
ਪ੍ਰਗਟਾਉਣ ਲਈ ਆਪਣੀ ਜਾਤ ਅਤੇ ਕਿੱਤੇ ਨਾਲ ਸੰਬੰਧਿਤ ਬਹੁਤ ਸਾਰੇ ਸ਼ਬਦਾਂ ਦੀ ਵਰਤੋਂ ਕੀਤੀ
ਹੈ। ਜਾਤੀਮੂਲਕ ਸ਼ਬਦਾਵਲੀ ਦੀ ਵਰਤੋਂ ਭਗਤ ਰਵਿਦਾਸ ਆਮ ਤੌਰ 'ਤੇ ਆਪਣੀ ਵਿਅਕਤੀਗਤ
ਸਮਾਜਿਕ ਸਥਿਤੀ ਨੂੰ ਦਰਸਾਉਣ ਲਈ ਕਰਦੇ ਹਨ। ਅਜਿਹੇ ਸ਼ਬਦਾਂ ਦੀ ਵਰਤੋਂ ਕਰਦੇ ਸਮੇਂ ਇਕ
ਤਾਂ ਉਹ ਨਿਮਰਤਾ ਦੇ ਭਾਵ ਵਿਚ ਜਾ ਕੇ ਕ੍ਰਿਪਾ ਦੇ ਪਾਤਰ ਬਣ ਜਾਂਦੇ ਹਨ ਅਤੇ ਦੂਜੇ ਪਾਸੇ ਪਰਮਾਰਥ
ਦਾ ਸੁੱਖ ਮਿਲਣ ਕਰਕੇ ਸ਼ੁਕਰ ਦਾ ਪ੍ਰਗਟਾਵਾ ਵੀ ਕਰਦੇ ਹਨ।

ਭਾਸ਼ਾ ਦੀ ਵਰਤੋਂ ਦੇ ਪੱਖ ਤੋਂ ਭਗਤ ਰਵਿਦਾਸ ਦੁਆਰਾ ਸਿਰਜਿਆ ਸ਼ਬਦ 'ਬੇਗਮ ਪੁਰਾ
ਸਹਰ ਕੋ ਨਾਉ' ਵਿਸ਼ੇਸ਼ ਮਹੱਤਤਾ ਰੱਖਦਾ ਹੈ। ਇਸ ਸ਼ਬਦ ਵਿਚ ਉਨ੍ਹਾਂ ਨੇ ਫ਼ਾਰਸੀ ਦੀ ਸ਼ਬਦਾਵਲੀ
ਵਰਤੀ ਹੈ। ਇਸ ਸ਼ਬਦ ਵਿਚਲਾ ਵਿਸ਼ਾ-ਵਸਤੂ ਪਰਮਾਰਥ ਹੈ, ਪਰੰਤੂ ਪਰਮਾਰਥ ਦੀ ਸੁਖਮਈ ਸੁਤੰਤਰ
ਸਥਿਤੀ ਨੂੰ ਬੇਗਮਪੁਰਾ ਸਹਰ ਦੇ ਪ੍ਰਤੀਕ ਦੁਆਰਾ ਪ੍ਰਗਟਾਇਆ ਹੈ। ਆਪਣੇ ਪਰਮਾਰਥ ਦੇ ਸੁੱਖ ਦੇ
ਅਨੁਭਵ ਤੋਂ ਪ੍ਰੇਰਿਤ ਹੋ ਕੇ ਭਗਤ ਰਵਿਦਾਸ ਇਕ ਅਜਿਹੇ ਸ਼ਹਿਰ ਜਾਂ ਰਾਜ ਦਾ ਸੰਕਲਪ ਕਰਦੇ
ਹਨ, ਜਿੱਥੇ ਮਨੁੱਖ ਪੂਰਨ ਤੌਰ 'ਤੇ ਸੁਤੰਤਰ ਅਤੇ ਬੇਖੌਫ਼ ਵਸਦਾ ਹੈ। ਭਾਸ਼ਾ ਦੀ ਵਰਤੋਂ ਸਬੰਧੀ ਸਭ
ਤੋਂ ਵਧੇਰੇ ਮਹੱਤਤਾ ਵਾਲਾ ਨੁਕਤਾ ਇਹ ਹੈ ਕਿ ਭਗਤ ਰਵਿਦਾਸ ਆਪਣੀ ਬਾਣੀ ਵਿਚ ਵਰਤੀ ਜਾਂਦੀ
ਭਾਸ਼ਾ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਹਨ। ਵਸਤੂ ਸਾਮੱਗਰੀ ਅਨੁਸਾਰ ਭਾਸ਼ਾ ਦੀ ਚੋਣ ਕਰਕੇ ਉਨ੍ਹਾਂ ਨੇ
ਸਾਰੀ ਬਾਣੀ ਵਿਚ ਸੁਚੱਜੀ ਭਾਸ਼ਾ ਯੋਜਨਾ ਅਪਣਾਈ ਹੈ। ਉਨ੍ਹਾਂ ਦੁਆਰਾ ਵਰਤੀ ਭਾਸ਼ਾ ਵਿਸ਼ੇ-ਵਸਤੂ

ਦੇ ਸੰਜਮ ਅਨੁਸਾਰ ਰੂਪ ਧਾਰਦੀ ਹੈ।

ਬਾਣੀਕਾਰ ਦੀ ਮੌਲਿਕਤਾ ਦਾ ਪ੍ਰਮਾਣ ਜਿੱਥੇ ਉਸਦਾ ਮੌਲਿਕ ਅਨੁਭਵ ਅਤੇ ਚਿੰਤਨ ਹੁੰਦਾ ਹੈ, ਉੱਥੇ ਉਸਦੀ ਬਾਣੀ ਦਾ ਰੂਪ, ਸ਼ੈਲੀ ਅਤੇ ਭਾਸ਼ਾ ਵੀ ਵਿਸ਼ੇਸ਼ ਮਹੱਤਤਾ ਰੱਖਦੇ ਹਨ। ਭਗਤ ਰਵਿਦਾਸ, ਭਗਤ ਕਬੀਰ ਅਤੇ ਭਗਤ ਨਾਮਦੇਵ ਆਦਿ ਭਗਤਾਂ ਦੀ ਬਾਣੀ ਵਿਚ ਮੌਲਿਕ ਅਨੁਭਵ ਦੇ ਪ੍ਰਗਟਾਵੇ ਲਈ ਰੂਪ, ਸ਼ੈਲੀ ਅਤੇ ਭਾਸ਼ਾ ਦੀ ਵਰਤੋਂ ਦੀ ਮੌਲਿਕ ਜੁਗਤ ਵਰਤੀ ਗਈ ਹੈ। ਭਗਤ ਕਬੀਰ ਜਿੱਥੇ ਤਰਕ ਅਤੇ ਵਿਅੰਗ ਦੁਆਰਾ ਬਾਣੀ ਰਚਦੇ ਹਨ, ਉੱਥੇ ਭਗਤ ਰਵਿਦਾਸ ਤਰਕ ਅਤੇ ਪ੍ਰਮਾਣ ਨੂੰ ਬਾਣੀ ਦੀ ਰਚਨਾ ਲਈ ਵਰਤਦੇ ਹਨ। ਭਾਵੇਂ ਸਾਰੇ ਭਗਤਾਂ ਦੀ ਬਾਣੀ ਦੀ ਵਸਤੂ ਸਮੱਗਰੀ ਸਾਂਝੀ ਹੈ ਪਰੰਤੂ ਬਾਣੀ ਦੀ ਮੌਲਿਕਤਾ ਇਸਦੀ ਰਚਨਾ ਪ੍ਰਕਿਰਿਆ ਵਿਚੋਂ ਪ੍ਰਗਟ ਹੁੰਦੀ ਹੈ। ਸੰਚਾਰ ਜੁਗਤ ਅਤੇ ਸੰਚਾਰ ਯੋਗਤਾ ਦੇ ਪੱਖ ਤੋਂ ਇਨ੍ਹਾਂ ਭਗਤਾਂ ਦੀ ਬਾਣੀ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਬਹੁਤ ਸਾਂਝ ਹੈ।

## ਹਵਾਲੇ ਅਤੇ ਟਿੱਪਣੀਆਂ


1. ਗੁਰੂ ਗ੍ਰੰਥ ਸਾਹਿਬ, ਸ਼ਬਦਾਰਥ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 2007.
2. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਭਾਸ਼ਾ ਵਿਭਾਗ, ਪਟਿਆਲਾ।
3. ਭਾਈ ਵੀਰ ਸਿੰਘ, ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, 8 ਸੈਂਚੀਆਂ, ਸੰਪਾ. ਡਾ. ਬਲਬੀਰ ਸਿੰਘ, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, 1992.

# ਰਵਿਦਾਸ ਬਾਣੀ : ਮਾਨਵਵਾਦੀ ਸੰਦੇਸ਼

ਡਾ. ਕੁਲਦੀਪ ਸਿੰਘ ਧੀਰ*

ਭਗਤ ਰਵਿਦਾਸ ਮੱਧਕਾਲੀ ਭਗਤੀ ਅੰਦੋਲਨ ਦੇ ਉੱਘੇ ਧਾਰਮਿਕ ਆਗੂ ਸਨ । ਆਪ ਦੇ ਜੀਵਨ ਵੇਰਵਿਆਂ ਬਾਰੇ ਪ੍ਰਮਾਣਿਕ ਤੱਥਾਂ ਦੀ ਘਾਟ ਹੈ । ਫਿਰ ਵੀ ਇਹ ਗੱਲ ਦ੍ਰਿੜ੍ਹਤਾ ਨਾਲ ਕਹੀ ਜਾ ਸਕਦੀ ਹੈ ਕਿ ਭਗਤ ਜੀ ਦਾ ਜਨਮ ਬਨਾਰਸ ਦੀ ਇਕ ਦਲਿਤ ਜਾਤੀ ਵਿਚ ਹੋਇਆ । ਆਪ ਦੇ ਵੱਡੇ ਵਡੇਰੇ ਉਸੇ ਨਗਰੀ ਵਿਚ ਢੋਰ ਢੋਵਣ ਦੀ ਕਾਰ ਕਰਦੇ ਸਨ ਅਤੇ ਭਗਤ ਜੀ ਖੁਦ ਵੀ ਇਹ ਪਿਤਾ-ਪੁਰਖੀ ਕਿੱਤਾ ਕਰਦੇ ਰਹੇ । ਆਪਣੇ ਭਗਤੀ ਭਾਵਨਾ ਭਰੇ ਉੱਚੇ ਜੀਵਨ ਅਤੇ ਸੱਚੀ ਸੁੱਚੀ ਬਾਣੀ ਕਾਰਨ ਉਨ੍ਹਾਂ ਆਪਣੇ ਸਮਕਾਲੀ ਸਮਾਜ ਵਿਚ ਹੌਲੀ-ਹੌਲੀ ਚੰਗੀ ਪ੍ਰਤਿਸ਼ਠਾ ਹਾਸਿਲ ਕੀਤੀ, ਪਰੰਤੂ ਇਸ ਦੀ ਪ੍ਰਾਪਤੀ ਲਈ ਉਨ੍ਹਾਂ ਨੂੰ ਉੱਚ ਜਾਤੀ ਦੇ ਲੋਕਾਂ ਦੇ ਵਿਰੋਧ ਤੇ ਨਫ਼ਰਤ ਦਾ ਸ਼ਿਕਾਰ ਵੀ ਹੋਣਾ ਪਿਆ । ਭਗਤ ਸ਼੍ਰਿੰਖਲਾ ਵਿਚ ਉਨ੍ਹਾਂ ਦਾ ਨਾਂ ਕਬੀਰ, ਨਾਮਦੇਵ, ਤਿਰਲੋਚਨ, ਸਧਨਾ ਤੇ ਸੈਨ ਨਾਲ ਲਿਆ ਜਾਂਦਾ ਹੈ । ਇਨ੍ਹਾਂ ਸਾਰਿਆਂ ਦੀ ਬਾਣੀ ਵਾਂਗ ਹੀ ਭਗਤ ਰਵਿਦਾਸ ਜੀ ਦੀ ਬਾਣੀ ਵੀ ਮੱਧ ਕਾਲ ਵਿਚ ਸੰਪਾਦਿਤ ਕੀਤੇ ਗਏ ਸ਼ਰੋਮਣੀ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ । ਇਸ ਧਰਮ ਗ੍ਰੰਥ ਵਿਚ ਸੰਕਲਿਤ ਆਪ ਦੇ ਚਾਲੀ ਪਦ ਹੀ ਪ੍ਰਮਾਣਿਕ ਤੇ ਸ਼ੁੱਧ ਮੰਨੇ ਜਾ ਸਕਦੇ ਹਨ । ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਖਿੰਡੀ ਰਚਨਾ ਵਿਚ ਸਮਾਨਤਾ ਤੇ ਇਕਸਾਰਤਾ ਦੀ ਅਣਹੋਂਦ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਰਵਿਦਾਸ ਬਾਣੀ ਦੇ ਆਪਣੇ ਹਵਾਲੇ ਰਵਿਦਾਸ ਜੀ ਦੇ ਜੀਵਨ ਵੇਰਵਿਆਂ ਬਾਰੇ ਕੁਝ ਮਹੱਤਵਪੂਰਨ ਸੂਚਨਾ ਇਉਂ ਅੰਕਿਤ ਕਰਦੇ ਹਨ :-

1. ਮੇਰੀ ਜਾਤ ਕੁਟ ਬਾਂਢਲਾ ਢੋਰ ਢੋਵੰਤਾ
   ਨਿਤਹਿ ਬਾਨਾਰਸੀ ਆਸ ਪਾਸਾ ॥
2. ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥
3. ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥
   ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥

ਭਾਈ ਗੁਰਦਾਸ ਜੀ ਨੇ ਭਗਤ ਜੀ ਬਾਰੇ ਆਪਣੀ ਦਸਵੀਂ ਵਾਰ ਵਿਚ ਇਉਂ ਲਿਖਿਆ ਹੈ :-

ਭਗਤ ਭਗਤ ਜਗ ਵਜਿਆ ਚਹੁੰ ਚਕਾਂ ਦੇ ਵਿਚ ਚਮਰੇਟਾ ॥

ਸਪੱਸ਼ਟ ਹੈ ਕਿ ਭਗਤ ਜੀ ਚਮਾਰ ਜਾਤੀ ਵਿਚ ਪੈਦਾ ਹੋ ਕੇ ਵੀ ਇਕ ਸ਼ਿਰੋਮਣੀ ਭਗਤ ਵਜੋਂ ਸਥਾਪਿਤ ਹੋਏ । ਕਲਪਨਾ ਕਰੋ ਕਿ ਅੱਜ ਤੋਂ ਸੈਂਕੜੇ ਵਰ੍ਹੇ ਪਹਿਲਾਂ ਦੇ ਭਾਰਤ ਵਿਚ ਜਦੋਂ ਭਗਤ ਜੀ ਪੈਦਾ ਹੋਏ ਹੋਣਗੇ ਤਾਂ ਉਨ੍ਹਾਂ ਦੀ ਜਾਂ ਉਨ੍ਹਾਂ ਦੇ ਆਸ-ਪਾਸ ਦੀ ਕੀ ਹਾਲਤ ਹੋਵੇਗੀ । ਸਾਊ ਬਸਤੀ ਤੋਂ ਹਟਵੀਂ, ਨੀਵੀਂ ਜੇਹੀ ਗੰਦੀ ਮੰਦੀ ਥਾਂ । ਗਿਣਤੀ ਦੀਆਂ ਝੁੱਗੀਆਂ ਜਾਂ ਛੱਪਰ । ਉਨ੍ਹਾਂ ਵਿਚ ਵਸਦੇ ਮੈਲੇ ਕੁਚੈਲੇ, ਅੱਧ-ਭੁਖੇ, ਨਿੱਕੇ-ਵੱਡੇ ਮਨੁੱਖੀ ਪਿੰਜਰ । ਅਖਾਉਤੀ ਸਵਰਨ ਜਾਤੀ ਦੇ ਲੋਕਾਂ ਤੋਂ ਕਟੇ ਹੋਏ । ਸਫ਼ਾਈ, ਦਵਾਈ ਜਾਂ ਪੜ੍ਹਾਈ ਦੀ ਅਣਹੋਂਦ । ਦਿਨ ਰਾਤ ਕੱਚੇ ਪੱਕੇ ਚੰਮ ਦੀ ਬੋ । ਹਰ ਇਕ ਵਲੋਂ ਤਿਰਸਕਾਰ ਤੇ ਨਫ਼ਰਤ ਦਾ ਵਿਵਹਾਰ । ਜੀਵਨ ਭਰ ਸਮਾਜ ਵਿਚ ਕੋਈ ਉਚੇਰਾ ਰੁਤਬਾ ਪ੍ਰਾਪਤ ਕਰਨ ਦੀ ਅਸੰਭਾਵਨਾ । ਇਹ ਮਾਹੌਲ ਤਾਂ ਅੱਜ ਹੈ । ਅੱਜ ਤੋਂ ਸਦੀਆਂ ਪਹਿਲਾਂ ਤਾਂ ਇਸ ਤੋਂ ਵੀ

* ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਮਾੜੀ ਹਾਲਤ ਰਹੀ ਹੋਵੇਗੀ। ਇਸ ਤਰ੍ਹਾਂ ਦੇ ਮਾਹੌਲ ਵਿਚ ਪੈਦਾ ਹੋ ਕੇ ਪਲੇ ਬੰਦੇ ਦੀ ਆਪਣੀ ਮਾਨਸਿਕਤਾ ਕਿਸ ਤਰ੍ਹਾਂ ਦੀ ਹੋ ਸਕਦੀ ਹੈ। ਜਾਂ ਤਾਂ ਉਹ ਜੀਵਨ ਤੋਂ ਪਲਾਇਨ ਕਰਕੇ ਸੰਨਿਆਸੀ ਹੋ ਜਾਵੇ। ਜਾਂ ਰੋਹ ਤੇ ਰੋਸ ਕਾਰਨ ਚੋਰ ਡਾਕੂ ਜਾਂ ਕਾਤਿਲ ਬਣ ਜਾਵੇ। ਜੇ ਇਸ ਤੋਂ ਉਲਟ ਅਜਿਹੇ ਮਾਹੌਲ ਵਿਚ ਵੀ ਕੋਈ ਨਿਰਭੈ, ਨਿਰਵੈਰ ਤੇ ਸਿਹਤਮੰਦ ਸ਼ਖ਼ਸੀਅਤ ਪੈਦਾ ਹੋਵੇ ਤਾਂ ਕ੍ਰਿਸ਼ਮਾ ਹੀ ਕਿਹਾ ਜਾਵੇਗਾ। ਭਗਤ ਰਵਿਦਾਸ ਇਕ ਐਸਾ ਹੀ ਕ੍ਰਿਸ਼ਮਾ ਸਨ। ਉਹ ਨਿਰਭੈ, ਨਿਰਵੈਰ, ਮਾਨਵਵਾਦੀ ਵਿਚਾਰਾਂ ਵਾਲੀ ਸ਼ਖ਼ਸੀਅਤ ਸਨ, ਜੋ ਹਰ ਪ੍ਰਕਾਰ ਦੀ ਹੀਣ ਭਾਵਨਾ ਤੋਂ ਮੁਕਤ ਹੋ ਕੇ ਜੀਵਨ ਦੇ ਕਰਮ ਖੇਤਰ ਵਿਚ ਵਿਚਰਦੇ ਹੋਏ ਇਕ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਦਾ ਭੈ ਨਹੀਂ ਸਨ ਮੰਨਦੇ। ਸਾਂਵੀ, ਸੁਥਰੀ, ਸੰਤੁਲਿਤ, ਸਹਿਜ, ਪ੍ਰੇਮ ਤੇ ਪਰਉਪਕਾਰ ਵਾਲੀ ਉਨ੍ਹਾਂ ਦੀ ਸ਼ਖ਼ਸੀਅਤ ਵਿਚੋਂ ਉਪਜੀ ਸੱਚੀ ਬਾਣੀ ਨੂੰ ਗੁਰੂ ਅਰਜਨ ਦੇਵ ਜੀ ਨੇ ਆਦਰ ਦਿੱਤਾ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕਰਕੇ ਸਦਾ ਸਦਾ ਲਈ ਅਮਰ ਕਰ ਦਿੱਤਾ। ਗੁਰੂ ਸਾਹਿਬ ਦੀ ਇਹ ਇੱਛਾ ਸੀ ਕਿ ਉਨ੍ਹਾਂ ਦੇ ਅਨੁਯਾਈ ਜਾਤ-ਪਾਤ ਦੇ ਵਿਤਕਰਿਆਂ ਤੋਂ ਉਪਰ ਉਠ ਕੇ ਭਗਤਾਂ ਨੂੰ ਵੀ ਮਾਨਤਾ ਦੇਣ ਅਤੇ ਉਨ੍ਹਾਂ ਦੀ ਬਾਣੀ ਨੂੰ ਵੀ ਧਿਆਨ ਗੋਚਰਾ ਕਰਨ।

ਭਗਤ ਜੀ ਦੇ ਜੀਵਨ ਵੇਰਵਿਆਂ ਤੇ ਪ੍ਰਾਪਤ ਰਚਨਾਵਾਂ ਦੀ ਛਾਣ-ਬੀਣ ਉਪਰੰਤ ਪਤਾ ਲੱਗਦਾ ਹੈ ਕਿ ਆਪ ਦਾ ਜੀਵਨ ਕਾਲ 1388 ਈ. ਤੋਂ 1518 ਈ. ਤੱਕ ਰਿਹਾ। ਆਪ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸਨ। ਉਨ੍ਹਾਂ ਦੇ ਜੀਵਨ ਕਾਲ ਦੌਰਾਨ ਭਗਤ ਜੀ ਦੇ ਜੀਉਂਦੇ ਹੋਣ, ਗੁਰੂ ਨਾਨਕ ਦੇਵ ਜੀ ਦੇ ਬਨਾਰਸ ਜਾਣ ਅਤੇ ਪਰੰਪਰਾ ਵਿਚ ਪਈਆਂ ਗਵਾਹੀਆਂ ਸਾਨੂੰ ਇਹ ਸੰਭਾਵਨਾ ਸਵੀਕਾਰ ਕਰਨ ਲਈ ਮਜ਼ਬੂਰ ਕਰਦੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਤੇ ਭਗਤ ਰਵਿਦਾਸ ਜੀ ਆਪਸ ਵਿਚ ਕਦੇ ਮਿਲੇ ਹੋਣਗੇ। ਕਬੀਰ ਜੀ ਤੇ ਰਵਿਦਾਸ ਜੀ ਦੋਵੇਂ ਨੇੜੇ-ਨੇੜੇ ਹੋਏ ਹਨ। ਦੋਹਾਂ ਦੀਆਂ ਰਚਨਾਵਾਂ ਵਿਚ ਇਕ ਦੂਸਰੇ ਦਾ ਨਾਂ ਦੋਹਾਂ ਨੂੰ ਇਕ ਦੂਜੇ ਤੋਂ ਪਰਿਚਿਤ ਸਾਬਤ ਕਰਦਾ ਹੈ। ਭਗਤ ਜੀ ਨੂੰ ਕਬੀਰ ਤੇ ਹੋਰਨਾਂ ਭਗਤਾਂ ਵਾਂਗ ਰਾਮਾਨੰਦ ਦੇ ਚੇਲੇ ਮੰਨਿਆ ਜਾਂਦਾ ਹੈ, ਪਰੰਤੂ ਭਗਤ ਜੀ ਦੀ ਆਪਣੀ ਰਚਨਾ ਵਿਚ ਰਾਮਾਨੰਦ ਦਾ ਜ਼ਿਕਰ ਤੱਕ ਨਹੀਂ, ਗੁਰੂ ਮੰਨਣਾ ਤਾਂ ਇਕ ਪਾਸੇ। ਭਗਤ ਜੀ ਤਾਂ ਸਗੋਂ ਕਬੀਰ, ਤਰੈਲੋਚਨ, ਸੈਣ ਆਦਿ ਭਗਤਾਂ ਦਾ ਜ਼ਿਕਰ ਕਰਦੇ ਹਨ। ਭਗਤ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ 16 ਰਾਗਾਂ ਵਿਚ ਦਰਜ 40 ਪਦੇ ਹਨ। ਆਕਾਰ ਵਿਚ ਅਲਪ ਹੋਣ ਦੇ ਬਾਵਜੂਦ ਇਹ ਬਾਣੀ ਆਪਣੇ ਮੁੱਲਵਾਨ ਮਾਨਵਵਾਦੀ ਸੰਦੇਸ਼ ਕਾਰਨ ਅਤਿ ਮਹੱਤਵਪੂਰਨ ਹੈ।

ਭਗਤ ਜੀ ਅਨਿਆਇ ਅਤੇ ਵਿਤਕਰਿਆਂ ਭਰੇ ਸਮਾਜ ਵਿਚ ਪ੍ਰਭੂ ਕਿਰਪਾ ਨਾਲ ਜਿਸ ਆਦਰਸ਼ ਸਮਾਜ ਦੀ ਕਲਪਨਾ ਕਰਦੇ ਹਨ, ਉਹ ਮਾਨਵਵਾਦ ਦੀ ਸਿਖਰ ਹੈ।

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥

ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥ (ਗੁਰੂ ਗ੍ਰੰਥ ਸਾਹਿਬ, ਪੰਨਾ 345)

ਇਸ ਮਾਹੌਲ ਨੂੰ ਆਪ ਬੇਗਮਪੁਰਾ ਕਹਿੰਦੇ ਹਨ । ਗਮ ਤੋਂ ਮੁਕਤ ਬਸਤੀ । ਕੋਈ ਦੁੱਖ ਕਲੇਸ਼ ਤੇ ਫਿਕਰ ਨਹੀਂ । ਉਥੇ ਕਿਸੇ ਬਾਦਸ਼ਾਹ ਨੂੰ ਖਿਰਾਜ ਨਹੀਂ ਕਰਨਾ ਪੈਂਦਾ ਕਿਉਂ ਜੁ ਕਿਸੇ ਪ੍ਰਕਾਰ ਦੀ ਜਾਇਦਾਦ ਦੀ ਮਲਕੀਅਤ ਉਥੇ ਨਹੀਂ । ਕਿਸੇ ਗਲਤੀ ਦੀ ਸੰਭਾਵਨਾ ਨਹੀਂ । ਆਪਣੀ ਪਦਵੀ ਤੋਂ ਡਿੱਗਣ ਦਾ ਡਰ ਨਹੀਂ । ਉਥੇ ਸਦਾ ਸੁਖ ਹੈ । ਸਦੀਵੀ ਪਾਤਸ਼ਾਹੀ ਹੈ । ਉਥੇ ਸਾਰੇ ਇਕੋ ਜਹੇ ਹਨ । ਪਹਿਲੀ ਦੂਜੀ ਜਾਂ ਤੀਜੀ ਸ਼੍ਰੇਣੀ ਦੀ ਦਰਜੇਬੰਦੀ ਉਥੇ ਨਹੀਂ । ਸਾਰੇ ਉਸ ਸ਼ਹਿਰ ਵਿਚ ਮੌਜ ਨਾਲ ਜੀਵਨ ਬਤੀਤ ਕਰਦੇ ਹਨ । ਮੇਰਾ ਮਿੱਤਰ ਉਹ ਹੈ ਜਿਹੜਾ ਉਸ ਸ਼ਹਿਰ ਦਾ ਵਸਨੀਕ ਹੈ । ਇਨ੍ਹਾਂ ਸ਼ਬਦਾਂ ਵਿਚ ਭਾਵੇਂ ਅਧਿਆਤਮਿਕ ਪ੍ਰਾਪਤੀ ਦਾ ਉਲੇਖ ਹੈ, ਪਰ ਇਹ ਪ੍ਰਾਪਤੀ ਇਕ ਅਜਿਹੇ ਸਮਾਜ ਦੀ ਕਲਪਨਾ ਵੀ ਕਰ ਰਹੀ ਹੈ, ਜਿਸ ਵਿਚ ਰੋਟੀ, ਕੱਪੜਾ, ਮਕਾਨ ਵਰਗੀਆਂ ਮੁੱਢਲੀਆਂ ਲੋੜਾਂ ਦੀ ਪੂਰਤੀ ਹੋਣ ਕਾਰਨ ਕਿਸੇ ਪ੍ਰਕਾਰ ਦੀ ਚਿੰਤਾ ਨਹੀਂ । ਕਿਸੇ ਕਿਸਮ ਦਾ ਗ਼ਮ ਨਹੀਂ । ਧਰਤੀ ਸਭ ਦੀ ਸਾਂਝੀ ਹੈ । ਕੋਈ ਬਾਦਸ਼ਾਹ ਨਹੀਂ, ਜਿਸ ਨੂੰ ਟੈਕਸ ਭਰਨੇ ਪੈਣ । ਸਾਰੇ ਲੋਕ ਖੁਸ਼ਹਾਲ ਹੋਣ ਕਾਰਨ ਬਾਦਸ਼ਾਹਾਂ ਵਰਗਾ ਜੀਵਨ ਗੁਜ਼ਾਰਦੇ ਹਨ । ਸਮਾਜ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਨਹੀਂ । ਸਭ ਬਰਾਬਰ ਇਨਸਾਨ ਹਨ । ਸਭ ਦੇ ਹੱਕ ਸਮਾਨ ਹਨ । ਇਹ ਬੇਗਮਪੁਰਾ ਅਜੋਕੇ ਸਮਾਜਵਾਦ ਦਾ ਸਦੀਆਂ ਪਹਿਲਾਂ ਖਿੱਚਿਆ ਨਕਸ਼ਾ ਨਹੀਂ ਤਾਂ ਕੀ ਹੈ । ਅਸਲ ਵਿਚ ਭਗਤ ਜੀ ਨੇ ਤਤਕਾਲੀਨ ਮੁਹਾਵਰੇ ਵਿਚ ਅਨਿਆਇ ਭਰੇ ਮਾਹੌਲ ਦਾ ਨਿਆਇਸ਼ੀਲ ਅਤੇ ਮਾਨਵਵਾਦੀ ਪ੍ਰਤਿਉੱਤਰ ਉਪਰੋਕਤ ਸ਼ਬਦ ਵਿਚ ਪੇਸ਼ ਕੀਤਾ ਹੈ ।

ਰਵਿਦਾਸ ਜੀ ਸੱਚੇ ਅਰਥਾਂ ਵਿਚ ਮਾਨਵਵਾਦੀ ਸਨ । ਉਹ ਸਾਰੀ ਮਾਨਵਜਾਤੀ ਵਿਚ ਸਮਾਨਤਾ ਤੇ ਪਰਸਪਰ ਪ੍ਰੇਮ ਪਿਆਰ ਦਾ ਮਾਹੌਲ ਚਾਹੁੰਦੇ ਸਨ । ਇਸ ਪ੍ਰੇਮ ਪਿਆਰ ਤੇ ਸਮਾਨਤਾ ਦਾ ਆਧਾਰ ਉਨ੍ਹਾਂ ਦਾ ਇਕ ਈਸ਼ਵਰ ਨਾਲ ਪ੍ਰੇਮ ਸੀ । ਸਾਰੇ ਉਸ ਦੀ ਸਿਰਜਣਾ ਹਨ । ਜੇ ਸਾਰੀ ਸ੍ਰਿਸ਼ਟੀ ਤੇ ਇਸ ਦਾ ਸਿਰਜਣਹਾਰ ਇਕ ਹੀ ਹਨ ਤਾਂ ਫਿਰ ਜਾਤ-ਪਾਤ ਦਾ ਭਿੰਨ-ਭੇਦ ਕਾਹਦੇ ਲਈ । ਕੋਈ ਬ੍ਰਾਹਮਣ ਜਾਂ ਛਤਰਪਤੀ ਰਾਜਾ ਨਹੀਂ । ਚੰਡਾਲ ਤੇ ਨੀਚ ਕਹਿ ਕੇ ਤ੍ਰਿਸਕਾਰੇ ਜਾਣ ਵਾਲੇ ਲੋਕ ਵੀ ਭਗਤੀ ਤੇ ਨੇਕੀ ਕਾਰਨ ਸਨਮਾਨ ਯੋਗ ਹਨ :-

ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥
(ਗੁਰੂ ਗ੍ਰੰਥ ਸਾਹਿਬ, ਪੰਨਾ 858)

ਇਸ ਅਭੇਦਤਾ ਤੇ ਸਮਾਨਤਾ ਨੂੰ ਪ੍ਰਾਪਤ ਕਰਨ ਦਾ ਮਾਰਗ ਗਿਆਨ ਤੇ ਪ੍ਰੇਮਾ ਭਗਤੀ ਹੈ । ਉਸ ਸਮੇਂ ਦੇ ਕਰਮਕਾਂਡੀ ਜਾਲ ਵਿਚ ਫਸੇ ਧਰਮ ਦੀ ਥਾਂ ਰਵਿਦਾਸ ਜੀ ਨੇ ਪ੍ਰਭੂ ਪ੍ਰੀਤ ਨੂੰ ਹੀ ਕਰਮ ਧਰਮ ਮੰਨਿਆ । ਇਸ ਪ੍ਰੀਤ ਵਿਚ ਇਕ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਲਈ ਕੋਈ ਥਾਂ ਨਹੀਂ । ਇਕੋ ਦਾ ਧਿਆਨ ਅਤੇ ਈਮਾਨ ਹੈ ।

ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 659)

ਰਵਿਦਾਸ ਦੀ ਆਰਤੀ ਨਾਮ ਹੈ । ਉਹ ਇਸੇ ਨਾਮ ਦੀ ਜੋਤਿ ਜਗਾ ਕੇ ਧਰਮ ਦਾ ਮਾਰਗ ਵੇਖਦਾ ਹੈ :

ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 694)

ਇਸ ਝਾੜ ਫੂਕ ਕਰਨੇ ਵਾਲੇ ਅਤੇ ਸੱਪ ਦਾ ਜ਼ਹਿਰ ਦੂਰ ਕਰਨ ਵਾਲੇ ਮੰਤਰ ਗੀਤ ਨੂੰ ਲੋਕਾਂ ਵਿਚ ਪ੍ਰਚਾਰਿਤ ਦੇਖ ਕੇ ਆਪਣੀ ਬਾਣੀ ਵਿਚ ਲਿਖਿਆ ।[25]

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਭਗਤ ਕਬੀਰ ਬਾਣੀ ਵਿਚ ਉਸ ਸਮੇਂ ਦੇ ਕਾਵਿ ਰੂਪਕਾਰਾਂ ਅਤੇ ਲੋਕ ਕਾਵਿ ਗਾਇਨ ਸ਼ੈਲੀਆਂ ਦਾ ਬੜਾ ਵਿਲੱਖਣ ਪ੍ਰਯੋਗ ਹੋਇਆ । ਸ਼ਬਦ, ਸਾਖੀਆਂ ਅਤੇ ਰਮੈਣੀਆਂ ਕੁਝ ਅਜਿਹੇ ਕਾਵਿ ਰੂਪ ਹਨ ਜਿਨ੍ਹਾਂ ਦਾ ਨਾਮਕਰਨ ਵੀ ਧਾਰਮਿਕ ਭਾਵਨਾ ਅਨੁਸਾਰ ਹੋਇਆ । ਬਸੰਤ, ਚਾਚਰ, ਹਿੰਡੋਲ ਅਤੇ ਕਹਿਰਾ ਵਰਗੇ ਕਾਵਿ ਰੂਪ ਇਸ ਯੁੱਗ ਦੀ ਲੋਕ ਗਾਇਨ ਸ਼ੈਲੀ ਪਰੰਪਰਾ ਦੇ ਅੰਗ ਮੰਨੇ ਜਾ ਸਕਦੇ ਹਨ । ਇਸ ਤਰ੍ਹਾਂ ਹੋਰ ਵੀ ਕਾਵਿ ਰੂਪ ਜਿਵੇਂ 'ਕਬੀਰ ਗ੍ਰੰਥਾਵਲੀ' ਵਿਚ ਬੇਲਿ ਕਬੀਰ ਬੀਜਕ ਵਿਚ ਚੌਤੀਸਾ, ਰਮੈਣੀ ਸਾਖੀ ਆਦਿ ਦਰਜ ਹਨ, ਜਿਨ੍ਹਾਂ ਦਾ ਗਾਇਨ ਭਗਤਾਂ ਅਤੇ ਸੰਤਾਂ ਨੇ ਲੋਕ ਕਾਵਿ ਰੂਪਾਂ ਦੇ ਆਧਾਰ 'ਤੇ ਬਾਣੀ ਦੇ ਪ੍ਰਚਾਰ ਲਈ ਕੀਤਾ । ਇਸ ਤਰ੍ਹਾਂ ਚੌਦਾਂ ਪ੍ਰਕਾਰ ਦੇ ਕਾਵਿ ਰੂਪ ਵਿਚ ਪ੍ਰਯੁਕਤ ਛੰਦਾਂ ਦੀ ਸੰਖਿਆ ਕੁਲ ਮਿਲਾ ਕੇ 30 ਹੈ, ਜਿਨ੍ਹਾਂ ਵਿਚ ਸਾਖੀਆਂ ਵਿਚ ਦੋਹਾ, ਸੋਰਠਾ, ਉਪਮਾਨ, ਮੁਕਤਾਮਣੀ, ਅਵਤਾਰ, ਦੋਹੀਕੀਜਾ ਅਤੇ ਗੀਤਾਂ ਛੰਦ ਅਤੇ ਸ਼ਬਦਾਂ ਵਿਚ ਚੌਪਈ, ਪਦਰੀ, ਡੀਲਾ, ਵੀਰ, ਚੌਬੋਲਾ, ਅੜਿੱਲ, ਤਾਟਕ, ਲਾਵਨੀ, ਸਾਰ, ਸਖੀ, ਸਰਸੀ, ਵਿਸਨੂਪਦ, ਉਲਲਾਲਾ, ਚਡਿਕਾ, ਲੀਲ, ਸੋਭਨ, ਕੁਡਲ, ਸੁਖਦਾ, ਛੰਦਾਂ ਅਤੇ ਹੋਰ ਕਾਵਿ ਰੂਪਾਂ ਵਿਚ ਕੱਜਲ, ਪਦਟਿਕਾ, ਰੂਪ ਮਾਲ ਅਤੇ ਸਿਹ ਛੰਦਾਂ ਦਾ ਭਗਤ ਕਬੀਰ ਨੇ ਬਾਣੀ ਵਿਚ ਪ੍ਰਯੋਗ ਕੀਤਾ ।[26]

ਭਗਤ ਕਬੀਰ ਵਲੋਂ ਰਚਿਤ ਬਾਣੀ ਵਿਚ ਲੋਕ ਕਲਾਵਾਂ ਵਿਚ ਸੰਗੀਤ ਕਲਾ ਦਾ ਖੁਲ੍ਹ ਕੇ ਪ੍ਰਚਾਰ ਕੀਤਾ ਗਿਆ ਹੈ ਅਤੇ ਉਸ ਵਿਚ ਸੰਗੀਤ ਦੀਆਂ ਸੱਤ ਸੁਰਾਂ ਤੇ 36 ਰਾਗ ਰਾਗਣੀਆਂ ਦਾ ਜ਼ਿਕਰ ਮਿਲਦਾ ਹੈ ।

— ਸਾਤੋਂ ਸਬਦ ਜੁ ਬਾਜਤੇ ਘਰਿ ਘਰਿ ਹੋਤੇ ਰਾਗ ॥

ਇਸੇ ਤਰ੍ਹਾਂ ਕਬੀਰ ਰਚਿਤ ਬਾਣੀ ਵਿਚ ਲੋਕ ਵਾਦਨ ਬਾਰੇ ਵੀ ਵਿਸਥਾਰ ਪੂਰਵਕ ਚਾਨਣਾ ਪਾਇਆ ਹੈ । ਸਾਜਾਂ ਵਿਚੋਂ ਸਾਜ ਢੋਲ, ਦਮਾਮਾ, ਦੁਤਬੜੀ, ਸ਼ਹਿਨਾਈ, ਰਬਾਬ, ਕਿੰਗਰੀ, ਤਬੂਰਾ ਆਮ ਭਗਤੀ ਸੰਗੀਤ ਨਾਲ ਵਜਦੇ ਸਨ ।

— ਸੰਭ ਰੰਗ ਤੰਤ ਰਬਾਬ ਤਨ, ਬਿਰਹ ਬਜਾਵੈ ਨਿਤ ॥ (ਸਾਖੀ 3/20)

— ਸੁਰ ਕੀ ਨਾਲ ਸੁਰਤੀ ਕੀ ਤੂਬਾ, ਸਤਿਗੁਰ ਸਾਜ ਬਣਾਇਆ ॥
ਸੁਰ ਨਰ ਗਣ ਗੰਧਰਵ ਬ੍ਰਹਮਾਦਿਕ, ਗੁਰ ਬਿਨ ਤਿਨਹੁ ਨ ਪਾਇਆ ॥
(ਕਬੀਰ ਗ੍ਰੰਥ, ਪਦ 295)

ਵੀਣਾ ਸਾਜ਼ ਦੇ ਸਬੰਧ ਵਿਚ ਕਬੀਰ ਸਾਹਿਬ ਨੇ ਆਪਣੀ ਰਚਨਾ ਵਿਚ ਜਿਕਰ ਕੀਤਾ ਹੈ । ਨੌਬਤ, ਦਮਾਮਾ, ਨਗਾਰਾ, ਪਖਾਵਜ, ਮ੍ਰਿਦਗ ਸਾਜ਼ਾਂ ਦੀ ਵੀ ਕੀਰਤਨ ਵਿਚ ਖੁਲ੍ਹ ਕੇ ਵਰਤੋਂ ਕੀਤੀ ਗਈ ਹੈ, ਜਿਸ ਤਰ੍ਹਾਂ :

— ਜੈਸੇ ਮੁਦਲਾ ਤੁਮਹੇ ਬਜਾਵਾ, ਤੈਸੇ ਨਾਚਤ ਮੈ ਦੁਖ ਪਾਵਾ ।
(ਕਬੀਰ ਗ੍ਰੰਥ, ਪੰਨਾ 787)

ਇਸ ਤਰ੍ਹਾਂ ਸਿਖਰ ਸਾਜ਼ ਵਿਚ ਕਬੀਰ ਜੀ ਨੇ ਤੂਰ, ਵੈਣੂ (ਬੰਸਰੀ), ਸਿੰਗੀ ਅਤੇ ਸੰਖ ਸਾਰਿਆਂ ਬਾਰੇ ਵੇਰਵਾ ਦਿੱਤਾ ਹੈ :-

— ਖਿਹ ਬਨ ਬਾਜੈ ਮਦੰਲ ਭੇਰਿ ਰੇ, ਉਹੀ ਬਨ ਬਾਜੈ ਤੁਰਾਰੇ । (ਪਦ ਨੰ. 76)

ਸੋ ਭਗਤ ਕਬੀਰ ਦੁਆਰਾ ਦਰਸਾਏ ਗਏ ਇਹਨਾਂ ਸੰਗੀਤਕ ਸੰਕੇਤਾਂ ਤੋਂ ਪਤਾ ਲਗਦਾ ਹੈ ਕਿ ਵਿਭਿੰਨ ਸਾਜ਼ਾਂ ਦਾ ਗਾਇਨ, ਵਾਦਨ ਅਤੇ ਨਾਚ ਨਾਲ ਗਹਿਰਾ ਸਬੰਧ ਸੀ । ਉਸ ਕਾਲ ਦੇ ਇਹ ਸਾਜ਼ ਹਰਮਨ ਪਿਆਰੇ ਸਨ । ਭਗਤ ਕਬੀਰ ਨੇ ਇਨ੍ਹਾਂ ਸਾਜ਼ਾਂ ਦਾ ਪ੍ਰਯੋਗ ਅਧਿਆਤਮਕ ਸਾਧਨਾ ਤੇ ਭਗਤੀ ਲਈ ਕੀਤਾ ।

ਉਪਰੋਕਤ ਅਨੁਸਾਰ ਭਗਤ ਕਬੀਰ ਜੀ ਵੱਲੋਂ ਵੱਖ-ਵੱਖ ਗ੍ਰੰਥਾਂ ਵਿਚ ਦਰਜ ਕਾਵਿ ਗਾਇਨ

# ਗੁਰੂ ਰਵਿਦਾਸ ਬਾਣੀ ਵਿਚ ਧਰਮ ਭਾਵੀ ਨੈਤਿਕਤਾ

ਡਾ. ਸੌਨਦੀਪ ਮੌਂਗਾ*

ਨੈਤਿਕਤਾ, ਨੀਤੀ ਸ਼ਾਸਤਰ, ਸਦਾਚਾਰ, ਸ਼ੁਭ ਗੁਣ ਆਦਿ ਸ਼ਬਦ ਮਨੁੱਖੀ ਵਿਹਾਰ ਦੀਆਂ ਕੀਮਤਾਂ, ਰੀਤੀਆਂ ਅਤੇ ਪੈਟਰਨਾਂ ਦੇ ਪਰਿਆਇ ਹਨ, ਜਿਨ੍ਹਾਂ ਨੂੰ ਨੈਤਿਕ ਨਿਯਮਾਂ ਦੇ ਤੌਰ 'ਤੇ ਪ੍ਰਯੋਗ ਕੀਤਾ ਜਾਂਦਾ ਹੈ। ਨੈਤਿਕਤਾ ਅੰਗਰੇਜ਼ੀ ਦੇ ਸ਼ਬਦ 'Morality' ਦਾ ਸਮਾਨਾਰਥਕ ਸ਼ਬਦ ਹੈ। 'Morality' ਵਿਚਲਾ 'Moral' ਲਾਤੀਨੀ ਭਾਸ਼ਾ ਦੇ ਧਾਤੂ 'Mores' ਤੋਂ ਲਿਆ ਗਿਆ ਹੈ, ਜਿਸ ਦਾ ਅਰਥ ਹੈ 'ਆਦਤ ਜਾਂ ਰੀਤੀ ਰਿਵਾਜ'।[1] ਨੀਤੀ ਸੰਬੰਧੀ ਨਿਯਮਾਂ ਨੂੰ ਅੰਗਰੇਜ਼ੀ ਵਿਚ 'Ethics' ਕਿਹਾ ਜਾਂਦਾ ਹੈ, ਜੋ ਕਿ ਗ੍ਰੀਕ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਅਰਥ ਹੈ ਚਰਿੱਤਰ। ਨੈਤਿਕਤਾ ਨੂੰ ਮਨੁੱਖੀ ਕਰਮਾਂ ਦੇ ਸੰਦਰਭ ਵਿਚ ਵੀ 'ਚਰਿੱਤਰ'[2] ਦੇ ਤੌਰ ਤੇ ਪਰਿਭਾਸ਼ਿਤ ਕੀਤਾ ਜਾਂਦਾ ਹੈ। 'ਵਿਉਂਤਪਤੀ ਅਨੁਸਾਰ ਨੀਤੀ ਸ਼ਾਸਤਰ ਮਨੁੱਖ ਦੀਆਂ ਰੁਚੀਆਂ ਜਾਂ ਆਦਤਾਂ ਜਾਂ ਦੂਸਰੇ ਸ਼ਬਦਾਂ ਵਿਚ ਉਸ ਦੇ ਸਮਗਰ ਚਰਿੱਤਰ ਦਾ ਅਧਿਐਨ ਹੈ।'[3] ਇਸ ਤਰ੍ਹਾਂ ਨੈਤਿਕਤਾ ਦੇ ਸ਼ਾਬਦਿਕ ਅਰਥ ਚਰਿੱਤਰ, ਆਦਤ, ਆਚਾਰ, ਸ਼ੀਲ, ਸਦਾਚਾਰ ਲਏ ਜਾ ਸਕਦੇ ਹਨ। ਭਾਰਤੀ ਦਰਸ਼ਨ ਸ਼ਾਸਤਰੀਆਂ ਨੇ ਨੈਤਿਕਤਾ ਨੂੰ ਵਿਅਕਤੀ ਅਤੇ ਸਮਾਜ ਨੂੰ ਕੁਮਾਰਗ ਤੋਂ ਸੁਮਾਰਗ ਵੱਲ ਲੈ ਜਾਣ ਦੇ ਸਾਧਨ ਵਜੋਂ ਬਿਆਨ ਕੀਤਾ ਹੈ ਤੇ 'ਸ਼ੁਭ ਗੁਣਾਂ' ਨੂੰ ਇਸ ਦੀ ਸਮੱਗਰੀ ਸਵੀਕਾਰ ਕਰਕੇ ਇਸਨੂੰ 'ਸਦਾਚਾਰ' ਵਜੋਂ ਪਰਿਭਾਸ਼ਿਤ ਕੀਤਾ ਹੈ। ਨੈਤਿਕਤਾ ਇਕ ਤਰ੍ਹਾਂ ਨਾਲ ਮਨੁੱਖੀ ਚਰਿੱਤਰ ਦੇ ਮੁਲਾਂਕਣ ਦੀ ਵਿਧੀ ਹੈ। ਪੱਛਮੀ ਦਰਸ਼ਨ ਵਿਚ ਜਿਥੇ ਇਸਨੂੰ ਨਿਆਂ ਮਾਰਗ ਨਾਲ ਜੋੜਿਆ ਗਿਆ, ਉਥੇ ਇਸ ਦਾ ਸੰਬੰਧ ਕਰਤੱਵ ਨਾਲ ਵੀ ਦਰਸਾਇਆ ਗਿਆ ਹੈ। ਅਸਲ ਵਿਚ ਨੈਤਿਕਤਾ, ਨੈਤਿਕ ਫੈਸਲਿਆਂ ਦਾ ਉਹ ਸਮੂਹ ਹੈ ਜੋ ਗੁਣਾਂ ਦੇ ਆਧਾਰ 'ਤੇ ਮਨੁੱਖੀ ਜੀਵਨ ਦੇ ਮੁੱਲ ਵਿਧਾਨ ਸਿਰਜਦਾ ਹੈ ਅਤੇ ਵਿਅਕਤੀ ਨੂੰ ਚੰਗੇ ਬੁਰੇ ਵਿਚ ਅੰਤਰ ਸਪੱਸ਼ਟ ਕਰਨ ਦੀ ਸਮਰੱਥਾ ਪ੍ਰਦਾਨ ਕਰਦਾ ਹੈ। ਇਹ ਮਨੁੱਖੀ ਚਰਿੱਤਰ ਦੀ ਕਸੌਟੀ ਹੈ, ਜਿਸ ਦਾ ਮੰਤਵ ਉਹਨਾਂ ਨਿਯਮਾਂ ਦੀ ਪਾਲਣਾ ਕਰਨਾ ਹੈ, ਜੋ ਮਨੁੱਖੀ ਕਰਮ ਨੂੰ ਨਿਯੰਤਰਿਤ ਕਰਦੇ ਹਨ ਅਤੇ ਉਹਨਾਂ ਸ਼ੁਭ ਗੁਣਾਂ ਨੂੰ ਖੋਜਣਾ ਹੈ, ਜੋ ਮਨੁੱਖੀ ਜੀਵਨ ਨੂੰ ਪ੍ਰੇਰਿਤ ਕਰਨ ਦੇ ਯੋਗ ਹੋ ਸਕਦੇ ਹਨ।

ਸਿਧਾਂਤਕ ਤੌਰ 'ਤੇ ਨੈਤਿਕਤਾ ਅਜਿਹੀ ਨਿਯਮਾਵਲੀ ਹੈ, ਜੋ ਮਨੁੱਖ ਦੇ ਵਿਅਕਤੀਗਤ ਅਤੇ ਸਮਾਜਿਕ ਵਿਵਹਾਰ ਨਿਸ਼ਚਿਤ ਕਰਦੀ ਹੈ ਅਤੇ ਜਿਸ ਤੋਂ ਇਕ ਆਦਰਸ਼ ਜੀਵਨ ਜਾਚ ਦਾ ਸੰਕਲਪ ਸਾਹਮਣੇ ਆਉਂਦਾ ਹੈ। ਇਸ ਨਿਯਮਾਵਲੀ ਦੀ ਪਾਲਨਾ ਮਨੁੱਖ ਨੂੰ ਚਰਿੱਤਰਵਾਨ ਅਤੇ ਨੈਤਿਕ ਪ੍ਰਾਣੀ ਦੇ ਤੌਰ 'ਤੇ ਸਮਾਜ ਵਿਚ ਸਨਮਾਨ ਦਿਵਾਉਂਦੀ ਹੈ ਅਤੇ ਨਾਲ ਹੀ ਉੱਨਤੀ ਦਾ ਮਾਰਗ ਦਰਸ਼ਕ ਵੀ ਹੋ ਨਿਬੜਦੀ ਹੈ। ਸਪਿਨੋਜ਼ਾ ਦੇ ਹਵਾਲੇ ਨਾਲ ਇਸ ਸੰਕਲਪ ਸ਼ਕਤੀ ਨੂੰ ਇਕ ਪ੍ਰਬਲ ਮਨੁੱਖੀ ਪਰਵਿਰਤੀ ਦੇ ਤੌਰ 'ਤੇ ਬਿਆਨਦਿਆਂ ਜੀ. ਐਸ. ਸੰਧੂ ਲਿਖਦੇ ਹਨ, 'ਹਰੇਕ ਮਨੁੱਖ ਕੁਦਰਤ ਦੇ ਆਮ ਸਿਲਸਿਲੇ ਦਾ ਇਕ ਸੀਮਿਤ ਹਿੱਸਾ ਹੈ, ਉਹ ਬਹੁਤ ਹੀ ਅੰਦਰੂਨੀ ਪੇਚੀਦਗੀ ਦਾ ਇਕ ਢਾਂਚਾ ਹੈ ਜਿਸ ਕੋਲ ਵਿਸ਼ੇਸ਼ ਕਿਸਮ ਦੀ ਏਕਤਾ ਤੇ ਸੰਤੁਲਨ ਹੁੰਦਾ ਹੈ। ਉਹ ਲਗਾਤਾਰ ਦੂਜੇ ਵਿਅਕਤੀਆਂ ਅਤੇ ਬਾਕੀ ਕੁਦਰਤ ਦੇ ਪਰਸਪਰ ਪ੍ਰਭਾਵ ਪਾਉਂਦਾ ਰਹਿੰਦਾ ਹੈ ਅਤੇ ਪਰਸਪਰ ਪ੍ਰਭਾਵ ਲਗਾਤਾਰ ਇਕੋ ਦਿਸ਼ਾ ਜਾਂ ਦੂਜੀ ਵਿਚ ਸੰਤੁਲਨ ਵਿਗਾੜਦੇ ਰਹਿੰਦੇ ਹਨ, ਪਰ ਮਨੁੱਖ ਅੰਦਰ ਦੂਜੀਆਂ ਇਕਾਈਆਂ ਵਾਂਗ ਇਕ

* ਗੌਰਮਿੰਟ ਕਾਲਜ, ਰੋਪੜ

# ਕਬੀਰ ਬਾਣੀ : ਸੰਗੀਤਕ ਪਰਿਪੇਖ

ਮਨਪ੍ਰੀਤ ਸਿੰਘ*

ਭਾਰਤੀ ਧਰਮ ਸਾਧਨਾ ਅਤੇ ਸੰਤ ਪਰੰਪਰਾ ਦੇ ਇਤਿਹਾਸ ਵਿਚ ਸੰਤ ਸ਼੍ਰੋਮਣੀ ਵਜੋਂ ਜਾਣੇ ਜਾਂਦੇ ਭਗਤ ਕਬੀਰਦਾਸ ਅਜਿਹੇ ਪ੍ਰਤਿਭਾਸ਼ਾਲੀ ਮਹਾਂਕਵੀ ਸਨ ਜਿਨ੍ਹਾਂ ਨੇ ਸ਼ਤਾਬਦੀਆਂ ਦੀ ਸੀਮਾ ਉਲੰਘ ਕੇ ਲੰਮੇ ਸਮੇਂ ਤੱਕ ਭਾਰਤੀ ਜਨਤਾ ਦਾ ਰਾਹ ਰੌਸ਼ਨ ਕੀਤਾ ਅਤੇ ਸੱਚੇ ਅਰਥਾਂ ਵਿਚ ਜਨ-ਸਧਾਰਨ ਦੀ ਅਧਿਆਤਮਕ ਅਗਵਾਈ ਕੀਤੀ। ਆਪ ਉੱਤਰੀ ਭਾਰਤ ਵਿਚ ਨਿਰਗੁਣਵਾਦੀ ਭਗਤੀ ਧਾਰਾ ਦੇ ਸੰਚਾਲਕਾਂ ਵਿਚ ਪ੍ਰਮੁੱਖ ਸਥਾਨ ਰੱਖਦੇ ਹਨ। ਕਬੀਰ ਦੇ ਜਨਮ ਸੰਬੰਧੀ ਲੋਕ-ਮਾਨਤਾ ਹੈ ਕਿ ਇਨ੍ਹਾਂ ਦਾ ਜਨਮ ਇਕ ਵਿਧਵਾ ਬ੍ਰਾਹਮਣੀ ਦੀ ਕੁਖੋਂ ਹੋਇਆ, ਜਿਸ ਨੇ ਲੋਕ-ਨਿੰਦਿਆ ਦੇ ਡਰੋਂ ਬੱਚੇ ਨੂੰ ਲਹਿਰਤਾਰਾ ਨਾਮਕ ਤਲਾਬ ਦੇ ਕਿਨਾਰੇ ਰੱਖ ਦਿੱਤਾ। ਉਥੋਂ ਗੁਜ਼ਰਦਿਆਂ ਨੀਰੂ ਅਤੇ ਨੀਮਾ ਨਾਮਕ ਦੰਪਤੀ ਨੇ ਉਸ ਬਾਲਕ ਨੂੰ ਚੁੱਕ ਲਿਆ ਅਤੇ ਉਸ ਦਾ ਪਾਲਣ ਪੋਸ਼ਣ ਕੀਤਾ। ਇਹੀ ਬਾਲਕ ਅੱਗੇ ਚੱਲ ਕੇ 'ਕਬੀਰ' ਨਾਂ ਨਾਲ ਪ੍ਰਸਿੱਧ ਹੋਇਆ। ਕਬੀਰ ਦੇ ਜਨਮ ਬਾਰੇ ਵਿਦਵਾਨਾਂ ਵਿਚ ਮਤਭੇਦ ਹਨ ਪਰੰਤੂ ਬਹੁਤੇ ਵਿਦਵਾਨ ਸੰਮਤ 1455 (1398 ਈਸਵੀ) ਵਿਚ ਕਬੀਰ ਦਾ ਜਨਮ ਮੰਨਦੇ ਹਨ। ਮੰਨਿਆ ਜਾਂਦਾ ਹੈ ਕਿ ਕਬੀਰ ਜੀ ਨੇ ਪ੍ਰਸਿੱਧ ਸੰਤ ਕਵੀ ਸਵਾਮੀ ਰਾਮਾਨੰਦ ਜੀ ਤੋਂ ਦੀਖਿਆ ਪ੍ਰਾਪਤ ਕਰਕੇ ਉਨ੍ਹਾਂ ਨੂੰ ਗੁਰੂ ਧਾਰਨ ਕੀਤਾ।[1]

ਭਗਤ ਕਬੀਰ ਦੁਆਰਾ ਰਚਿਤ ਬਾਣੀ ਦੇ ਪ੍ਰਮੁੱਖ ਤੌਰ 'ਤੇ ਦੋ ਸੰਕਲਨ ਬਹੁ-ਪ੍ਰਚਲਿਤ ਹਨ ਪਹਿਲਾ ਸੰਕਲਨ ਹੈ 'ਬੀਜਕ'। ਬੀਜਕ ਦੇ ਤਿੰਨ ਭਾਗ ਹਨ ਸਾਖੀ, ਸ਼ਬਦ ਅਤੇ ਰਮੈਨੀ।

ਸਾਖੀ : 'ਸਾਖੀ' ਦੀ ਰਚਨਾ ਦੋਹਾ ਛੰਦ ਵਿਚ ਹੋਈ ਹੈ, ਜਿਸ ਵਿਚ ਜੀਵਨ ਦੇ ਪ੍ਰਤੱਖ ਅਨੁਭਵਾਂ ਨੂੰ ਸਾਖੀਆਂ ਵਿਚ ਪ੍ਰਗਟ ਕੀਤਾ ਹੈ।

ਸ਼ਬਦ : ਸ਼ਬਦ ਗਾਇਨਯੋਗ ਪਦੇ ਹਨ, ਜਿਨ੍ਹਾਂ ਦੀ ਰਚਨਾ ਵਿਭਿੰਨ ਰਾਗ ਰਾਗਣੀਆਂ ਦੇ ਆਧਾਰ 'ਤੇ ਕੀਤੀ ਗਈ ਹੈ, ਜਿਨ੍ਹਾਂ ਵਿਚ ਭਗਤੀ ਭਾਵਨਾ ਅਤੇ ਰਹੱਸਵਾਦੀ ਭਾਵਾਂ ਦਾ ਪ੍ਰਗਟਾਵਾ ਕੀਤਾ ਗਿਆ ਹੈ।

ਰਮੈਨੀ : ਰਮੈਨੀ ਦੀ ਰਚਨਾ ਚੌਪਈਆਂ ਵਿਚ ਕੀਤੀ ਗਈ ਹੈ, ਜਿਨ੍ਹਾਂ ਵਿਚ ਧਾਰਮਿਕ, ਦਾਰਸ਼ਨਿਕ ਵਿਚਾਰਾਂ ਦਾ ਪ੍ਰਗਟਾਵਾ ਹੈ।[2]

ਇਸ ਤੋਂ ਇਲਾਵਾ ਕੁਝ ਪ੍ਰਾਪਤ ਛਿਟ-ਪੁਟ ਰਚਨਾਵਾਂ ਰਲਾ ਕੇ ਬੀਜਕ ਦੀ ਕੁੱਲ ਛੰਦ ਸੰਖਿਆ 619 ਮੰਨੀ ਗਈ ਹੈ। ਇਥੇ ਗ੍ਰੰਥ ਦੀ ਸਮੱਗਰੀ ਦੇ ਆਧਾਰ 'ਤੇ 'ਕਾਂਸ਼ੀਨਾਗਰੀ ਪ੍ਰਚਾਰਣੀ ਸਭਾ ਅਤੇ ਕਈ ਹੋਰ ਵਿਦਵਾਨਾਂ ਨੇ 'ਕਬੀਰ ਗ੍ਰੰਥਾਵਲੀ' ਅਥਵਾ ਕਬੀਰ ਜੀ ਦੀ ਰਚਨਾ ਦੇ ਸੰਕਲਨ ਤਿਆਰ ਕੀਤੇ ਹਨ।[3]

ਕਬੀਰ ਬਾਣੀ ਦਾ ਦੂਸਰਾ ਅਤੇ ਸਭ ਤੋਂ ਮਹੱਤਵਪੂਰਨ ਤੇ ਪ੍ਰਮਾਣਿਕ ਸੰਕਲਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਦੇ 17 ਰਾਗਾਂ ਵਿਚ ਆਏ 541 ਸ਼ਬਦ ਸਲੋਕ ਸਭ ਤੋਂ ਵੱਧ ਪ੍ਰਮਾਣਿਕ ਮੰਨੇ ਜਾਂਦੇ ਹਨ।[4]

* ਗੁਰਮਤਿ ਸੰਗੀਤ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਹੀ ਅਸੀਂ ਸੰਪੂਰਨ ਮਨੁੱਖ ਬਣ ਸਕਦੇ ਹਾਂ, ਸੰਤੁਸ਼ਟ ਹੋ ਸਕਦੇ ਹਾਂ। ਪਰਮਾਤਮਾ ਸਾਡਾ ਮਾਤਾ-ਪਿਤਾ, ਗੁਰੂ, ਰਹਿਨੁਮਾ, ਦੋਸਤ ਅਤੇ ਪਿਆਰਾ ਬਣ ਜਾਂਦਾ ਹੈ। ਇਥੋਂ ਤੱਕ ਕਿ ਬਹੁਤ ਸਧਾਰਣ ਕੰਮ ਕਰਦਿਆਂ ਵੀ ਅਸੀਂ ਲਗਾਤਾਰ ਪਰਮਾਤਮਾ ਦੇ ਪਿਆਰ ਅਤੇ ਸੁਰੱਖਿਆ ਪ੍ਰਤਿ ਚੇਤੰਨ ਰਹਿੰਦੇ ਹਾਂ।'[10]

ਨੀਤੀ ਦਰਸ਼ਨ ਅਨੁਸਾਰ ਈਸ਼ਵਰਵਾਦੀ ਨੈਤਿਕਤਾ ਧਰਮ ਦੁਆਰਾ ਬਿਆਨ ਕੀਤੀ ਜਾਂਦੀ ਹੈ, ਕਿਉਂਕਿ ਮਨੁੱਖੀ ਜੀਵਨ ਦੀ ਚੰਗਿਆਈ ਬੁਰਾਈ ਦੀ ਦੁਬਿਧਾ ਨਿਰੋਲ ਬੁੱਧੀ ਤੇ ਤਾਰਕਿਕ ਸਮਰੱਥਾ ਦੇ ਘੇਰੇ ਵਿੱਚ ਸਮੇਟਣੀ ਅਸੰਭਵ ਹੈ। ਵਜ਼ੀਰ ਸਿੰਘ ਧਰਮ ਭਾਵੀ ਨੈਤਿਕਤਾ ਦਾ ਵਿਸਥਾਰ ਕਰਦੇ ਲਿਖਦੇ ਹਨ, "ਧਰਮ ਭਾਵੀ ਨੈਤਿਕਤਾ ਮਨੁੱਖ ਦੇ ਸਨਮੁੱਖ ਇਕ ਸਪਸ਼ਟ ਆਦਰਸ਼ ਦੀ ਸਥਾਪਨਾ ਕਰਦੀ ਹੈ। ਧਰਮ ਮਨੁੱਖ ਦਾ ਆਦਰਸ਼, ਸੰਪੂਰਨਤਾ ਤੇ ਉੱਤਮਤਾ, ਆਨੰਦ ਤੇ ਸੌਂਦਰਯ, ਵਿਵੇਕ ਤੇ ਨਿਆਂ ਦਾ ਸਮੁੱਚ ਹੈ। ਸੱਚਾਈ, ਸੁਹਜ, ਨੇਕੀ ਕੇਵਲ ਦੈਵੀ ਪੱਧਰ ਦੀਆਂ ਕੀਮਤਾਂ ਹੀ ਨਹੀਂ ਇਹ ਮਨੁੱਖੀ ਸਦਾਚਾਰ ਦਾ ਆਦਰਸ਼ ਘੜਨ ਵਾਲੀਆਂ ਕੀਮਤਾਂ ਹੀ ਹਨ, ਜਿਨ੍ਹਾਂ ਉੱਤੇ ਨੈਤਿਕ ਪਰੰਪਰਾ ਨੇ ਪ੍ਰਵਾਨਗੀ ਦੀ ਮੋਹਰ ਲਗਾ ਰੱਖੀ ਹੈ।"[11] ਸੋ ਨੈਤਿਕਤਾ ਨੂੰ ਵਸਤੂਗਤ ਰੂਪ ਦੇਣ ਅਤੇ ਪ੍ਰਮਾਣਿਕ ਬਣਾਉਣ ਲਈ ਧਰਮ ਇਕ ਸਾਧਨ ਹੈ।

ਗੁਰਮਤਿ ਅਨੁਸਾਰ ਨੈਤਿਕ ਮਨੁੱਖ ਇਕ ਪਰਮਾਤਮਾ ਵਿਚ ਵਿਸ਼ਵਾਸ ਰੱਖਦਾ ਹੈ। ਸਚਿਆਚਾਰ ਦੇ ਤੌਰ 'ਤੇ ਹੁਕਮ, ਰਜ਼ਾ ਨੂੰ ਮੰਨਦਾ ਹੈ, ਬ੍ਰਹਮ ਗਿਆਨੀ ਹੁੰਦਾ ਹੈ ਅਤੇ ਸਰਲ ਜੀਵਨ ਜਾਚ ਅਨੁਸਾਰ ਗੁਰਮੁਖਤਾ ਦਾ ਜੀਵਨ ਬਤੀਤ ਕਰਦਾ ਹੈ। 'ਮਨੁੱਖ ਜੀਵਨ ਦੀ ਆਦਰਸ਼ ਪ੍ਰਾਪਤੀ ਲਈ ਇਹ ਇਕ ਪਵਿੱਤਰਤਾ ਭਰਪੂਰ ਅਹਿਮ ਤੇ ਮਹੱਤਵਪੂਰਨ ਅਸੂਲ ਵੀ ਹੈ - ਸੱਚ ਨਾਲ ਭਰਪੂਰ ਜ਼ਿੰਦਗੀ ਹੀ ਇਸ ਮਨੋਰਥ ਪੂਰਤੀ ਕਰਨ ਵਿਚ ਸਹਾਇਕ ਹੋ ਸਕਦੀ ਹੈ।'[12] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਫਲ ਮਾਨਵ ਜੀਵਨ ਯਾਤਰਾ ਲਈ ਸੱਚੀ ਪ੍ਰਭੂ ਭਗਤੀ ਅਤੇ ਸਦਾਚਾਰਕ ਗੁਣਾਂ ਨੂੰ ਇਕ ਦੂਜੇ ਦੇ ਪੂਰਕ ਮੰਨਿਆ ਹੈ। ਸ੍ਰੇਸ਼ਟ ਸਦਾਚਾਰਕ ਗੁਣਾਂ ਤੋਂ ਬਗੈਰ ਭਗਤੀ ਸੰਪੂਰਨ ਨਹੀਂ ਹੋ ਸਕਦੀ। ਭਾਵ ਪਰਮਾਤਮਾ ਭਗਤੀ ਵਿਹਾਰਕਤਾ ਨੂੰ ਪਾਵਨ ਤੇ ਨੈਤਿਕਤਾ ਵਿਚ ਪ੍ਰਵਰਤਿਤ ਕਰਦੀ ਹੈ। ਗੁਰਬਾਣੀ ਵਿਚ ਦਰਜ ਹੈ :-

ਸਭਿ ਗੁਣ ਤੇਰੇ ਮੈ ਨਾਹੀ ਕੋਇ ॥
ਵਿਣੁ ਗੁਣ ਕੀਤੇ ਭਗਤਿ ਨ ਹੋਇ ॥[13]
ਉਸਤਤਿ ਮਨ ਮਹਿ ਕਰਿ ਨਿਰੰਕਾਰ ॥
ਕਰਿ ਮਨ ਮੇਰੇ ਸਤਿ ਬਿਉਹਾਰ ॥[14]

ਆਦਿ ਗ੍ਰੰਥ ਵਿਚ ਨੈਤਿਕ ਭਾਵਾਂ ਦੀ ਮੁਕੰਮਲ ਵਿਆਖਿਆ ਮਿਲਦੀ ਹੈ। ਇਸ ਅਨੁਸਾਰ ਮਨੁੱਖਤਾ ਨੂੰ ਧਰਮ ਅਤੇ ਵਰਣ ਦੇ ਨਾਂ 'ਤੇ ਵੰਡਣ ਦੀ ਆਗਿਆ ਨਹੀਂ। ਸਭ ਸੰਸਾਰ ਤੇ ਸਮੁੱਚੀ ਮਨੁੱਖਤਾ ਨੂੰ ਇਕ ਸਮਾਜਿਕ ਭਾਈਚਾਰਾ ਮੰਨ ਕੇ ਸਰਬਤ ਦੇ ਭਲੇ ਲਈ ਕਾਮਨਾ ਕੀਤੀ ਗਈ ਹੈ। ਇਕ ਸੰਪੂਰਣ ਜੀਵਨ ਜੀਊਣ ਲਈ ਸਦਾਚਾਰਕ ਗੁਣ ਲੋੜੀਂਦੇ ਹਨ, ਕਿਉਂਕਿ ਮਨੁੱਖ ਆਪਣੇ ਪ੍ਰਤੀ, ਆਪਣੇ ਸਮਾਜ ਪ੍ਰਤੀ, ਆਪਣੇ ਪ੍ਰਭੂ ਪ੍ਰਤੀ ਤਾਂ ਹੀ ਸੁਹਿਰਦ ਹੋ ਸਕਦਾ ਹੈ, ਜੇਕਰ ਉਹ ਸਦਾਚਾਰਕ ਗੁਣਾਂ ਦਾ ਧਾਰਨੀ ਹੁੰਦਾ ਹੈ। ਇਹਨਾਂ ਸ਼ੁਭ ਗੁਣਾਂ ਸਹਿਤ ਇਕ ਪਾਸੇ ਮਨੁੱਖ ਸੰਸਾਰ ਵਿਚ ਵਿਚਰਦਿਆਂ ਨਿਰਲੇਪ ਰਹਿੰਦਾ ਹੈ ਤੇ ਦੂਜੇ ਪਾਸੇ ਉਸਦੀ ਲਿਵ ਪਰਮਾਤਮਾ ਨਾਲ ਜੁੜੀ ਰਹਿੰਦੀ ਹੈ। ਇਸ ਤਰ੍ਹਾਂ ਦੇ ਨੈਤਿਕ ਭਾਵਾਂ ਦੀ ਪ੍ਰਾਪਤੀ ਦਾ ਲਾਭ ਕੇਵਲ ਵਿਅਕਤੀ ਵਿਸ਼ੇਸ਼ ਨੂੰ ਨਹੀਂ ਹੁੰਦਾ ਸਗੋਂ ਜੀਵਨ-ਮੁਕਤ ਆਪਣੇ ਸੰਗੀ ਸਾਥੀਆਂ ਨੂੰ ਵੀ ਧਰਮ ਭਾਵ ਸਹਿਤ ਨੈਤਿਕ ਪ੍ਰਾਪਤੀ ਦੇ ਰਾਹ 'ਤੇ ਤੋਰਦਾ ਹੈ। ਗੁਰਬਾਣੀ ਵਿਚ ਦਰਜ ਹੈ :-

ਆਪਿ ਤਰੈ ਸਗਲੇ ਕੁਲ ਤਾਰੈ...॥[15]
ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥[16]

ਆਦਿ ਗ੍ਰੰਥ ਸੰਕਲਿਤ ਭਗਤ ਰਵਿਦਾਸ ਬਾਣੀ ਵਿਚ ਇਹਨਾਂ ਸਦਗੁਣਾਂ ਨੂੰ ਪਰਮਾਤਮਾ ਦਾ ਵਰ ਮੰਨਿਆ ਗਿਆ ਹੈ। ਉੱਤਮ ਧਰਮ ਭਾਵ ਕਿਰਤ ਯੁਕਤ ਜੀਵਨ ਦਾ ਆਧਾਰ ਮੰਨੇ ਗਏ ਹਨ।

ਅਸਲ ਵਿਚ ਭਗਤ ਰਵਿਦਾਸ ਜੀ ਦੀ ਆਪਣੀ ਜੀਵਨਕਾਰ ਵੀ ਕੁਝ ਇਸ ਤਰ੍ਹਾਂ ਦੀ ਸੀ। ਬਹੁਤ ਸਾਧਾਰਨ ਜੁੱਤੀਆਂ ਗੰਢਣ ਦਾ ਕੰਮ ਕਰਦਿਆਂ ਵੀ ਉਹਨਾਂ ਨੇ ਪਰਮਾਤਮਾ ਦਾ ਪਿਆਰ ਹਾਸਿਲ ਕੀਤਾ। ਉਹਨਾਂ ਦੇ ਇਸ ਭਗਤੀ ਭਾਵ ਦਾ ਆਧਾਰ ਪਰਮ ਭਾਵੀ ਨੈਤਿਕਤਾ ਹੀ ਮੰਨਿਆ ਜਾ ਸਕਦਾ ਹੈ। ਅੰਤਾਂ ਦੇ ਸਹਿਜ ਨਾਲ ਉਹ ਪਰਮਾਤਮਾ ਨਾਲ ਸਿੱਧਾ ਸੰਵਾਦ ਰਚਾਉਂਦੇ ਹਨ, ਜਿਸ ਵਿਚ ਆਪਣੇ ਆਪ ਨੂੰ ਉਹ ਪਹਿਲੇ ਸਦਾਚਾਰਕ ਕਸੌਟੀ 'ਤੇ ਪੇਸ਼ ਕਰਦੇ ਹਨ ਅਤੇ ਅਭੇਦਤਾ ਦਾ ਸੰਪੂਰਨ ਫਲ ਦ੍ਰਿਸ਼ਟੀਗੋਚਰ ਹੁੰਦਾ ਹੈ, ਜਿਸ ਵਿਚ ਉਹ ਪਰਮਾਤਮਾ ਨੂੰ ਸੋਨਾ ਤੇ ਆਪਣੇ ਆਪ ਨੂੰ ਸੋਨੇ ਦਾ ਕੜਾ ਆਖਦੇ ਹਨ :-

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥[17]

ਉਹਨਾਂ ਅਨੁਸਾਰ ਪਰਮਾਤਮਾ ਵੀ ਭਗਤਾਂ ਦੇ ਪ੍ਰੇਮ-ਬੰਧਨ ਨਾਲ ਬੰਨ੍ਹਿਆ ਹੋਇਆ ਹੈ। ਇਸ ਤਰ੍ਹਾਂ ਦੇ ਧਰਮ ਭਾਵਾਂ ਦੀ ਪ੍ਰਬਲਤਾ ਨੂੰ ਦਰਸਾਉਣ ਲਈ ਉਹਨਾਂ ਭਗਤ ਦੀ ਮੱਛਲੀ ਨਾਲ ਤੁਲਨਾ ਕੀਤੀ ਹੈ ਜੋ ਪਾਣੀ ਤੋਂ ਬਿਨਾਂ ਛਿਨ ਭਰ ਵੀ ਨਹੀਂ ਰਹਿ ਸਕਦੀ ਅਤੇ ਮਰਨ ਤੋਂ ਬਾਅਦ ਵੀ, ਜਦੋਂ ਉਸ ਨੂੰ ਕੱਟ ਕੇ, ਪਕਾ ਕੇ ਖਾਧਾ ਜਾਂਦਾ ਹੈ ਤਾਂ ਵੀ ਉਸ ਵਿਚੋਂ ਪਾਣੀ ਦੀ ਪ੍ਰੀਤ ਨਹੀਂ ਜਾਂਦੀ। ਨਾਲ ਹੀ ਰਵਿਦਾਸ ਜੀ ਪਰਮਾਤਮਾ ਅੱਗੇ ਬੜੇ ਹੀ ਭਾਵੁਕ ਹੋ ਜਾਂਦੇ ਹਨ ਕਿ 'ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ'[18] ਪ੍ਰਭੂ ਤੁਸੀਂ ਸਾਡੇ ਨਾਲ ਪ੍ਰੀਤ ਨਾ ਤੋੜੋ ਤਾਂ ਅਸੀਂ ਕਿਵੇਂ ਤੋੜ ਸਕਦੇ ਹਾਂ। ਅਸੀਂ ਤੁਹਾਡੇ ਨਾਲ ਸੱਚੀ ਪ੍ਰੀਤ ਜੋੜ ਕੇ ਬਾਕੀ ਸਾਰਿਆਂ ਨਾਲ ਤੋੜ ਲਈ ਹੈ। ਇਸ ਤਰ੍ਹਾਂ ਦੇ ਨੈਤਿਕ ਸੰਜੋਗ ਨੂੰ ਉਹ ਚੰਦ ਤੇ ਚਕੋਰ, ਤੀਰਥ ਤੇ ਯਾਤ੍ਰੀ, ਦੀਵਾ ਤੇ ਬੱਤੀ ਬਿਆਨ ਕਰਦੇ ਹਨ। ਉਹਨਾਂ ਅਨੁਸਾਰ ਐਸੀ ਸੰਗਤੀ ਨਿਗੁਣੇ ਨੂੰ ਵੀ ਗੁਣਗਾਨ ਬਣਾ ਦਿੰਦੀ ਹੈ ਤੇ ਆਤਮਿਕ ਉੱਚਤਾ ਦਾ ਰਹੱਸਯ ਖੁੱਲਦਾ ਹੈ। ਭਗਤ ਰਵਿਦਾਸ ਜੀ ਲਿਖਦੇ ਹਨ ਕਿ ਕਰੋੜਾਂ ਪਾਪਾਂ ਨੂੰ ਸਦਗੁਣੀ ਚਰਿੱਤਰ ਵਿਚ ਢਾਲਣ ਦਾ ਇਹੀ ਸਦਾਚਾਰਕ ਰਾਹ ਹੈ :-

ਤੁਮ ਚੰਦਨ ਹਮ ਇਰੰਡ ਬਾਪੁਰੇ
ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ
ਗੰਧ ਸੁਗੰਧ ਨਿਵਾਸਾ ॥੧॥[19]

ਗੁਰਬਾਣੀ ਵਿਚ ਪਰਮਾਤਮਾ ਨੂੰ ਨਿਰਗੁਣ ਅਤੇ ਸਰਗੁਣ ਦੋਹਾਂ ਰੂਪਾਂ ਵਿਚ ਮੰਨਿਆ ਗਿਆ ਹੈ ਪਰੰਤੂ ਇਸ ਬਾਬਤ ਪਰਮ ਸ਼ਕਤੀ ਦੀ ਅਭਿਧਾਰਨਾ ਵੀ ਪ੍ਰਗਟ ਕੀਤੀ ਗਈ ਹੈ ਜਿਵੇਂ :-

ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥
ਅਪੁਨੀ ਕੀਮਤਿ ਆਪੇ ਪਾਏ ॥[20]

ਇਸ ਲਈ ਭਗਤ ਰਵਿਦਾਸ ਜੀ ਮਨੁੱਖੀ ਸਦਾਚਾਰਕ ਜੀਵਨ ਦੇ ਆਦਰਸ਼ ਨਾਇਕ ਪਰਮਾਤਮਾ ਨੂੰ ਹੀ ਮੰਨਦੇ ਹਨ ਅਤੇ ਉਸ ਅੰਤਰਜਾਮੀ ਪ੍ਰਭੂ ਤੋਂ ਅਧਿਆਤਮਿਕ ਸੋਝੀ ਦੀ ਕ੍ਰਿਪਾਲਤਾ ਵੀ ਮੰਗਦੇ ਹਨ, ਜੋ ਮਨੁੱਖ ਦੀ ਨੈਤਿਕ ਪ੍ਰਾਣੀ ਵਜੋਂ ਪਛਾਣ ਸਿਰਜਣ ਵਿਚ ਸਹਾਇਕ ਹੁੰਦੀ ਹੈ। ਉਹ ਲਿਖਦੇ ਹਨ ਕਿ :

ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥
ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥[21]

ਰਵਿਦਾਸ ਜੀ ਅਨੁਸਾਰ ਮਨੁੱਖ ਨੂੰ ਇਸ ਉੱਤਮ ਨਾਇਕਤਵ ਦੀ ਬਹੁਤ ਲੋੜ ਹੈ, ਕਿਉਂਕਿ ਮਨੁੱਖ ਦੀਨ ਅਤੇ ਚੰਚਲ ਹੈ, ਉਸ ਨੂੰ ਆਪਣੀ ਨਾਸ਼ਵਾਨਤਾ ਦਾ ਵੀ ਅਹਿਸਾਸ ਨਹੀਂ। ਉਹ ਬੜੀ ਕਲਾਤਮਕਤਾ ਨਾਲ ਮਨੁੱਖੀ ਸੁਭਾਅ ਨੂੰ ਚਿਤਰਦੇ ਹਨ ਜੋ ਮਾਇਆ ਵਿਚ ਹੀ ਖਚਤ ਰਹਿੰਦਾ ਹੈ :-

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥
ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥[22]

ਮਨੁੱਖੀ ਨਿਮਾਣੀ ਹੋਂਦ ਨੂੰ ਪ੍ਰਗਟਾਉਣ ਲਈ ਉਹ ਆਪਣੇ ਆਪ ਨੂੰ ਪੇਸ਼ ਕਰਦੇ ਲਿਖਦੇ ਹਨ ਕਿ ਮਨੁੱਖ ਹਮੇਸ਼ਾਂ ਹੀ ਬੁਰੀ ਸੰਗਤ ਵਿਚ ਫਸਿਆ ਰਹਿੰਦਾ ਹੈ :-

ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥
ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥੧॥[23]

ਪਰ ਨਾਲ ਹੀ ਉਹ ਪਤਿਤ ਪਾਵਨ ਪਰਮਾਤਮਾ ਨੂੰ ਦਇਆਲ, ਬਖਸ਼ਣਹਾਰ ਅਤੇ ਤਾਰਨਹਾਰ ਮੰਨਦੇ ਹੋਏ ਬੜੀ ਹੀ ਨਿਮਰਤਾ ਨਾਲ ਲਿਖਦੇ ਹਨ :-

ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ ਰਹਾਉ ॥[24]

ਭਗਤ ਰਵਿਦਾਸ ਜੀ ਦੀ ਚਿੰਤਨਧਾਰਾ ਦੇ ਵਹਿਣ ਸਰਲਤਾ ਨਾਲ ਹੀ ਮਨੁੱਖ ਨੂੰ ਦੁਰਮਤ ਅਤੇ ਵਿਕਾਰਾਂ ਦੀ ਖੁੱਭਣ ਤੋਂ ਪਾਰ ਲੰਘਾਉਣ ਦੇ ਸਮਰੱਥ ਹਨ। ਇੰਝ ਉਹ ਮਨੁੱਖ ਦੇ ਸਦਾਚਾਰਕ ਵਿਹਾਰ ਵਿਚ ਪੰਜ ਵਿਕਾਰਾਂ ਤੇ ਮਲੀਨ ਮਤ ਨੂੰ ਵਿਸਾਰ ਕੇ ਪ੍ਰਭੂ ਭਗਤੀ ਨੂੰ ਦ੍ਰਿੜ ਕਰਵਾਉਂਦੇ ਹਨ, ਜਿਹਨਾਂ ਵਿਕਾਰਾਂ ਕਰਕੇ ਪਰਮਾਤਮਾ ਅਤੇ ਜੀਵ ਆਤਮਾ ਵਿੱਚ ਅੰਤਰ ਪੈਦਾ ਹੋ ਜਾਂਦਾ ਹੈ। ਗੁਰੂ ਜੀ ਸਪਸ਼ਟ ਲਿਖਦੇ ਹਨ ਕਿ :-

ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥
ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥੧॥ ਰਹਾਉ ॥[25]
ਕਾਮ ਕ੍ਰੋਧ ਮਾਇਆ ਮਦ ਮਤਸਰ
ਇਨ ਪੰਚਹੁ ਮਿਲਿ ਲੂਟੇ ॥[26]

ਇਹਨਾਂ ਤੋਂ ਛੁਟਕਾਰੇ ਦਾ ਸਾਧਨ ਪ੍ਰਭੂ ਜੀ ਆਪ ਹਨ, ਜੋ ਬਜਰ ਕਪਾਟ ਖੋਲ ਸਕਦੇ ਹਨ। ਪ੍ਰਭੂ ਅੱਗੇ ਭਗਤ ਜੀ ਅਰਦਾਸ ਕਰਦੇ ਹਨ ਕਿ :

ਮਲਿਨ ਭਈ ਮਤਿ ਮਾਧਵਾ
ਤੇਰੀ ਗਤਿ ਲਖੀ ਨ ਜਾਇ ॥
ਕਰਹੁ ਕ੍ਰਿਪਾ ਭ੍ਰਮੁ ਚੂਕਈ
ਮੈ ਸੁਮਤਿ ਦੇਹੁ ਸਮਝਾਇ ॥[27]

ਇਸ ਤਰ੍ਹਾਂ ਮਨੁੱਖ ਚੰਗਿਆਈ ਅਤੇ ਬੁਰਾਈ ਦਾ ਵੇਰਵਾ ਸਮਝਣ ਲੱਗਦਾ ਹੈ। ਰੱਖੀ ਮਿਹਰ ਅਤੇ ਮਾਨਵੀ ਕੀਮਤਾਂ ਯੁਕਤ ਆਨੰਦ ਉਸ ਦੀ ਆਦਰਸ਼ ਪ੍ਰਾਪਤੀ ਬਣਦੇ ਹਨ। ਅਜਿਹੇ ਮਨੁੱਖ ਭੌਤਿਕ ਪਰਿਮਾਪਾਂ ਤੋਂ ਪਰੇ ਹੋ ਕੇ ਸੁੱਖ ਸ਼ਾਂਤੀ ਤੇ ਪਰਮਾਤਮ ਗੁਣਵੱਤਾ ਵਾਲਾ ਜੀਵਨ ਬਤੀਤ ਕਰਦੇ ਹਨ ਅਤੇ ਇੱਕ ਸਦਾਚਾਰਕ ਸਾਂਝੀਵਾਲਤਾ ਵਾਲਾ ਸਮਾਜ ਸਿਰਜਦੇ ਹਨ, ਜਿਸ ਵਿਚ ਪਰਮਾਤਮਾ ਦੁਆਰਾ ਘੜੀਆਂ ਆਤਮਾਵਾਂ ਪਰਮਾਤਮਾ ਦੇ ਉੱਚਤਮ ਅਹਿਸਾਸ ਵਿਚ ਜੀਵਨ ਬਤੀਤ ਕਰਦੀਆਂ ਹਨ। ਅਮਲ ਵਿਚ ਬਨਾਰਸ ਸ਼ਹਿਰ ਵਿਚ ਰਹਿੰਦਿਆਂ ਰਵਿਦਾਸ ਜੀ ਆਪਣੇ ਆਲੇ-ਦੁਆਲੇ ਦੇ ਸਮਾਜਿਕ ਕੁਰੀਤੀਆਂ ਵਾਲੇ ਤੇ ਧਾਰਮਿਕ ਕੱਟੜਪੁਣੇ ਦੇ ਅਗਿਆਨਤਾ ਵਾਲੇ ਮਾਹੌਲ ਨੂੰ ਬਦਲਣਾ ਚਾਹੁੰਦੇ ਸਨ। ਬ੍ਰਾਹਮਣਵਾਦ ਨੇ ਕਰਮਕਾਂਡੀ ਹਨੇਰਾ ਸਿਰਜ ਰੱਖਿਆ ਸੀ, ਜਿਸ ਵਿਚ ਗੁਰਬਾਣੀ ਚਾਨਣ ਦਾ ਉਪਰਾਲਾ ਪ੍ਰੇਰਨਾ ਹੋ ਸਕਦਾ ਸੀ। ਗੁਰਮੁਖ ਸਿੰਘ ਆਪ ਜੀ ਦੀ ਇਸ ਪ੍ਰੇਰਨਾਦਾਇਕ ਜੁਗਤ ਨੂੰ ਬਿਆਨ ਕਰਦੇ ਲਿਖਦੇ ਹਨ ਕਿ "ਲੋਕਾਂ ਨੂੰ ਬ੍ਰਾਹਮਣਵਾਦ ਤੋਂ ਮੁਕਤ ਕਰਨ ਲਈ, ਦਿਖਾਵੇ ਦੇ ਪੂਜਾ ਪਾਠ, ਆਰਤੀਆਂ, ਜੋਗਾਂ

ਤੇ ਹੋਰ ਅਜਿਹੇ ਕਰਮਾਂ ਨੂੰ ਬੇਅਰਥੇ ਤੇ ਬੇਲੋੜੇ ਦੱਸਿਆ। ਇਹ ਸਭ ਪਾਖੰਡ ਹੀ ਬਣ ਗਏ ਸਨ। ਉਹ ਰਾਹ ਜਿਸ 'ਤੇ ਚੱਲ ਕੇ ਗਰੀਬ, ਅਮੀਰ, ਨੀਚ, ਊਚ, ਬੁੱਢਾ, ਇਸਤਰੀ, ਮਰਦ ਗੱਲ ਕੀ ਜੋ ਵੀ ਚਾਹੇ ਪਰਮਾਤਮਾ ਨਾਲ ਅਭੇਦਤਾ ਪ੍ਰਾਪਤ ਕਰ ਸਕਦਾ ਹੈ, ਸਾਰਿਆਂ ਨੂੰ ਦੱਸਿਆ। ਉਹ ਰਾਹ ਹੈ ਪਰਮਾਤਮਾ ਦੀ ਯਾਦ ਵਿਚ ਰਹਿੰਦੇ ਨਿਰੰਤਰ ਸਿਮਰਨ ਵਿਚ ਜੁੜਨਾ।"[28] ਉਹਨਾਂ ਦੇ ਵਿਚਾਰਧਾਰਕ ਪਰਿਪੇਖ ਵਿਚ ਆਦਰਸ਼ ਤੇ ਸੁਹਿਰਦ ਸਮਾਜ ਦਾ ਨਕਸ਼ਾ, ਧਰਮ ਭਾਵਾਂ ਯੁਕਤ ਨੈਤਿਕਤਾ ਵਾਲਾ ਹੈ, ਜੋ ਕਿ ਮਨੁੱਖਵਾਦ ਦੀ ਹਮਾਇਤ ਕਰਦਾ ਹੈ, ਸਰਬੱਤ ਦੇ ਭਲੇ ਦੀ ਕਾਮਨਾ ਸਹਿਤ, ਉੱਚਤਮ ਨੈਤਿਕ ਮਾਨਸਿਕਤਾ ਦੀ ਹੋਂਦ ਨੂੰ ਸਵੀਕਾਰਦਾ ਹੈ। ਇਸ ਦਾ ਖ਼ੂਬਸੂਰਤ ਬਿੰਬ ਉਹਨਾਂ ਵਿਸਥਾਰ ਸਹਿਤ ਪੇਸ਼ ਕੀਤਾ :-

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥[29]

ਭਗਤ ਰਵਿਦਾਸ ਜੀ ਦੁਆਰਾ ਇਹ ਭਾਵਨਾ ਮਹਿਜ਼ ਧਾਰਮਿਕ ਸਦਬਿਰਤੀਆਂ ਦੀ ਸਥਾਪਤੀ ਦਾ ਲਖਾਇਕ ਹੈ। ਰਛਪਾਲ ਸਿੰਘ ਬੱਧਣ ਇਸ ਤੱਥ ਨੂੰ ਸਵੀਕਾਰਦੇ ਹੋਏ ਲਿਖਦੇ ਹਨ ਕਿ "ਸੰਤ ਰਵਿਦਾਸ ਜੀ ਦਾ ਆਦਰਸ਼ ਪਾਖੰਡ ਵਿਚ ਫਸੇ ਵਿਦਵਾਨਾਂ, ਸੰਤਾਂ, ਸਿੱਧਾਂ, ਮਹਾਤਮਾਵਾਂ ਅਤੇ ਬ੍ਰਾਹਮਣਾਂ ਨੂੰ ਵੀ ਸਹੀ-ਨੂਰੀ-ਰਾਹ ਵਿਖਾਉਣਾ ਸੀ।"[30] ਐਡਵਰਡ ਕਲੇਂਡ ਵੀ ਧਰਮ ਦੀ ਭਾਵਨਾ ਨੂੰ ਨੈਤਿਕ ਵਿਹਾਰਕਤਾ ਨਾਲ ਜੋੜ ਕੇ ਵੇਖਦਾ ਹੈ। ਉਸ ਅਨੁਸਾਰ "ਭਾਵਨਾ ਸ਼ਬਦ ਦੇ ਅੰਤਰਗਤ ਗੂੜ੍ਹਤਾ ਅਤੇ ਸਤਿਕਾਰ ਦੇ ਉਹ ਭਾਵ ਆਉਂਦੇ ਹਨ ਜੋ ਸਾਡੀਆਂ ਸੀਮਾਵਾਂ ਦੇ ਪ੍ਰਤੱਖ ਗਿਆਨ ਅਤੇ ਆਦਰਸ਼, ਉੱਚੇ ਤੇ ਉੱਤਮ ਦੀ ਅਭਿਧਾਰਨਾ ਬਾਰੇ ਜਾਗਰੂਕ ਕਰਵਾਉਂਦੇ ਹਨ ਜਿਸ ਦੀ ਘਾਲਣਾ ਪਿੱਛੇ ਮਨੁੱਖ ਦੇ ਕਰਤੱਵ ਬੋਧ ਨੂੰ ਗਤੀ ਮਿਲਦੀ ਹੈ ਅਤੇ ਉਹ ਸਦ ਕਰਮਾਂ ਵੱਲ ਮੁੜਦਾ ਹੈ।"[31] ਵਿਅਕਤੀਗਤ ਕਰਮਾਂ ਨੂੰ ਭਾਵਨਾਤਮਕ ਤੌਰ 'ਤੇ ਨਿਰਦੇਸ਼ਿਤ ਕਰਕੇ ਸਮਾਜਿਕ ਯੋਗਦਾਨ ਪ੍ਰਤਿ ਕਰਤੱਵਪਾਲ ਬਣਾਉਣਾ ਹੀ ਧਰਮ ਦਾ ਮੰਤਵ ਹੈ। ਐਸ. ਰਾਧਾ ਕ੍ਰਿਸ਼ਨਨ ਵੀ ਇਸ ਦੀ ਪੂਰਤਤਾ ਕਰਦੇ ਹਨ ਕਿ "ਧਰਮ ਸਮਾਜ ਲਈ ਲਾਭਦਾਇਕ ਪ੍ਰਵਿਰਤੀਆਂ ਦੇ ਭਾਵਨਾਤਮਕ ਪ੍ਰਕਾਸ਼ ਦੇਣ ਲਈ ਇਕ ਸਾਧਨ ਹੈ।"[32]

ਬਾਣੀਕਾਰ ਵਜੋਂ ਰਵਿਦਾਸ ਜੀ ਮਨੁੱਖੀ ਨੈਤਿਕ ਵਿਵਹਾਰ ਨੂੰ ਇਸੇ ਵਿਉਂਤ ਅਨੁਸਾਰ ਉਸਾਰਦੇ ਹਨ ਕਿ ਵਿਅਕਤੀਗਤ ਪੱਧਰ ਉੱਤੇ ਮੰਦ ਬਿਰਤੀਆਂ 'ਤੇ ਕਾਬੂ ਪਾ ਕੇ ਮਨੁੱਖ ਪਰਮਾਤਮਾ ਦੇ ਮਾਰਗ 'ਤੇ ਅਗਰਸਰ ਹੋ ਸਕਦਾ ਹੈ। ਇਸ ਲਈ ਧਰਮ ਭਾਵਨਾ ਸਹਿਤ ਸਦਾਚਾਰਕ ਕੀਮਤਾਂ ਦਾ ਅਭਿਆਸ ਅਤਿ ਜ਼ਰੂਰੀ ਹੈ, ਜਿਸ ਨਾਲ ਉਸ ਨੂੰ ਸੁੱਖ-ਸ਼ਾਂਤੀ ਪ੍ਰਾਪਤ ਹੁੰਦੀ ਹੈ, ਸਮਾਜ ਦੀ ਭਲਿਆਈ ਨਿਸ਼ਚਿਤ ਹੁੰਦੀ ਹੈ, ਕੌਮੀ ਚਰਿੱਤਰ ਦਾ ਨਿਰਮਾਣ ਹੁੰਦਾ ਹੈ। ਇਹੋ ਜਿਹੇ ਸ਼ੁਭ ਗੁਣਾਂ ਦਾ ਸੋਮਾ ਉਹ ਪਰਮਾਤਮ

ਸ਼ਕਤੀ ਦੱਸਦੇ ਹਨ ਜੋ ਗਰੀਬ ਨਿਵਾਜ਼ ਹੈ, ਦਇਆਲ ਹੈ, ਮਾਨਵਤਾ ਦਾ ਆਧਾਰ ਸਰੂਪ, ਨਾਇਕ, ਠਾਕਰ, ਬਾਜ਼ੀਗਰ ਮੁਕੰਦ, ਮੁਰਾਰ ਅਤੇ ਸੁੱਖ ਸਾਗਰ ਹੈ।

## ਹਵਾਲੇ ਅਤੇ ਟਿੱਪਣੀਆਂ


1. हृदय नारायण सिंह, जमुना प्रसाद अवस्थी, *नीतिशास्त्र की भूमिका*, हरियाणा हिन्दी ग्रन्थ अकादमी, चण्डीगढ़, 1976 पृष्ठ 4.
2. H. Hill Walter, *Ethics or Moral Philosophy*, Anmol Publications Pvt. Ltd., New Delhi, 1999, p. 84.
3. हृदय नारायण सिंह, जमुना प्रसाद अवस्थी, *नीतिशास्त्र की भूमिका*, हरियाणा हिन्दी ग्रन्थ अकादमी, चण्डीगढ़, 1976 पृष्ठ 9.
4. ਜੀ. ਐਸ. ਸੰਧੂ, *ਪੱਛਮੀ ਨੀਤੀ ਸ਼ਾਸਤਰ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1997, ਪੰਨਾ 1.
5. Audi Robert, 'Moral Judgement and Reason for Action', *Ethics and Practical Reason*, (Ed.) Garrett Cullity and Berysgaot, Clarendon Press, Oxford, 1997, p. 125.
6. Avtar Singh, 'Ethics and Religion', *The Origin and Development of Religion*, (Ed.) Gurbachan Singh Talib, Publication Bureau, Punjabi University, Patiala, 1997, p. 97.
7. ਵਜ਼ੀਰ ਸਿੰਘ, *ਧਰਮ ਦਾ ਦਾਰਸ਼ਨਿਕ ਪੱਖ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999, ਪੰਨਾ 60.
8. R. Leela Devi ਇਸ ਦੀ ਵਿਆਖਿਆ ਕਰਦੇ ਲਿਖਦੇ ਹਨ, "Religion as an encounter of man with something in the higher order of existence, philosophy as reflection of the phenomena as a whole and morality as a personal and social code of conduct are interconnected by constitute the spiritual endeavours of man." — R. Leela Devi, Ethics, Sri Satguru Publishers, Indian Book Centre, Delhi, 1993, p. 1.
9. हृदय नारायण सिंह, जमुना प्रसाद अवस्थी, *नीतिशास्त्र की भूमिका*, हरियाणा हिन्दी ग्रन्थ अकादमी, चण्डीगढ़, 1976 पृष्ठ 32, 33.
10. Peggy Morgan and Morcus Braybrooke (Ed.), *Testing the Global Ethics : Voices from the Religious Tradition and Moral Values*, Conexus Press, USA, 1998, p. 13.
11. ਵਜ਼ੀਰ ਸਿੰਘ, *ਧਰਮ ਦਾ ਦਾਰਸ਼ਨਿਕ ਪੱਖ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999, ਪੰਨਾ 60.
12. ਸ਼ਮਸ਼ੇਰ ਸਿੰਘ, *ਸਿੱਖ ਧਰਮ ਵਿਚ ਆਦਰਸ਼ ਮਨੁੱਖ ਦਾ ਸੰਕਲਪ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1995, ਪੰਨਾ 82.
13. *ਆਦਿ ਗ੍ਰੰਥ*, ਪੰਨਾ 4.
14. *ਉਹੀ*, ਪੰਨਾ 281.
15. *ਉਹੀ*, ਪੰਨਾ 1076.
16. *ਉਹੀ*, ਪੰਨਾ 295.
17. *ਉਹੀ*, ਪੰਨਾ 93.
18. *ਉਹੀ*, ਪੰਨਾ 658.

19. ਉਹੀ, ਪੰਨਾ 486.
20. ਉਹੀ, ਪੰਨਾ 287.
21. ਉਹੀ, ਪੰਨਾ 93.
22. ਉਹੀ, ਪੰਨਾ 487.
23. ਉਹੀ, ਪੰਨਾ 345.
24. ਉਹੀ, ਪੰਨਾ 93.
25. ਉਹੀ, ਪੰਨਾ 710.
26. ਉਹੀ, ਪੰਨਾ 973.
27. ਉਹੀ, ਪੰਨਾ 346.
28. ਗੁਰਮੁਖ ਸਿੰਘ, ਭਗਤ ਰਵਿਦਾਸ ਜੀ ਅਤੇ ਉਹਨਾਂ ਦੀ ਬਾਣੀ, ਲਾਹੌਰ ਬੁੱਕ ਸ਼ਾਪ, ਲੁਧਿਆਣਾ, 2003, ਪੰਨਾ 27.
29. ਆਦਿ ਗ੍ਰੰਥ, ਪੰਨਾ 345.
30. ਰਛਪਾਲ ਸਿੰਘ ਖੋਂਧਣ, ਸ੍ਰੀ ਗੁਰੂ ਰਵਿਦਾਸ ਜੀ, ਡਿਲਾਈਟ ਪਬਲਿਸ਼ਰਜ਼, ਜਲੰਧਰ, ਪੰਨਾ 19.
31. ਐਫ. ਮੈਕਸ ਮੂਲਰ (ਸੰਪਾ.), ਧਰਮ ਦੀ ਉਤਪਤੀ ਅਤੇ ਵਿਕਾਸ, (ਅਨੁ.) ਤਾਰਨ ਸਿੰਘ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002, ਪੰਨਾ 8.
32. ਐਸ. ਰਾਧਾ ਕ੍ਰਿਸ਼ਨਨ, ਜੀਵਨ ਦਾ ਆਦਰਸ਼ਵਾਦੀ ਦ੍ਰਿਸ਼ਟੀਕੋਣ, (ਅਨੁ.) ਪ੍ਰਭਜੋਤ ਕੌਰ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 22.

# ਭਗਤ ਰਵਿਦਾਸ ਜੀ ਦੀ ਬਾਣੀ : ਪ੍ਰੇਮਾ-ਭਗਤੀ ਪ੍ਰਸੰਗ

ਡਾ. ਮਲਕਿੰਦਰ ਕੌਰ*

ਭਗਤੀ ਲਹਿਰ ਦੇ ਬੀਜ ਵੇਦਾਂ, ਉਪਨਿਸ਼ਦਾਂ, ਗੀਤਾ, ਨਾਰਦ ਅਤੇ ਸ਼ਾਂਡਿਲਯ ਦੇ ਭਗਤੀ ਸੂਤਰਾਂ ਵਿਚ ਮਿਲਦੇ ਹਨ। ਭਗਤੀ ਲਹਿਰ ਦਾ ਪ੍ਰਾਰੰਭ ਦੱਖਣੀ ਭਾਰਤ ਵਿਚ ਆਲਵਰ ਸੰਤਾਂ ਨੇ ਕੀਤਾ ਅਤੇ ਉਨ੍ਹਾਂ ਤੋਂ ਬਾਅਦ ਸ਼ੰਕਰਾਚਾਰੀਆ, ਰਾਮਾਨੁਜ, ਮਾਧਵਾਚਾਰੀਆ, ਨਿੰਬਾਰਕਚਾਰੀਆ ਆਦਿ ਨੇ ਮਹੱਤਵਪੂਰਨ ਯੋਗਦਾਨ ਪਾਇਆ। ਉੱਤਰੀ ਭਾਰਤ ਵਿਚ ਭਗਤੀ ਪਰੰਪਰਾ ਦਾ ਆਗਮਨ ਸੰਤ ਰਾਮਾਨੰਦ ਨਾਲ ਹੋਇਆ ਅਤੇ ਉਨ੍ਹਾਂ ਦੇ ਅਨੁਯਾਈ ਭਗਤ ਕਬੀਰ, ਭਗਤ ਰਵਿਦਾਸ, ਭਗਤ ਧੰਨਾ, ਭਗਤ ਪੀਪਾ ਅਤੇ ਭਗਤ ਸੈਣ ਨੇ ਮਹੱਤਵਪੂਰਨ ਭੂਮਿਕਾ ਨਿਭਾਈ। ਭਗਤੀ ਲਹਿਰ ਨੂੰ ਹੋਰ ਪ੍ਰਚੰਡ ਕਰਨ ਲਈ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਨੌਂ ਉੱਤਰਾਧਿਕਾਰੀਆਂ ਨੇ ਹੋਰ ਨਿੱਗਰ ਉਪਰਾਲੇ ਕੀਤੇ। ਮੱਧਕਾਲੀਨ ਭਗਤੀ ਪਰੰਪਰਾ ਨਾਲ ਸੰਬੰਧਿਤ ਭਗਤ ਰਵਿਦਾਸ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ 16 ਰਾਗਾਂ ਵਿਚ 40 ਪਦਾਂ ਦੀ ਸਿਰਜਨਾ ਕੀਤੀ। ਉਨ੍ਹਾਂ ਦੀ ਸਮੁੱਚੀ ਬਾਣੀ ਦੈਵੀ ਪ੍ਰੇਮ ਦੇ ਗੀਤ ਹਨ, ਜੋ ਪ੍ਰੇਮਾ-ਭਗਤੀ ਦੀ ਉਪਜ ਹਨ। ਭਗਤ ਰਵਿਦਾਸ ਜੀ ਦੀ ਬਾਣੀ ਵਿਚ ਪ੍ਰੇਮਾ-ਭਗਤੀ ਬਾਰੇ ਵਿਚਾਰ-ਵਿਮਰਸ਼ ਕਰਨ ਤੋਂ ਪਹਿਲਾਂ ਇਸ ਦੇ ਸ਼ਾਬਦਿਕ ਅਰਥ ਜਾਣ ਲੈਣਾ ਵੀ ਲਾਹੇਵੰਦ ਜਾਪਦਾ ਹੈ।

ਪ੍ਰੇਮ ਦਾ ਜੋ ਸਰੂਪ ਧਾਰਮਿਕ ਚਿੰਤਨ ਵਿਚ ਪ੍ਰਾਪਤ ਹੈ ਉਸ ਨੂੰ ਪ੍ਰੇਮਾ-ਭਗਤੀ ਅਤੇ ਪ੍ਰੇਮ-ਮਾਰਗ ਦੁਆਰਾ ਪ੍ਰਸਤੁਤ ਕੀਤਾ ਗਿਆ ਹੈ। ਪ੍ਰੇਮਾ-ਭਗਤੀ ਦੋ ਸ਼ਬਦਾਂ ਦਾ ਸਮਾਸ ਹੈ। ਪ੍ਰੇਮਾ ਸ਼ਬਦ ਦੀ ਵਿਉਂਤਪਤੀ ਸੰਸਕ੍ਰਿਤ ਦੇ ਪ੍ਰੇਮਨ ਸ਼ਬਦ ਤੋਂ ਹੋਈ ਹੈ ਜਿਸ ਦਾ ਅਰਥ ਹੈ ਪਿਆਰ ਜਾਂ ਪ੍ਰੇਮ[1] ਅਤੇ ਭਗਤੀ ਦੀ ਉਤਪਤੀ ਸੰਸਕ੍ਰਿਤ ਦੇ ਭਜ ਧਾਤੂ ਤੋਂ ਹੋਈ ਹੈ, ਜਿਸ ਦਾ ਅਰਥ ਹੈ ਪੂਜਨਾ ਜਾਂ ਪ੍ਰੇਮ ਭਾਵ ਨਾਲ ਸੇਵਾ ਕਰਨਾ।[2] ਉਂਜ ਭਗਤੀ ਵਿਚ ਵੀ ਪ੍ਰੇਮ ਦਾ ਤੱਤ ਵਿਦਮਾਨ ਹੁੰਦਾ ਹੈ ਪਰੰਤੂ ਪ੍ਰੇਮਾ-ਭਗਤੀ ਵਿਚ ਪ੍ਰੇਮ ਤੱਤ ਹੀ ਪ੍ਰਮੁੱਖ ਹੈ ਅਤੇ ਬਾਕੀ ਗੌਣ ਰੂਪ ਵਿਚ ਹੀ ਹੁੰਦੇ ਹਨ।

ਪ੍ਰੇਮ-ਭਗਤੀ ਨੂੰ ਕਿਸੇ ਇਕ ਪਰਿਭਾਸ਼ਾ ਵਿਚ ਬੰਨ੍ਹਣਾ ਸੰਭਵ ਨਹੀਂ ਇਸ ਲਈ ਵੱਖ-ਵੱਖ ਵਿਦਵਾਨਾਂ ਦੁਆਰਾ ਪ੍ਰਸਤੁਤ ਕੀਤੇ ਵਿਚਾਰਾਂ ਨੂੰ ਇਕ ਲੜੀ ਵਿਚ ਪਰੋਣ ਦਾ ਯਤਨ ਕੀਤਾ ਜਾ ਰਿਹਾ ਹੈ। ਭਗਤੀ ਦੇ ਆਚਾਰੀਆ ਸ਼ਾਂਡਿਲਯ ਅਨੁਸਾਰ ਈਸ਼ਵਰ ਵਿਚ ਅਤਿਅੰਤ ਪ੍ਰੇਮ ਹੀ ਭਗਤੀ ਹੈ।[3] ਮਾਧਵਾਚਾਰੀਆ ਉੱਚਤਮ ਗਿਆਨ ਪੂਰਬਕ ਸੁਦ੍ਰਿੜ ਅਤੇ ਲਗਾਤਾਰ ਪ੍ਰੇਮ ਨੂੰ ਹੀ ਭਗਤੀ ਮੰਨਦਾ ਹੈ।[4] ਵਲਭਾਚਾਰੀਆ ਦੇ ਵਿਚਾਰ ਅਨੁਸਾਰ ਭਗਵਾਨ ਦੇ ਪ੍ਰਤੀ ਗਿਆਨ ਪੂਰਬਕ ਅਤੇ ਲਗਾਤਾਰ ਪ੍ਰੇਮ ਹੀ ਭਗਤੀ ਕਹਿੰਦੇ ਹਨ।[5] ਰਾਮਾਨੁਜ ਪ੍ਰੇਮ ਸਹਿਤ ਪ੍ਰਭੂ ਵਿਚ ਧਿਆਨ ਲਗਾਉਣ ਨੂੰ ਭਗਤੀ ਦੀ ਸਵੀਕ੍ਰਿਤੀ ਦਿੰਦੇ ਹਨ।[6] ਇਸ ਤਰ੍ਹਾਂ ਰਾਮਾਨੁਜ ਅਨੁਸਾਰ ਭਗਤੀ ਪ੍ਰੇਮਿਕਾ ਦੀ ਇਕ ਲਗਾਤਾਰ ਅਤੇ ਨਿਰੰਤਰ ਪ੍ਰਿਅ ਸਮਾਧੀ ਹੈ। ਪ੍ਰੇਮ ਵਿਚਾਰ ਦੀ ਧਾਰ ਤੇਲ ਦੀ ਧਾਰ ਵਾਂਗ ਹੀ ਅਟੁੱਟ ਹੈ। ਇਸ ਤਰ੍ਹਾਂ ਭਗਤੀ ਦਾ ਮੂਲ ਆਧਾਰ ਪ੍ਰੇਮ ਹੈ।

ਚੈਤੰਨਯ ਮਤ ਪ੍ਰੇਮਾ-ਭਗਤੀ ਨੂੰ ਇਸ ਤਰ੍ਹਾਂ ਬਿਆਨ ਕਰਦਾ ਹੈ : ਕ੍ਰਿਸ਼ਨ ਪ੍ਰੇਮ ਸਰੂਪ ਹੈ। ਉਹ ਸਾਰੇ ਜੀਵਾਂ ਲਈ ਧਿਆਨ ਰੱਖਦਾ ਹੈ। ਕ੍ਰਿਸ਼ਨ ਦਾ ਰਾਧਾ ਲਈ ਪ੍ਰੇਮ ਉਸ ਦਾ ਪ੍ਰਮਾਣ ਹੈ।[7] ਕ੍ਰਿਸ਼ਨ ਭਗਤੀ ਇਸੇ ਪ੍ਰੇਮ ਦੁਆਰਾ ਪ੍ਰਾਪਤੀ ਹੁੰਦੀ ਹੈ। ਇਹ ਸ਼ੁੱਧ ਪ੍ਰੇਮ ਹੈ ਅਤੇ ਕਾਮ ਤੋਂ ਭਿੰਨ ਹੈ।

* ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਪਰਮਾਤਮਾ ਦਾ ਗਿਆਨ ਇਸੇ ਦੁਆਰਾ ਹੁੰਦਾ ਹੈ ।

ਮਹਾਤਮਾ ਗਾਂਧੀ ਪਰਮਾਤਮਾ ਨੂੰ ਪ੍ਰੇਮ ਸਰੂਪ ਮੰਨਦਾ ਹੈ । ਜੇਕਰ ਈਸ਼ਵਰ ਸੱਚਾਈ ਹੈ ਤਾਂ
ਇਸ ਨੂੰ ਪ੍ਰੇਮ ਦੁਆਰਾ ਪ੍ਰਾਪਤ ਕੀਤਾ ਜਾ ਸਕਦਾ ਹੈ ।[8]

ਸੁਆਮੀ ਵਿਵੇਕਾਨੰਦ ਅਨੁਸਾਰ ਭਗਤੀ-ਯੋਗ ਪਰਮਾਤਮਾ ਦੀ ਅਸਲੀ ਅਤੇ ਸੱਚੀ ਖੋਜ ਹੈ
ਜਿਸ ਦਾ ਆਰੰਭ, ਮੱਧ ਅਤੇ ਅੰਤ ਪ੍ਰੇਮ ਵਿਚ ਹੁੰਦਾ ਹੈ ।[9]

ਉਪਰੋਕਤ ਪਰਿਭਾਸ਼ਾਵਾਂ ਤੋਂ ਅਸੀਂ ਇਸ ਨਤੀਜੇ 'ਤੇ ਪੁੱਜਦੇ ਹਾਂ ਕਿ ਭਗਤੀ ਕਿਸੇ ਇਕੱਲੇ
ਵਿਅਕਤੀ ਦੀ ਇਕ ਪਰਮਾਤਮਾ ਤੱਕ ਦੀ ਉਡਾਰੀ ਦਾ ਨਾਂ ਨਹੀਂ, ਇਹ ਆਤਮਾ ਦੀ ਸੰਸਾਰ ਤੋਂ
ਨਿਰਲੇਪਤਾ ਅਤੇ ਬ੍ਰਹਮ ਨਾਲ ਪ੍ਰੀਤ ਕਰਨ ਦਾ ਹੀ ਨਾਂ ਨਹੀਂ ਸਗੋਂ ਈਸ਼ਵਰ ਭਗਤ ਲਈ ਉਸ
ਚੇਤਨ ਅਨੁਰਾਗ ਦਾ ਨਾਂ ਹੈ, ਜਿਹੜਾ ਸੰਸਾਰ ਵਿਚ ਇਸ ਦੀ ਪੂਰਤੀ ਹਿੱਤ ਪ੍ਰਵਿਸ਼ਟ ਹੁੰਦਾ ਹੈ ।
ਇਸ ਤਰ੍ਹਾਂ ਇਨ੍ਹਾਂ ਅਰਥਾਂ ਵਿਚ ਭਗਤੀ ਲਈ ਸ਼ਰਧਾ, ਨਿਸ਼ਠਾ, ਵਿਸ਼ਵਾਸ ਅਤੇ ਪ੍ਰੇਮ ਦੀ ਸਖਤ
ਆਵਸ਼ਕਤਾ ਹੈ ।

ਪ੍ਰੇਮਾ-ਭਗਤੀ ਕਿਸੇ ਵੰਡ ਦੀ ਮੁਥਾਜ ਨਹੀਂ, ਪਰੰਤੂ ਫਿਰ ਵੀ ਭਗਤੀ ਅਚਾਰੀਆਂ ਨੇ
ਪ੍ਰੇਮਾ-ਭਗਤੀ ਦੇ ਪ੍ਰਮੁੱਖ ਪੰਜ ਪ੍ਰਕਾਰ ਮੰਨੇ ਹਨ — ਵੈਰਾਗ, ਸਖਾ, ਵਾਤਸਲਯ, ਦਾਸ ਅਤੇ ਕਾਂਤਾ ।
ਪਹਿਲੇ ਚਾਰ ਰੂਪਾਂ ਦੇ ਮੁਕਾਬਲਤਨ ਕਾਂਤਾ ਭਾਵ ਵਾਲੀ ਪ੍ਰੇਮਾ-ਭਗਤੀ ਨੂੰ ਸ੍ਰੇਸ਼ਟ ਮੰਨਿਆ ਗਿਆ
ਹੈ, ਕਿਉਂਕਿ ਪਹਿਲੇ ਚਾਰ ਰੂਪਾਂ ਵਿਚ ਕੁਝ ਨਾ ਕੁਝ ਵਿੱਥ ਅਤੇ ਉਪਚਾਰਕਤਾ ਬਣੀ ਰਹਿੰਦੀ ਹੈ
ਪਰੰਤੂ ਕਾਂਤਾ ਭਾਵ ਵਾਲੀ ਪ੍ਰੇਮਾ-ਭਗਤੀ ਵਿਚ ਦੋਹਾਂ ਦਾ ਇਕ ਰੂਪ ਹੋਣਾ ਜਾਂ ਪਰਸਪਰ ਸਮਾਉਣਾ
ਆਧਾਰ ਪ੍ਰਕਿਰਿਆ ਹੈ ।

ਭਗਤੀ ਮਾਰਗ ਨਿਰਸੰਦੇਹ ਸਰਬੋਤਮ ਅਤੇ ਨਿਵੇਕਲਾ ਮਾਰਗ ਹੈ । ਵੇਦਾਂ ਦੇ ਮੰਤਰ
ਕਾਂਡ, ਕਰਮ ਕਾਂਡ, ਉਪਨਿਸ਼ਦਾਂ ਦੇ ਗਿਆਨ ਕਾਂਡ ਅਤੇ ਯੋਗ ਮਾਰਗ ਤੋਂ ਬਾਅਦ ਇਹੀ
ਮਾਰਗ ਸਰਬ ਪ੍ਰਵਾਨ ਹੋਇਆ ਹੈ ਅਤੇ ਗੁਰਮਤਿ ਨੇ ਵੀ ਇਸੇ ਨੂੰ ਹੀ ਮਾਨਤਾ ਪ੍ਰਦਾਨ ਕੀਤੀ
ਹੈ । ਇਹ ਗ੍ਰਿਹਸਥੀਆਂ ਅਤੇ ਜਨ-ਸਧਾਰਣ ਦਾ ਮਾਰਗ ਹੈ । ਇਸ ਮਾਰਗ ਦੇ ਪਾਂਧੀ ਬਣਨ
ਲਈ ਕਰਮ-ਕਾਂਡ, ਜਪ-ਤਪ, ਤੀਰਥ, ਵਰਤ ਤੇ ਭੇਖ ਸਭ ਫਜ਼ੂਲ ਹਨ । ਲੋੜ ਕੇਵਲ ਪ੍ਰਭੂ
ਦੀ ਸਿਫ਼ਤ ਸਲਾਹ ਤੇ ਆਪਾ-ਸਮਰਪਿਤ ਕਰਨ ਦੀ ਹੈ । ਇਸ ਕਰਕੇ ਪ੍ਰੋ. ਪੂਰਨ ਸਿੰਘ ਨੇ
ਵੀ ਪ੍ਰੇਮ ਪ੍ਰਫੁੱਲਤਾ ਲਈ ਬਾਹਰੀ ਸਾਧਨਾ ਦੀ ਲੋੜ ਨੂੰ ਪਰਵਾਨ ਨਹੀਂ ਕੀਤਾ ਕਿਉਂਕਿ ਪ੍ਰੇਮ
ਦਾ ਆਧਾਰ ਪਰਮਾਤਮ ਸਪਿਰਟ ਹੈ । ਏਸੇ ਲਈ ਪ੍ਰੇਮ ਨੂੰ ਅੰਤਰਿਕਤਮ ਅਵਸਥਾ ਆਖਿਆ
ਹੈ ।[10] ਜਦੋਂ ਸਾਧਕ ਪ੍ਰੇਮ ਨਾਲ ਪਰਮਾਤਮਾ ਦੀ ਅਰਾਧਨਾ ਕਰਦਾ ਹੈ ਤਾਂ ਉਹ ਪ੍ਰੇਮ ਰਾਹੀਂ
ਹੀ ਪਰਮਾਤਮਾ ਨਾਲ ਇਕਮਿਕ ਹੋਣ ਦਾ ਯਤਨ ਕਰਦਾ ਹੈ । ਭਗਤੀ ਹਰ ਇਕ ਨੂੰ ਮੁਕਤੀ
ਦਾ ਵਿਸ਼ਵਾਸ ਬਿਨਾਂ ਕਿਸੇ ਭਿੰਨ ਭੇਦ ਦੇ ਦਿਵਾਉਂਦੀ ਹੈ ਭਾਵੇਂ ਕੋਈ ਪਾਪੀ, ਇਸਤਰੀ,
ਵੈਸ਼ ਜਾਂ ਸ਼ੂਦਰ ਹੋ ।

ਪ੍ਰੀਤਮ ਲਈ ਪ੍ਰਬਲ ਪਿਆਰ ਹੀ ਭਗਤੀ ਹੈ । ਇਸ ਕਰਕੇ ਇਸ ਦੇ ਲਈ ਪ੍ਰੇਮਾ-ਭਗਤੀ
ਸ਼ਬਦ ਵਰਤਿਆ ਗਿਆ ਹੈ । ਰਵਿਦਾਸ ਜੀ ਦੀ ਬਾਣੀ ਵਿਚੋਂ ਉਹਨਾਂ ਦੀ ਪ੍ਰੇਮਾ-ਭਗਤੀ ਦੀ ਝਲਕ
ਸਹਿਜੇ ਹੀ ਦਿਸ ਪੈਂਦੀ ਹੈ । ਉਹਨਾਂ ਦਾ ਪਰਮ ਧਰਮ ਮਨੋਰਥ ਭਗਤੀ ਹੈ । ਭਗਤੀ ਰਾਹੀਂ ਉਹਨਾਂ ਨੇ
ਪ੍ਰਭੂ ਦੀ ਵਡਿਆਈ ਕੀਤੀ ਹੈ :-

ਤੁਮਰੇ ਭਜਨ ਕਟਹਿ ਜਮ ਫਾਂਸਾ ॥
ਭਗਤਿ ਹੇਤ ਗਾਵੈ ਰਵਿਦਾਸਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 659)

ਈਸ਼ਵਰ ਪ੍ਰਤੀ ਪ੍ਰੇਮ ਹੀ ਭਗਤੀ ਹੈ । ਭਗਤੀ ਦਾ ਸਰੂਪ ਹੋਏ ਉਹ ਪ੍ਰੇਮਾ-ਭਗਤੀ ਲਈ ਆਪਣੀ

ਚਿੰਤਾ ਵਿਅਕਤ ਕਰਦੇ ਹਨ ਅਤੇ ਇਸਦੇ ਪ੍ਰਾਪਤ ਨਾ ਹੋਣ 'ਤੇ ਉਦਾਸ ਹੋ ਜਾਂਦੇ ਹਨ :-

ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥੮॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਉਹ ਹਰ ਸਮੇਂ ਪ੍ਰੇਮਾ-ਭਗਤੀ ਲਈ ਹੀ ਪਰਮਾਤਮਾ ਪਾਸੋਂ ਜਾਚਨਾ ਕਰਦੇ ਹਨ : ਹੇ ਪ੍ਰਭੂ ਤੇਰੀ ਮਹਿਮਾ ਅਪਰ ਅਪਾਰ ਹੈ। ਜੋਗੀ ਜਨ ਵੀ ਤੇਰਾ ਅੰਤ ਨਹੀਂ ਪਾ ਸਕਦੇ :

ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ ॥
ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਪ੍ਰਭੂ ਪ੍ਰੇਮ ਪ੍ਰਾਪਤ ਕਰਨਾ ਸੌਖਾ ਨਹੀਂ ਸਗੋਂ ਇਸ ਦੀ ਪ੍ਰਾਪਤੀ ਲਈ ਖੰਡੇ ਦੀ ਧਾਰ 'ਤੇ ਤੁਰਨਾ ਪੈਂਦਾ ਹੈ। ਜਿਵੇਂ ਕਿਸੇ ਬਹੁਮੁੱਲੀ ਵਸਤੂ ਦੇ ਖੁਸ ਜਾਣ ਦੀ ਕਲਪਨਾ ਨਾਲ ਦੁੱਖ ਦੀ ਤਰਾਟ ਛਿੜਦੀ ਹੈ। ਇਸੇ ਤਰ੍ਹਾਂ ਦਾ ਤੌਖਲਾ ਭਗਤ ਜੀ ਨੂੰ ਹੈ :-

ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 694)

ਪਿਆਰੇ ਨਾਲ ਸੰਜੋਗ ਭਗਤ ਜੀ ਦੀ ਪ੍ਰਬਲ ਇੱਛਾ ਹੈ ਇਸ ਮਿਲਾਪ ਲਈ ਕਲਵਲ ਹੋਇਆ ਭਗਤ ਜਾਚਨਾ ਕਰਦਾ ਹੈ :-

ਰਾਮ ਗੁਸਈਆ ਜੀਅ ਕੇ ਜੀਵਨਾ ॥
ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 345)

ਭਗਤ ਰਵਿਦਾਸ ਜੀ ਆਪਣੀ ਪ੍ਰੇਮਾ-ਭਗਤੀ ਨੂੰ ਬੱਦਲ-ਮੋਰ, ਚੰਦ-ਚਕੋਰ, ਦੀਵਾ-ਬੱਤੀ, ਤੀਰਥ-ਯਾਤਰੀ ਨਾਲ ਤਸ਼ਬੀਹ ਦਿੰਦੇ ਹਨ। ਉਨ੍ਹਾਂ ਅਨੁਸਾਰ ਚਾਤ੍ਰਿਕ ਵਾਂਗ ਤੀਬਰ ਇੱਛਾ ਹੀ ਮਿਲਣ ਅਨੰਦ ਪ੍ਰਦਾਨ ਕਰਦੀ ਹੈ :-

ਕਹੁ ਰਵਿਦਾਸ ਪਰਉ ਤੇਰੀ ਸਾਭਾ ॥
ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ॥੩॥ (ਗੁਰੂ ਗ੍ਰੰਥ ਸਾਹਿਬ, ਪੰਨਾ 345)

ਪਿਆਰ ਵਿਆਕੁਲਤਾ ਵਿਚ ਕਿੰਨਾ ਤਰਲਾ ਹੈ ਪਿਆਰੇ ਦੇ ਇਕ ਘੜੀ ਪਲ ਦੇ ਦੀਦਾਰ ਪ੍ਰਾਪਤ ਕਰਨ ਲਈ :-

ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਜਿਸ ਨਾਲ ਪ੍ਰੇਮ ਹੋਵੇ ਉਸ ਦੀ ਯਾਦ ਹਮੇਸ਼ਾਂ ਮਨ ਵਿਚ ਰਹਿੰਦੀ ਹੈ। ਪ੍ਰੇਮ ਅਵਸਥਾ ਵਿਚ ਇੰਦਰੀਆਂ ਵੀ ਪਿਆਰੇ ਦੇ ਧਿਆਨ ਵਿੱਚ ਲੱਗੀਆਂ ਰਹਿੰਦੀਆਂ ਹਨ, ਚਿਤ ਵਿਚ ਉਸੇ ਦਾ ਧਿਆਨ ਰਹਿੰਦਾ ਹੈ, ਨੈਣ ਉਸੇ ਨੂੰ ਵੇਖਦੇ ਹਨ, ਕੰਨ ਉਸੇ ਦਾ ਜਸ ਸੁਣਦੇ ਹਨ, ਜੀਭ ਉਸੇ ਦੀਆਂ ਗੱਲਾਂ ਕਰਦੀ ਅੰਮ੍ਰਿਤ ਰਸ ਮਾਣਦੀ ਹੈ :-

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 694)

ਪ੍ਰੇਮ ਦੀ ਡੋਰੀ ਵਿਚ ਬੱਝਣ ਵਿਚ ਇਕ ਪਰਮ ਸੁੱਖ ਹੈ ਜਿਸ ਕਰਕੇ ਇਸ ਵਿਚੋਂ ਛੁੱਟਣ ਨੂੰ ਚਿੱਤ ਨਹੀਂ ਕਰਦਾ :-

ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥
ਕਹਿ ਰਵਿਦਾਸ ਛੂਟਿਬੋ ਕਵਨ ਗੁਨ ॥੩॥ (ਗੁਰੂ ਗ੍ਰੰਥ ਸਾਹਿਬ, ਪੰਨਾ 487)

ਪ੍ਰੇਮ ਦੇ ਬੰਧਨ ਵਿਚ ਬੱਝਣ ਦਾ ਆਨੰਦ ਸੰਸਾਰ ਵਿਚ ਰਹਿੰਦਿਆਂ ਹੀ ਪ੍ਰਾਪਤ ਹੋ ਸਕਦਾ ਹੈ। ਪ੍ਰੇਮ ਤੇ ਮੋਹ ਵਿਚ ਬਹੁਤ ਅੰਤਰ ਹੈ। ਮੋਹ ਵਿਕਾਰ ਹੈ ਤੇ ਪ੍ਰੇਮ ਸਦਗੁਣ। ਮੋਹ ਤੋੜਦਾ ਹੈ ਤੇ ਪ੍ਰੇਮ ਜੋੜਦਾ ਹੈ। ਭਗਤ ਰਵਿਦਾਸ ਜੀ ਦੇ ਨਿਮਨ ਮਹਾਂਵਾਕ ਇਸ ਅੰਤਰ ਨੂੰ ਭਲੀ-ਭਾਂਤ ਨਿਖੇੜਦੇ ਹਨ :

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥
ਮਾਧਵੇ ਜਾਨਤ ਹਹੁ ਜੈਸੀ ਤੈਸੀ ॥
ਅਬ ਕਹਾ ਕਰਹੁਗੇ ਐਸੀ ॥੧॥ ਰਹਾਉ ॥ (ਗੁਰੂ ਗ੍ਰੰਥ ਸਾਹਿਬ, ਪੰਨਾ 658)

ਮੋਹ ਵਿਚ ਕਬਜ਼ੇ ਦੀ ਭਾਵਨਾ ਹੈ ਤੇ ਪ੍ਰੇਮ ਵਿਚ ਤਿਆਗ ਦੀ ਬਿਰਤੀ ਹੈ। ਪ੍ਰੇਮ ਵਿਚ ਨਿਮਰਤਾ, ਗਰੀਬੀ ਤੇ ਆਪਾ ਸਮਰਪਨ ਦੀ ਭਾਵਨਾ ਹੁੰਦੀ ਹੈ। ਇਸੇ ਕਰਕੇ ਭਗਤ ਜੀ ਕਹਿੰਦੇ ਹਨ, ਹੇ ਪ੍ਰਿਆ ਜੇ ਤੁਸੀਂ ਸਾਨੂੰ ਮੋਹ ਦੀ ਰੱਸੀ ਵਿਚ ਬੰਨ੍ਹਿਆ ਹੈ ਤਾਂ ਅਸੀਂ ਤੁਹਾਨੂੰ ਪ੍ਰੇਮ ਬੰਧਨ ਪਾ ਕੇ ਬੰਨ੍ਹ ਲਿਆ ਹੈ। ਹੇ ਪ੍ਰਭੂ ਸਾਡੀ ਪ੍ਰੀਤ ਨੂੰ ਤੁਸੀਂ ਜਾਣਦੇ ਹੋ ਹੁਣ ਤੋੜ ਵਿਛੋੜਾ ਕਿਉਂ ਕਰਦੇ ਹੋ ? ਜੇ ਤੁਸੀਂ ਪ੍ਰੀਤ ਨਹੀਂ ਤੋੜੋਗੇ ਤਾਂ ਮੈਂ ਵੀ ਨਹੀਂ ਤੋੜਾਂਗਾ।

ਮਾਧਵੇ ਤੁਮ ਨਾ ਤੋਰਹੁ ਤਉ ਹਮ ਨਹੀ ਤੋਰਹਿ ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 658)

ਸਿਮਰਨ ਵਿਚ ਪ੍ਰੇਮ ਦੀ ਅਵਸਥਾ ਬਿਰਹਾ ਦੀ ਅਵਸਥਾ ਹੁੰਦੀ ਹੈ। ਇਸ ਅਵਸਥਾ ਵਿਚ ਸਾਧਕ ਆਪਣੇ ਪ੍ਰੀਤਮ ਦੀ ਨਿਰੰਤਰ ਯਾਦ ਵਿਚ ਹਰ ਸਮੇਂ ਤੇ ਹਰ ਸਥਾਨ ਵਿਚ ਉਸੇ ਨੂੰ ਵੇਖਦਾ ਹੈ। ਕਦੇ ਉਹ ਪ੍ਰਭੂ ਦੇ ਕਠੋਰਪਨ ਤੋਂ ਤੰਗ ਆ ਕੇ ਉਸ ਨੂੰ ਆਪਣੇ ਸਾਹਮਣੇ ਬਿਠਾ ਕੇ ਕੋਸਦਾ ਹੈ, ਕਦੀ ਪ੍ਰੇਮ ਮਗਨ ਹੋ ਕੇ ਉਸ ਦੇ ਨਾਲ ਸੰਜੋਗ-ਸੁਖ ਦਾ ਅਨੁਭਵ ਕਰਦਾ ਹੈ। ਇਹ ਪ੍ਰੇਮ ਬੜਾ ਹੀ ਪ੍ਰਬਲ ਹੈ ਜਿਵੇਂ ਮਛਲੀ ਪਾਣੀ ਨੂੰ ਪਿਆਰ ਕਰਦੀ ਹੈ ਭਾਵ ਪਾਣੀ ਬਿਨਾਂ ਪਲ ਛਿਨ ਵੀ ਨਹੀਂ ਰਹਿ ਸਕਦੀ ਤੇ ਉਸ ਨਾਲੋਂ ਵਿਛੜ ਕੇ ਮਰ ਮੁੱਕ ਜਾਂਦੀ ਹੈ ਪਰੰਤੂ ਉਹ ਪਾਣੀ ਨਾਲੋਂ ਪ੍ਰੀਤ ਨਹੀਂ ਤੋੜਦੀ ਸਗੋਂ ਖਾਣ ਵਾਲੇ ਨੂੰ ਪਾਣੀ ਪੀਣ ਲਈ ਮਜਬੂਰ ਕਰਦੀ ਹੈ :-

ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥
ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 658)

ਜਿਸ ਤਰ੍ਹਾਂ ਮੱਛਲੀ ਤੇ ਜਲ ਦੋਹਾਂ ਦਾ ਲਗਾਤਾਰ ਪ੍ਰੇਮ ਬਣਿਆ ਰਹਿੰਦਾ ਹੈ। ਇਸੇ ਤਰ੍ਹਾਂ ਪ੍ਰੇਮਾ-ਭਗਤੀ ਵਿਚ ਰੱਤੇ ਭਗਤ ਉਪਰ ਭਾਵੇਂ ਜਿੰਨੀਆਂ ਮਰਜ਼ੀ ਬਿਪਤਾਵਾਂ ਆ ਪੈਣ, ਉਸ ਦਾ ਸਰੀਰ ਵੀ ਟੁਕੜੇ-ਟੁਕੜੇ ਹੋ ਜਾਵੇ ਤਾਂ ਵੀ ਉਸ ਵਿਚੋਂ ਪ੍ਰਭੂ-ਭਗਤੀ ਅਤੇ ਪ੍ਰਭੂ-ਭਗਤੀ ਦੀ ਲਾਲਸਾ ਖ਼ਤਮ ਨਹੀਂ ਹੁੰਦੀ। ਇਸੇ ਕਰਕੇ ਭਗਤ ਜੀ ਇਹ ਅਰਜ਼ੋਈ ਕਰਦੇ ਹਨ ਕਿ ਹੇ ਪਰਮਾਤਮਾ ਤੇਰਾ ਅਤੇ ਮੇਰਾ ਸੰਬੰਧ ਜੀਵਤ ਤੇ ਮਰਨ ਬਾਅਦ ਦੋਹਾਂ ਅਵਸਥਾਵਾਂ ਵਿਚ ਬਣਿਆ ਰਹੇ।

ਰਵਿਦਾਸ ਜੀ ਦੇ ਹਿਰਦੇ ਵਿਚ ਪ੍ਰਭੂ ਮਿਲਾਪ ਹੇ ਲਈ ਚਕੋਰ ਦੀ ਤਰ੍ਹਾਂ ਵਿਆਕੁਲਤਾ ਅਤੇ ਮਿਲਾਪ ਹੋ ਜਾਣ 'ਤੇ ਉਸ ਦਾ ਹਿਰਦਾ ਮੋਰ ਦੀ ਤਰ੍ਹਾਂ ਲੋਚ ਉਠਦਾ ਹੈ। ਇਸ ਆਨੰਦ ਦੀ ਪ੍ਰਾਪਤੀ ਦਾ ਕੇਂਦਰੀ ਧੁਰਾ ਸਤ-ਸੰਗਤਿ ਨੂੰ ਪ੍ਰਵਾਨ ਕਰਦਿਆਂ ਹੋਇਆਂ ਕਹਿੰਦੇ ਹਨ :-

ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥
ਸਤ ਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਭਗਤ ਰਵਿਦਾਸ ਜੀ ਪ੍ਰਭੂ ਪ੍ਰੇਮ ਵਿਚ ਰੰਗੇ ਹੋਏ ਪ੍ਰਭੂ ਦਾ ਰੂਪ ਹੀ ਹੋ ਜਾਂਦੇ ਹਨ। ਪ੍ਰਭੂ ਤੇ ਉਹਨਾਂ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ :-

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 93)

ਜਦੋਂ ਪਰਮਾਤਮਾ ਨਾਲ ਇਕਮਿਕਤਾ ਜਾਂ ਅਭੇਦਤਾ ਪ੍ਰਾਪਤ ਹੋ ਜਾਂਦੀ ਹੈ ਤਾਂ ਹੋਰ ਕੋਈ ਲਾਲਸਾ ਨਹੀਂ ਰਹਿ ਜਾਂਦੀ। ਇਸੇ ਅਵਸਥਾ 'ਤੇ ਪਹੁੰਚਣ ਲਈ ਜਗਿਆਸੂ ਸਾਰੀ ਉਮਰ ਤੜਪਦਾ ਰਹਿੰਦਾ ਹੈ। ਉਹ ਇਸ ਅਵਸਥਾ 'ਤੇ ਪਹੁੰਚ ਕੇ ਕਹਿ ਉਠਦਾ ਹੈ :-

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 657)

ਉਪਰੋਕਤ ਵਿਵਰਣ ਤੋਂ ਸਪੱਸ਼ਟ ਹੈ ਕਿ ਰਵਿਦਾਸ ਬਾਣੀ ਵਿਚ ਪ੍ਰੇਮਾ-ਭਗਤੀ ਚਰਮ ਸੀਮਾ ਨੂੰ ਪ੍ਰਾਪਤ ਹੈ। ਇਸ ਅਵਸਥਾ ਨੂੰ ਪ੍ਰਾਪਤ ਕਰਨਾ ਹੀ ਸਾਰੇ ਅਧਿਆਤਮਿਕ ਖੋਜੀਆਂ ਦਾ ਪ੍ਰਮੁੱਖ ਟੀਚਾ ਹੈ, ਜਿੱਥੇ ਸਦਾ ਆਨੰਦ ਹੀ ਆਨੰਦ ਹੈ, ਪ੍ਰੇਮ ਹੀ ਪ੍ਰਭੂ ਹੈ ਤੇ ਪ੍ਰਭੂ ਹੀ ਪ੍ਰੇਮ ਹੈ। ਇਸ ਅਵਸਥਾ 'ਤੇ ਪਹੁੰਚੇ ਹੋਏ ਵਿਅਕਤੀ ਦੇ ਮਨ ਵਿਚੋਂ ਭਰਮ-ਭੁਲੇਖੇ ਦੂਰ ਹੋ ਜਾਂਦੇ ਹਨ। ਜਿਸ ਤਰ੍ਹਾਂ ਬਨਸਪਤੀ ਫਲਾਂ ਲਈ ਫੁਲਦੀ ਹੈ ਜਦੋਂ ਫਲ ਲੱਗ ਜਾਏ ਫੁੱਲ ਨਾਸ ਹੋ ਜਾਂਦੇ ਹਨ। ਇਸੇ ਤਰ੍ਹਾਂ ਕਰਮਾਂ ਦਾ ਅਭਿਆਸ ਗਿਆਨ ਪ੍ਰਾਪਤੀ ਲਈ ਲੋੜੀਂਦਾ ਹੈ। ਗਿਆਨ ਦੀ ਪ੍ਰਾਪਤੀ ਹੋ ਜਾਣ 'ਤੇ ਕਰਮ ਬੇਲੋੜੇ ਜਾਪਦੇ ਹਨ। ਸੂਝਵਾਨ ਔਰਤ ਘਿਉ ਲਈ ਦਹੀਂ ਰਿੜਕਦੀ ਹੈ। ਇਸੇ ਤਰ੍ਹਾਂ ਗਿਆਨੀ ਲੋਕ ਗਿਆਨ ਦੀ ਪ੍ਰਾਪਤੀ ਲਈ ਕਰਮ ਕਰਦੇ ਹਨ। ਗਿਆਨ ਦੀ ਪ੍ਰਾਪਤੀ ਜੀਵਨ ਮੁਕਤ ਦੀ ਪਦਵੀ ਪ੍ਰਦਾਨ ਕਰਦੀ ਹੈ। ਇਸੇ ਅਵਸਥਾ ਨੂੰ ਪ੍ਰਾਪਤ ਵਿਅਕਤੀ ਨੂੰ ਭਗਤ ਰਵਿਦਾਸ ਜੀ ਬੇਗਮਪੁਰਾ ਦਾ ਵਸਨੀਕ ਕਹਿੰਦੇ ਹੋਏ ਇਸ ਤਰ੍ਹਾਂ ਬਿਆਨ ਕਰਦੇ ਹਨ :-

ਬੇਗਮਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 345)

## ਹਵਾਲੇ ਅਤੇ ਸਹਾਇਕ ਪੁਸਤਕਾਂ

1. ਭਾਈ ਕਾਨ੍ਹ ਸਿੰਘ ਨਾਭਾ, *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ 806.
ਡਾ. ਰਤਨ ਸਿੰਘ ਜੱਗੀ (ਸੰਪਾ.), *ਸਾਹਿਤ ਕੋਸ਼ (ਪਰਿਭਾਸ਼ਿਕ ਸ਼ਬਦਾਵਲੀ)*, ਪੰਨਾ 727.

2 ਭਾਈ ਕਾਨ੍ਹ ਸਿੰਘ ਨਾਭਾ, ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 902.
ਡਾ. ਰਤਨ ਸਿੰਘ ਜੱਗੀ (ਸੰਪਾ.), ਸਾਹਿਤ ਕੋਸ਼ (ਪਰਿਭਾਸ਼ਿਕ ਸ਼ਬਦਾਵਲੀ), ਪੰਨਾ 727.
ਵਿਸਤਾਰ ਲਈ ਗੁਰਸ਼ਰਨ ਕੌਰ ਜੱਗੀ, *ਪ੍ਰੇਮਾ-ਭਗਤੀ : ਸਰੂਪ ਅਤੇ ਵਿਕਾਸ*, ਪੰਨੇ 9-10.
3 ਉਧਰਿਤ, ਡਾ. ਮਨਮੋਹਨ ਸਿੰਘ, *ਭਗਤੀ ਸਿਧਾਂਤ ਦੇ ਆਧਾਰ ਸ੍ਰੋਤ*, ਪੰਨਾ 2.
4 *ਉਹੀ*
5 *ਉਹੀ*
6 *ਉਹੀ*
7 ਡਾ. ਸ਼ਾਂਤੀ ਨਾਥ ਗੁਪਤਾ, *ਭਾਰਤੀ ਦਰਸ਼ਨ*, ਪੰਨਾ 280.
8 ਉਹੀ, ਪੰਨਾ 322
9 ਡਾ. ਰਤਨ ਸਿੰਘ ਜੱਗੀ (ਸੰਪਾ.), *ਸਾਹਿਤ ਕੋਸ਼ (ਪਰਿਭਾਸ਼ਿਕ ਸ਼ਬਦਾਵਲੀ)*, ਪੰਨਾ 730.
10 Prof. Puran Singh. *Spirit of the Sikhs*. Part-II. Vol. II, Page 170.
11 ਦੇਵਿੰਦਰ ਸਿੰਘ ਉਸਮਾਨਣ (ਸੰਪਾ.), *ਪ੍ਰੇਮ ਅੰਬੋਧ*, ਪੰਨੇ 36-46.
12 ਭਾਈ ਜੋਧ ਸਿੰਘ, *ਭਗਤ ਰਵਿਦਾਸ ਜੀਵਨ ਤੇ ਰਚਨਾ*
13. ਅਮਰ ਸਿੰਘ (ਸੰਪਾ.), ਬਾਣੀ ਭਗਤ ਰਵਿਦਾਸ ਜੀ ਕੀ (ਪਾਠ, ਤੁਕ, ਤਤਕਰਾ, ਅਨੁਕ੍ਰਮਣਿਕਾ ਅਤੇ ਕੋਸ਼)
14. ਡਾ. ਬਲਕਾਰ ਸਿੰਘ, *ਸਿੱਖ ਰਹੱਸਵਾਦ*
15. ਪ੍ਰੋ. ਪੂਰਨ ਸਿੰਘ, *ਸਿੱਖੀ ਦੀ ਆਤਮਾ*
16. ਡਾ. ਮਨਮੋਹਨ ਸਿੰਘ, *ਗੁਰੂ ਨਾਨਕ ਤੇ ਭਗਤੀ ਅੰਦੋਲਨ*
17. ਪ੍ਰਿੰ. ਤੇਜਾ ਸਿੰਘ, *ਸਿੱਖ ਧਰਮ ਫਿਲਾਸਫੀ*

# ਭਗਤ ਰਵਿਦਾਸ ਬਾਣੀ ਦੇ ਸਾਹਿਤਕ ਆਧਾਰ ਗੁਰਬਾਣੀ ਦੇ ਸੰਦਰਭ ਵਿਚ

ਰਾਜਵਿੰਦਰ ਕੌਰ*

ਭਗਤ ਰਵਿਦਾਸ ਜੀ ਮੱਧਕਾਲੀ ਭਗਤੀ ਕਾਵਿ ਪਰੰਪਰਾ ਦੇ ਮਹਾਨ ਭਗਤਾਂ ਵਿਚੋਂ ਇਕ ਸਨ। ਆਪ ਨੇ ਪ੍ਰਭੂ ਭਗਤੀ ਦੀ ਇਕ ਮਾਨਵਵਾਦੀ ਉਦਾਹਰਣ ਦੁਨੀਆਂ ਦੇ ਸਨਮੁੱਖ ਰੱਖੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ 40 ਸ਼ਬਦ ਸੰਕਲਿਤ ਕੀਤੇ ਗਏ ਹਨ, ਜਿਨ੍ਹਾਂ ਦੇ ਅਧਿਐਨ ਰਾਹੀਂ ਆਪ ਦੀ ਅਧਿਆਤਮਿਕ ਵਿਚਾਰਧਾਰਾ ਅਤੇ ਭਗਤੀ ਭਾਵਨਾ ਬਾਰੇ ਬਾ-ਖ਼ੂਬੀ ਪਤਾ ਚੱਲਦਾ ਹੈ।

ਭਗਤ ਰਵਿਦਾਸ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦਾਂ ਦੇ ਰੂਪਗਤ ਪੱਖ 'ਤੇ ਨਜ਼ਰ ਮਾਰੀਏ ਤਾਂ ਕਾਫ਼ੀ ਸਮਾਨਤਾਵਾਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ, ਸਾਹਿਤ ਤੇ ਸਭਿਆਚਾਰ ਦੀ ਅਨਮੋਲ ਵਿਰਾਸਤ ਹੈ। ਇਸ ਵਿਚ ਸੰਕਲਿਤ 'ਬਾਣੀ' ਦੀ ਰਚਨਾ ਪ੍ਰਕਿਰਿਆ ਅਧੀਨ ਕਾਵਿ-ਰੂਪਾਂ ਅਤੇ ਗਾਇਨ-ਰੂਪਾਂ ਦਾ ਸੰਯੁਕਤ ਅਤੇ ਸਮਨਵੈ ਰੂਪ ਦ੍ਰਿਸ਼ਟੀਗੋਚਰ ਹੁੰਦਾ ਹੈ।

ਹੱਥਲੇ ਪਰਚੇ ਵਿਚ ਅਸੀਂ ਭਗਤ ਰਵਿਦਾਸ ਬਾਣੀ ਦੇ ਸਾਹਿਤਕ ਆਧਾਰ ਦੀ ਸਮੁੱਚੀ ਬਾਣੀ ਵਿਚੋਂ ਤਲਾਸ਼ਣ ਦੀ ਕੋਸ਼ਿਸ਼ ਕਰ ਰਹੀ ਹਾਂ।

## 1. ਸ਼ੈਲੀਗਤ ਆਧਾਰ

ਗੁਰਬਾਣੀ ਅਤੇ ਭਗਤ ਰਵਿਦਾਸ ਬਾਣੀ ਵਾਰਤਕ ਤੇ ਵਾਰਤਕ ਸ਼ੈਲੀ ਵਿਚਲੀ ਸ਼ੈਲੀਗਤ ਸਾਂਝ ਨੂੰ ਵੇਖਣ ਤੋਂ ਪਹਿਲਾਂ 'ਸ਼ੈਲੀ ਕੀ ਹੈ?' ਬਾਰੇ ਜਾਨਣਾ ਸਾਰਥਿਕ ਸਿੱਧ ਹੋਵੇਗਾ।

ਕਿਸੇ ਵੀ ਸਾਹਿਤ ਵਿਚ ਸ਼ੈਲੀ ਦਾ ਅਰਥ ਰਚਨਾ ਵਿਚੋਂ ਪ੍ਰਗਟ ਹੁੰਦੀ ਲੇਖਕ ਦੀ ਸ਼ਖ਼ਸੀਅਤ ਤੋਂ ਹੈ। ਭਾਵ ਕਿਸੇ ਵਾਰਤਕਕਾਰ ਦੀ ਸ਼ੈਲੀ ਦਾ ਅਧਿਐਨ ਉਸ ਲੇਖਕ ਦੀ ਸ਼ਖ਼ਸੀਅਤ ਨੂੰ ਉਸਦੀ ਲਿਖਤ 'ਚੋਂ ਲੱਭਣ ਤੇ ਪਛਾਨਣ ਦਾ ਯਤਨ ਹੁੰਦਾ ਹੈ। ਲੇਖਕ ਦੀ ਸ਼ਖ਼ਸੀਅਤ ਦੀ ਇਹ ਪਛਾਣ ਲਿਖਤ ਵਿਚ ਸ਼ਬਦਾਂ ਦੀ ਵਰਤੋਂ, ਵਾਕਾਂ ਦੀ ਬਣਤਰ, ਸਰਲਤਾ, ਸਾਦਗੀ, ਰਵਾਨਗੀ, ਮਿਠਾਸ, ਵਿਅੰਗ ਤੋਂ ਵੀ ਕੀਤੀ ਜਾ ਸਕਦੀ ਹੈ। ਸ਼ਖ਼ਸੀਅਤ ਤੋਂ ਇਲਾਵਾ ਕਿਸੇ ਰਚਨਾ ਦਾ ਵਿਸ਼ਾ-ਵਸਤੂ, ਲੇਖਕ ਦੀ ਸਮਕਾਲੀ ਸਥਿਤੀ ਤੇ ਮੰਤਵ ਆਦਿ ਕੁਝ ਅਜਿਹੇ ਤੱਤ ਹਨ, ਜਿਹੜੇ ਕਿਸੇ ਵੀ ਵਾਰਤਾਕਾਰ ਦੀ ਸ਼ੈਲੀ ਨੂੰ ਪ੍ਰਭਾਵਿਤ ਕਰਦੇ ਹਨ।

ਦੂਜੇ ਸ਼ਬਦਾਂ ਵਿਚ ਵਿਚਾਰ, ਭਾਸ਼ਾ ਦਾ ਜਾਮਾ ਪਾ ਕੇ ਸ਼ੈਲੀ ਦਾ ਰੂਪ ਧਾਰਦੇ ਹਨ। ਇਸੇ ਲਈ ਹੀ ਸ਼ੈਲੀ ਨੂੰ ਸ਼ਖ਼ਸੀਅਤ ਆਖਿਆ ਗਿਆ ਹੈ, ਕਿਉਂਕਿ ਸ਼ੈਲੀ ਵਿਚ ਹੀ ਲੇਖਕ ਦੀ ਸ਼ਖ਼ਸੀਅਤ ਲੁਕੀ ਹੋਈ ਹੁੰਦੀ ਹੈ। ਸ਼ੈਲੀ ਸੰਬੰਧੀ ਉਪਰੋਕਤ ਦ੍ਰਿਸ਼ਟੀਕੋਣ ਦੇ ਆਧਾਰ 'ਤੇ ਭਗਤ ਰਵਿਦਾਸ ਜੀ ਦੀ ਬਾਣੀ ਅਤੇ ਗੁਰਬਾਣੀ ਦਾ ਅਧਿਐਨ ਕੀਤਿਆਂ ਪਤਾ ਚੱਲਦਾ ਹੈ ਕਿ ਭਗਤ ਰਵਿਦਾਸ ਜੀ ਦੀ ਸ਼ਖ਼ਸੀਅਤ ਦੀ ਉਸਾਰੀ ਵਿਚ ਉਸ ਸਮੇਂ ਦੇ ਧਾਰਮਿਕ ਅਤੇ ਸਮਾਜਿਕ ਵਾਤਾਵਰਨ ਨੇ ਬੜਾ ਅਸਰ ਪਾਇਆ।

---

* ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਵਸਤੂ ਪੱਖੋਂ ਜਿੱਥੇ ਸਮੁੱਚੀ ਗੁਰਬਾਣੀ ਦੀ ਸ਼ਬਦ ਜੋੜ, ਛੰਦ-ਬੱਧਤਾ, ਰਸਾਤਮਕਤਾ ਅਤੇ ਭਾਸ਼ਾਈ ਭਿੰਨਤਾ ਵਿਚ ਏਕਤਾ ਦਾ ਸਮੁੱਚਾ ਮਾਣ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਜਾਂਦਾ ਹੈ, ਉਥੇ ਵੱਖ-ਵੱਖ ਬਾਣੀਕਾਰ ਭਗਤਾਂ ਦੀ ਬਾਣੀ ਦੀ ਗੁਰਬਾਣੀ ਨਾਲ ਸ਼ਾਬਦਿਕ ਏਕਤਾ, ਰਸ ਅਨੁਭੂਤੀ ਦੀ ਸਮਾਨਤਾ, ਛੰਦਾ-ਬੰਦੀ ਅਤੇ ਰੌਚਿਕਤਾ ਦੇ ਵੱਖ-ਵੱਖ ਪਹਿਲੂਆਂ ਤੋਂ ਹੋਰਨਾਂ ਭਗਤ ਸਾਹਿਬਾਨਾਂ ਵਾਂਗ ਰਵਿਦਾਸ ਜੀ ਦੀ ਬਾਣੀ ਵਿਚੋਂ ਵੀ ਪ੍ਰਗਟ ਹੁੰਦੀ ਹੈ। ਮੁੱਖ ਰੂਪ ਵਿਚ ਸਤਿਨਾਮੁ ਤੇ ਗੁਰ ਪ੍ਰਸਾਦਿ ਵਰਗੇ ਜੋ ਗੁਰਮਤਿ ਸਿਧਾਂਤ ਦੇ ਕੇਂਦਰੀ ਸ਼ਬਦਾਂ ਵਜੋਂ ਜਾਣੇ ਜਾਂਦੇ ਹਨ,[1] ਉਨ੍ਹਾਂ ਦਾ ਪ੍ਰਯੋਗ ਰਵਿਦਾਸ ਬਾਣੀ ਵਿਚ ਵੀ ਮਿਲਦਾ ਹੈ :

ਜਨ ਰਵਿਦਾਸ ਰਾਮ ਰੰਗਿ ਰਾਤਾ ॥
ਇਉ ਗੁਰ ਪਰਸਾਦਿ ਨਰਕ ਨਹੀ ਜਾਤਾ॥੩॥੫॥[2]
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ
ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥[3]

ਇਸ ਤੋਂ ਇਲਾਵਾ ਉਰਸਾ, ਸਾਧ ਸੰਗਤ, ਬੇਨਤੀ, ਸਰਨਾਗਤੀ, ਜੀਵਨ ਮੁਕਤ, ਪ੍ਰੇਮ ਭਗਤ ਆਦਿ ਸ਼ਬਦ ਰਵਿਦਾਸ ਬਾਣੀ ਅਤੇ ਗੁਰਬਾਣੀ ਵਿਚ ਸਮਅਰਥਕ ਰੂਪ ਵਿਚ ਵਰਤੇ ਗਏ ਹਨ।

## ਛੰਦ ਬੋਧ

ਗੁਰੂ ਸਾਹਿਬਾਨ ਦੁਆਰਾ ਆਪਣੀ ਬਾਣੀ ਵਿਚ ਵਰਤੇ ਗਏ ਛੰਦ — ਦੋਹਰਾ, ਚੌਪਈ ਰਵਿਦਾਸ ਬਾਣੀ ਵਿਚ ਪੂਰਨ ਨਿਪੁੰਨਤਾ ਨਾਲ ਪ੍ਰਯੋਗ ਕੀਤੇ ਗਏ ਹਨ। ਛੰਦ ਬੱਧ ਰਚਨਾ ਹੋਣ ਦੇ ਬਾਵਜੂਦ ਵੀ ਕਈ ਥਾਂ ਖੁੱਲ੍ਹ ਅਤੇ ਢਿੱਲ ਵੀ ਰਖੀ ਗਈ ਹੈ। ਸਮੁੱਚੇ ਸ਼ਬਦ ਦਾ ਭਾਵ ਗੁਰਬਾਣੀ ਦੀ ਤਰ੍ਹਾਂ ਰਹਾਉ ਦੀਆਂ ਪੰਕਤੀਆਂ ਵਿਚ ਰਖਿਆ ਗਿਆ ਹੈ। ਅਨੰਦ ਭਾਵ ਪ੍ਰਗਟਾਉਣ ਵਾਲੀ ਗੁਰਬਾਣੀ ਦੇ ਅੰਗ ਰੂਪ ਵਿਚ ਰਵਿਦਾਸ ਬਾਣੀ ਵੀ ਸ਼ਾਂਤ ਰਸ ਅਤੇ ਸ਼ਿੰਗਾਰ ਰਸ ਦਾ ਸੰਚਾਰ ਕਰਦੀ ਹੈ :-

ਜਉ ਤੁਮ ਗਿਰਿਵਰ ਤਉ ਹਮ ਮੋਰਾ ॥
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥[4]
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥[5]
ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥[6]
ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ ਰਹਾਉ ॥[7]

ਗੁਰਬਾਣੀ ਵਿਚ ਅਨੰਦਮਈ ਭਾਵ ਇਸ ਪ੍ਰਕਾਰ ਵਰਣਿਤ ਹਨ :

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥
ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥[8]

## ਮੁਹਾਵਰੇ ਤੇ ਅਲੰਕਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿੱਥੇ ਅਧਿਆਤਮਿਕਤਾ ਦਾ ਅਮੁੱਲ ਭੰਡਾਰ ਹਨ, ਉਥੇ ਇਹ ਵਿਭਿੰਨ ਭਾਸ਼ਾਵਾਂ, ਇਤਿਹਾਸਕ, ਮਿਥਿਹਾਸਕ ਤੇ ਪੌਰਾਣਿਕ ਕਥਾਵਾਂ ਤੇ ਹਵਾਲਿਆਂ ਨਾਲ ਵੀ ਭਰਪੂਰ ਹਨ। ਇਸ ਵਿਚ ਸੰਸਕ੍ਰਿਤ ਤੇ ਸਭਿਆਚਾਰਕ ਰੂੜ੍ਹੀਆਂ ਭਰੀ ਬਿੰਬਾਵਲੀ ਹੈ। ਇਸ ਦੇ ਨਾਲ ਇਹ ਅਖਾਣਾਂ, ਮੁਹਾਵਰਿਆਂ ਅਤੇ ਅਲੰਕਾਰ ਜੜਤ ਸ਼ਬਦਾਵਲੀ ਦਾ ਅਦੁੱਤੀ ਕੋਸ਼ ਹੈ। ਥਾਂ-ਥਾਂ 'ਤੇ ਦ੍ਰਿਸ਼ਟਾਂਤ, ਉਪਮਾ, ਰੂਪਕ ਵਰਗੇ ਕੀਮਤੀ ਅਲੰਕਾਰ ਜੜ੍ਹੇ ਹੋਏ ਹਨ :

ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ ॥[9]
ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥
ਜਿਉ ਕੰਚਨ ਸੋਹਾਗਾ ਢਾਲੈ ॥[10]
ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥[11]
ਸੰਤ ਕਾ ਦੋਖੀ ਇਉ ਬਿਲਲਾਇ ॥ ਜਿਉ ਜਲ ਬਿਹੂਨ ਮਛੁਲੀ ਤੜਫੜਾਇ ॥
ਸੰਤ ਦਾ ਦੋਖੀ ਭੂਖਾ ਨਹੀ ਰਾਜੈ ॥ ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ॥
ਸੰਤ ਕਾ ਦੋਖੀ ਛੁਟੈ ਇਕੇਲਾ ॥ ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ ॥[12]

ਗੁਰਬਾਣੀ ਦਾ ਅੰਗ ਹੋਣ ਵਜੋਂ ਰਵਿਦਾਸ ਬਾਣੀ ਵਿਚ ਵੀ ਲੋਕ ਭਾਸ਼ਾ ਅਤੇ ਲੋਕ ਮੁਹਾਵਰਿਆਂ ਭਰੀ ਸ਼ਬਦਾਵਲੀ ਅਲੰਕਾਰ ਯੁਗਤ ਦ੍ਰਿਸ਼ਟੀਗੋਚਰ ਹੁੰਦੀ ਹੈ :

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥[13]
ਕੂਪ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ ॥[14]
ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥
ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥[15]
ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥[16]
ਜਉ ਤੁਮ ਦੀਵਰਾ ਤਉ ਹਮ ਬਾਤੀ ॥
ਜਉ ਤੁਮ ਤੀਰਥ ਤਉ ਹਮ ਜਾਤੀ ॥[17]
ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ ਰਹਾਉ ॥[18]

ਭਗਤ ਰਵਿਦਾਸ ਜੀ ਨੇ ਆਪਣੀ ਰਚਨਾ ਵਿਚ ਪਦ ਅਤੇ ਦੋਹਾ ਕਾਵਿ ਰੂਪਾਂ ਨੂੰ ਵਧੇਰੇ ਵਰਤਿਆ ਹੈ। ਇਕ ਰਚਨਾ ਆਪ ਜੀ ਦੀ ਆਰਤੀ ਅਤੇ ਅਸ਼ਟਪਦੀ ਕਾਵਿ ਰੂਪ ਵਿਚ ਵੀ ਮਿਲਦੀ ਹੈ। ਦਰਅਸਲ ਪਦ-ਸ਼ੈਲੀ, ਮਧਕਾਲੀ ਕਾਵਿ ਖੇਤਰ ਵਿਚ ਬੜੀ ਲੋਕ-ਪ੍ਰਿਯ ਰਹੀ ਹੈ, ਜਿਸ ਨੂੰ ਭਗਤ ਜੀ ਦੇ ਪੂਰਵਵਰਤੀ ਸੰਤਾਂ ਨੇ ਵੀ ਆਪਣੀ ਰਚਨਾ ਹਿਤ ਚੁਣਿਆ।

## II. ਭਾਸ਼ਾਗਤ ਆਧਾਰ

ਭਾਸ਼ਾ, ਮਨੁੱਖ ਜਾਤੀ ਦੀ ਸਭ ਤੋਂ ਵੱਡੀ ਪ੍ਰਾਪਤੀ ਹੈ। ਹਰ ਇਕ ਸਮਾਜ, ਜਾਤੀ ਦੇ ਮਨੁੱਖ ਕੋਈ ਨਾ ਕੋਈ ਭਾਸ਼ਾ ਬੋਲਦੇ ਹਨ ਤੇ ਹਰ ਬੋਲਣ ਵਾਲਾ ਜਾਣਦਾ ਹੈ ਕਿ ਭਾਸ਼ਾ ਕੀ ਹੈ ? ਪ੍ਰੰਤੂ ਭਾਸ਼ਾ ਦੀ ਪਰਿਭਾਸ਼ਾ ਕਰਨ ਲੱਗਿਆਂ ਕਈ ਔਕੜਾਂ ਪੇਸ਼ ਆਉਂਦੀਆਂ ਹਨ। ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਭਾਸ਼ਾ ਮਨੁੱਖ ਜਾਤੀ ਦੇ ਆਪਸੀ ਵਿਚਾਰ ਵਟਾਂਦਰੇ ਦਾ ਸਾਧਨ ਹੈ। ਇਸੇ ਕਥਨ ਨੂੰ ਕੁਝ ਤਕਨੀਕੀ ਰੰਗਤ ਦੇ ਕੇ ਇਹ ਵੀ ਕਿਹਾ ਜਾਂਦਾ ਹੈ ਕਿ, "ਭਾਸ਼ਾ ਉਹ ਸਾਧਨ ਹੈ ਜਿਸ ਰਾਹੀਂ ਮਨੁੱਖ ਆਪਣੇ ਵਿਚਾਰ, ਭਾਵ, ਇੱਛਾਵਾਂ ਆਦਿ ਦੂਜੇ ਮਨੁੱਖਾਂ ਤਕ ਪਹੁੰਚਾਉਂਦਾ ਹੈ।"[19] ਗੁਰਬਾਣੀ ਦੇ ਸੰਦਰਭ ਵਿਚ ਜੇਕਰ ਗੱਲ ਕਰੀਏ ਤਾਂ ਇਹ ਗੱਲ ਸਹਿਜੇ ਹੀ ਸਪਸ਼ਟ ਹੋ ਜਾਂਦੀ ਹੈ ਕਿ ਗੁਰਬਾਣੀ ਕਿਸੇ ਇਕ ਭਾਸ਼ਾ ਵਿਚ ਨਹੀਂ ਰਚੀ ਗਈ, ਸਗੋਂ ਇਸ ਵਿਚ ਕਈ ਭਾਸ਼ਾਵਾਂ ਦਾ ਸੁਮੇਲ ਹੈ। ਗੁਰਬਾਣੀ ਵਿਚ ਸਭ ਤੋਂ ਵੱਧ ਸਾਧ ਭਾਸ਼ਾ ਦੀ ਵਰਤੋਂ ਹੋਈ ਹੈ, ਜਿਸ ਨੂੰ 'ਸਾਧੂ-ਭਾਸ਼ਾ' ਜਾਂ 'ਸਾਧੂਕੜੀ' ਵੀ ਕਿਹਾ ਜਾਂਦਾ ਹੈ।[20]

ਗੁਰਬਾਣੀ ਉਚਾਰਣ ਕਰਨ ਵਾਲੇ ਗੁਰੂਆਂ, ਭਗਤਾਂ ਅਤੇ ਮਹਾਂਪੁਰਖਾਂ ਦਾ ਉਦੇਸ਼ ਆਪਣੇ

ਭਾਵਾਂ ਨੂੰ ਉਸ ਬੋਲੀ ਰਾਹੀਂ ਪ੍ਰਗਟ ਕਰਨਾ ਸੀ, ਜਿਸ ਨੂੰ ਸੁਣਨ ਵਾਲੇ ਸਮਝ ਸਕਣ। ਇਸ ਲਈ ਗੁਰਬਾਣੀ ਦੀ ਪੰਜਾਬੀ ਵਿਚ ਜੇ ਕਿਤੇ ਹਿੰਦੀ ਜਾਂ ਕਿਸੇ ਹੋਰ ਭਾਸ਼ਾ ਦੇ ਅੰਸ਼ ਮਿਲਦੇ ਹਨ ਤਾਂ ਇਹ ਕੋਈ ਅਨਹੋਣੀ ਗੱਲ ਨਹੀਂ।[21]

ਇਸ ਸੰਦਰਭ ਵਿਚ ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਦਾ ਵਿਸ਼ਲੇਸ਼ਣ ਕਰੀਏ ਤਾਂ ਇਹ ਤੱਥ ਉਭਰ ਕੇ ਸਾਹਮਣੇ ਆਉਂਦਾ ਹੈ ਕਿ ਗੁਰੂ ਗ੍ਰੰਥ ਵਿਚ ਬਹੁਭਾਸ਼ਾਵਾਦ ਦੀ ਝਲਕ ਮੌਜੂਦ ਹੈ। ਇਸੇ ਕਾਰਨ ਇਸ ਗ੍ਰੰਥ ਦੀ ਭਾਸ਼ਾਗਤ ਮਹਾਨਤਾ ਹੋਰ ਵੱਧ ਜਾਂਦੀ ਹੈ ਕਿਉਂਕਿ ਇਸ ਵਿਚ ਪ੍ਰਾਚੀਨ ਬੋਲੀਆਂ ਦੇ ਨਮੂਨੇ ਸੁਰੱਖਿਅਤ ਹਨ।

ਭਗਤ ਰਵਿਦਾਸ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦਾਂ ਦੇ ਭਾਸ਼ਾਈ ਵਿਸ਼ਲੇਸ਼ਣ ਵਿਚ ਕਈ ਤਰ੍ਹਾਂ ਦੀਆਂ ਨਿਵੇਕਲੀਆਂ ਵਿਸ਼ੇਸ਼ਤਾਈਆਂ ਨਜ਼ਰ ਆਉਂਦੀਆਂ ਹਨ। ਉਨ੍ਹਾਂ ਨੇ ਸਮਕਾਲੀ ਸਮਾਜ ਨੂੰ ਪਰਮਾਤਮਾ ਦੇ ਨਿਰਗੁਣ ਸਰੂਪ ਦਾ ਸੁਨੇਹਾ ਦੇਣ ਲਈ ਲੋਕ ਮੁਹਾਵਰੇ ਵਾਲੀ ਭਾਸ਼ਾ ਅਪਣਾਈ। ਅਸਲ ਵਿਚ ਭਗਤ ਜਨ ਇਕ ਥਾਂ ਉਪਰ ਬੈਠ ਕੇ ਪ੍ਰਭੂ ਭਗਤੀ ਵੱਲ ਕੇਂਦਰਿਤ ਨਹੀਂ ਸਨ, ਬਲਕਿ ਉਨ੍ਹਾਂ ਘੁੰਮ ਫਿਰ ਕੇ ਪ੍ਰਭੂ ਭਗਤੀ ਦੇ ਗੀਤ ਗਾਏ। ਉਹ ਜਿੱਥੇ ਵੀ ਜਾਂਦੇ ਉਨ੍ਹਾਂ ਦੀ ਕੋਸ਼ਿਸ਼ ਹੁੰਦੀ ਕਿ ਉਥੋਂ ਦੀ ਸਥਾਨਕ ਰੰਗਣ ਵਾਲੀ ਸ਼ਬਦਾਵਲੀ ਦੀ ਵੱਧ ਤੋਂ ਵੱਧ ਵਰਤੋਂ ਕੀਤੀ ਜਾਵੇ ਤਾਂ ਜੋ ਉਨ੍ਹਾਂ ਦੇ ਵਿਚਾਰਾਂ ਦਾ ਆਮ ਜਨਤਾ ਤੱਕ ਵੱਧ ਤੋਂ ਵੱਧ ਫੈਲਾਓ ਹੋ ਸਕੇ। ਇਨ੍ਹਾਂ ਦੀ ਬਾਣੀ ਵਿਚ ਸੰਸਕ੍ਰਿਤ, ਬ੍ਰਜ, ਅਰਬੀ, ਫ਼ਾਰਸੀ, ਪੰਜਾਬੀ ਆਦਿ ਦੀ ਸ਼ਬਦਾਵਲੀ ਸਹਿਜੇ ਹੀ ਮਿਲ ਜਾਂਦੀ ਹੈ। ਉਦਾਹਰਣ ਵਜੋਂ ਅਰਬੀ ਤੇ ਫ਼ਾਰਸੀ ਦਾ ਹੇਠ ਲਿਖਿਆ ਸ਼ਬਦ ਹੈ :-

ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥[22]

ਇਸ ਉਪਰੋਕਤ ਰਚਨਾ ਵਿਚ ਅਰਬੀ ਤੇ ਫ਼ਾਰਸੀ ਸ਼ਬਦਾਂ ਦੀ ਭਰਮਾਰ ਕਹੀ ਜਾ ਸਕਦੀ ਹੈ ਜਿਵੇਂ ਕਿ ਸਹਿਰ, ਖਿਰਾਜ, ਮਾਲ, ਤਸਵੀਸ, ਕਾਇਮ, ਪਾਤਸਾਹੀ, ਆਬਾਦਾਨ, ਮਸਹੂਰ, ਗਨੀ, ਸੈਲ, ਮਹਰਮ, ਮਹਲ, ਹਮਸਹਰੀ ਆਦਿਕ।

ਰਵਿਦਾਸ ਬਾਣੀ ਵਿਚ ਹੋਰ ਵੀ ਕਈ ਸ਼ਬਦ ਹਨ ਜਿਨ੍ਹਾਂ ਵਿਚ ਅਰਬੀ-ਫ਼ਾਰਸੀ ਸ਼ਬਦਾਵਲੀ ਵਰਤੀ ਗਈ ਹੈ, ਜਿਸ ਤਰ੍ਹਾਂ ਕਿ 'ਤੁਮ ਮਖਤੂਲ ਸੁਪੇਦ ਸਪੀਅਲ'।

ਇਸੇ ਤਰ੍ਹਾਂ ਗੁਰਬਾਣੀ ਵਿਚ ਵੀ ਗੁਰੂ ਨਾਨਕ ਸਾਹਿਬ ਦੁਆਰਾ ਫ਼ਾਰਸੀ ਵਿਚ ਉਚਾਰਨ ਕੀਤੇ ਹੋਏ ਸ਼ਬਦ ਮਿਲਦੇ ਹਨ :

ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥
ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥
ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥
ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥੧॥ ਰਹਾਉ ॥[23]

## ਬ੍ਰਜ ਭਾਸ਼ਾ

ਬ੍ਰਜ ਭਾਸ਼ਾ ਕਈ ਸਦੀਆਂ ਤਕ ਉੱਤਰ-ਪੱਛਮੀ ਭਾਰਤ ਦੀ (ਜਿਸ ਵਿਚ ਪੰਜਾਬ, ਉੱਤਰ

ਪ੍ਰਦੇਸ਼, ਮੱਧ ਪ੍ਰਦੇਸ਼ ਆਦਿ ਇਲਾਕੇ ਸ਼ਾਮਲ ਹਨ) ਸਾਹਿਤਕ ਭਾਸ਼ਾ ਰਹੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਰਚਿਆ ਸਿੱਖ ਸਾਹਿਤ ਵੀ ਵਧੇਰੇ ਬ੍ਰਜ ਭਾਸ਼ਾ ਵਿਚ ਹੀ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪੂਰੀ ਬਾਣੀ ਬ੍ਰਜ ਭਾਸ਼ਾ ਵਿਚ ਹੈ, ਜਿਸ ਵਿਚ ਸਾਧੂ-ਭਾਸ਼ਾ ਦਾ ਕੁਝ ਰਲਾ ਹੈ।[24] ਉਦਾਹਰਣ ਵਜੋਂ :

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥[25]
ਮਨ ਰੇ ਕਉਨੁ ਕੁਮਤਿ ਤੈ ਲੀਨੀ ॥
ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੧॥ ਰਹਾਉ ॥
ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥
ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥੧॥[26]

ਇਸੇ ਤਰ੍ਹਾਂ ਭਗਤ ਰਵਿਦਾਸ ਜੀ ਵੀ ਬ੍ਰਜ ਭਾਸ਼ਾ ਵਿਚ ਇਸ ਪ੍ਰਕਾਰ ਸ਼ਬਦ ਉਚਾਰਣ ਕਰਦੇ ਹਨ :-

ਜਉ ਤੁਮ ਗਿਰਿਵਰ ਤਉ ਹਮ ਮੋਰਾ ॥
ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥
ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ ॥[27]

**ਪੰਜਾਬੀ**

ਗੁਰਬਾਣੀ ਦਾ ਕਾਫ਼ੀ ਹਿੱਸਾ ਪੰਜਾਬੀ ਵਿਚ ਰਚਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪੰਜਾਬੀ, ਲਹਿੰਦੀ, ਸਾਧੂ-ਭਾਸ਼ਾ, ਸਹਸਕ੍ਰਿਤੀ ਮਿਲਦੀ ਹੈ। ਗੁਰੂ ਅੰਗਦ ਦੇਵ ਜੀ ਦੀ ਬਾਣੀ ਥੋੜ੍ਹੀ ਹੈ ਪਰ ਇਹ ਵੀ ਪੰਜਾਬੀ ਵਿਚ ਹੈ। ਗੁਰੂ ਅਮਰਦਾਸ ਜੀ ਦੀ ਭਾਸ਼ਾ ਮੁੱਖ ਰੂਪ ਵਿਚ ਪੰਜਾਬੀ ਹੈ, ਪਰ ਇਸ ਵਿਚ ਸਾਧੂ-ਭਾਸ਼ਾ ਦਾ ਕਾਫ਼ੀ ਰਲਾ ਹੈ। ਗੁਰੂ ਰਾਮਦਾਸ ਜੀ ਦੀ ਭਾਸ਼ਾ ਦਾ ਮੁਹਾਂਦਰਾ ਸਾਧੂ-ਭਾਸ਼ਾ ਵਾਲਾ ਹੈ, ਜਿਸ ਵਿਚ ਪੰਜਾਬੀ ਦੀ ਕਾਫ਼ੀ ਮਿਲਾਵਟ ਹੈ। ਗੁਰੂ ਅਰਜਨ ਦੇਵ ਜੀ ਨੇ ਪੰਜਾਬੀ, ਸਾਧੂ ਭਾਸ਼ਾ, ਸਹਸਕ੍ਰਿਤੀ, ਲਹਿੰਦੀ, ਸਾਰੀਆਂ ਭਾਸ਼ਾਵਾਂ ਦੀ ਵਰਤੋਂ ਕੀਤੀ ਹੈ। ਗੁਰੂ ਤੇਗ ਬਹਾਦਰ ਜੀ ਦੀ ਪੂਰੀ ਬਾਣੀ ਬ੍ਰਜ ਭਾਸ਼ਾ ਵਿਚ ਹੈ, ਜਿਸ ਉੱਤੇ ਸਾਧੂ-ਭਾਸ਼ਾ 'ਤੇ ਕਿਸੇ ਹੱਦ ਤੱਕ ਪੰਜਾਬੀ ਦਾ ਵੀ ਕੁਝ ਪ੍ਰਭਾਵ ਹੈ। ਸੱਤੇ, ਬਲਵੰਡ ਦੀ ਵਾਰ ਅਜਿਹੀ ਪੰਜਾਬੀ ਵਿਚ ਹੈ ਜੋ ਉਸ ਸਮੇਂ ਦੇ ਵਾਰਕਾਰ, ਡੂਮ, ਢਾਡੀ ਵਰਤਦੇ ਸਨ। ਉਦਾਹਰਣ ਵਜੋਂ :

ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥
ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ ॥
ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ ॥੧॥
ਬਾਬਾ ਬੋਲੀਐ ਪਤਿ ਹੋਇ ॥
ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ॥੧॥ ਰਹਾਉ ॥[28]
ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਣੇਰੀਆ ਖਸਮ ਨਾ ਪਾਏ ਸਾਦੁ ॥
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥੧॥[29]

ਭਗਤ ਰਵਿਦਾਸ ਜੀ ਨੇ ਆਪਣੀ ਪ੍ਰਚਾਰ-ਯਾਤਰਾ ਸਮੇਂ ਪੰਜਾਬ ਦਾ ਵੀ ਚੱਕਰ ਲਗਾਇਆ,

ਜਿਸ ਕਰਕੇ ਆਪ ਦੀ ਰਚਨਾ ਉੱਤੇ ਪੰਜਾਬੀ ਦਾ ਵਿਸ਼ੇਸ਼ ਪ੍ਰਭਾਵ ਹੈ। ਇਹੋ ਕਾਰਨ ਹੈ ਕਿ 'ਚਉਤੀਸ ਅਖਰ ਮਾਹਿ' ਵਿਚ ਪੈਂਤੀਵੇਂ ਅਖਰ 'ੜ' ਦਾ ਪ੍ਰਯੋਗ ਵੀ ਰਵਿਦਾਸ ਬਾਣੀ ਵਿਚ ਹੋਇਆ ਹੈ। ਜਿਵੇਂ ਕਿ 'ਹਾਡ ਮਾਸ ਨਾੜੀ ਕੋ ਪਿੰਜਰ, ਤੀਨੋ ਜੁਗ ਤੀਨੋ ਦਿੜੇ' ਆਦਿਕ। ਭਗਤ ਜੀ ਦੀ ਬਾਣੀ ਵਿਚ ਮਿਲਦੇ ਪੰਜਾਬੀ ਰੂਪ ਹਨ :

ਜੇ ਓਹੁ ਅਠਸਠਿ ਤੀਰਥ ਨ੍ਹਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥
ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥
ਸਗਲੀ ਸਿਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀ ਗੁਨੈ ॥੨॥
ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ ਸੋਭਾ ਮੰਡਪਿ ਪਾਵੈ ॥
ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥
ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥
ਨਿੰਦਕੁ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥[30]

ਇਉਂ ਗੁਰਬਾਣੀ ਅਤੇ ਰਵਿਦਾਸ ਬਾਣੀ ਦਾ ਪਾਠਗਤ ਅਧਿਐਨ ਇਹ ਦਰਸਾਉਂਦਾ ਹੈ ਕਿ ਦੋਵੇਂ ਵਿਸ਼ੇ ਅਤੇ ਵਸਤੂ ਦੇ ਪੱਖ ਤੋਂ ਐਨੇ ਇਕ-ਮਿਕ ਹਨ ਕਿ ਇਨ੍ਹਾਂ ਵਿਚੋਂ ਕਿਸੇ ਵੀ ਇਕ ਨੂੰ ਵੱਖ ਕਰਕੇ ਵੇਖਿਆ ਹੀ ਨਹੀਂ ਜਾ ਸਕਦਾ। ਹੱਥਲੇ ਪਰਚੇ ਵਿਚ ਅਸੀਂ ਭਗਤ ਰਵਿਦਾਸ ਬਾਣੀ ਦੇ ਸਾਹਿਤਕ ਆਧਾਰਾਂ ਦੀ ਸਮੁੱਚੀ ਬਾਣੀ ਵਿਚੋਂ ਤਲਾਸ਼ਣ ਦੀ ਕੋਸ਼ਿਸ਼ ਕੀਤੀ ਹੈ।

## ਹਵਾਲੇ ਅਤੇ ਟਿੱਪਣੀਆਂ

1. ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ - ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1.
2. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 487.
3. *ਉਹੀ*, ਪੰਨਾ 694.
4. *ਉਹੀ*, ਪੰਨਾ 658.
5. *ਉਹੀ*, ਪੰਨਾ 659.
6. *ਉਹੀ*, ਪੰਨਾ 694.
7. *ਉਹੀ*
8. *ਉਹੀ*, ਪੰਨਾ 922.
9. *ਉਹੀ*, ਪੰਨਾ 404.
10. *ਉਹੀ*, ਪੰਨਾ 932.
11. *ਉਹੀ*, ਪੰਨਾ 1426.
12. *ਉਹੀ*, ਪੰਨਾ 280.
13. *ਉਹੀ*, ਪੰਨਾ 93.
14. *ਉਹੀ*, ਪੰਨਾ 346.
15. *ਉਹੀ*, ਪੰਨਾ 658.
16. *ਉਹੀ*
17. *ਉਹੀ*, ਪੰਨਾ 658-59.
18. *ਉਹੀ*, ਪੰਨਾ 487.

19. ਹਰਕੀਰਤ ਸਿੰਘ (ਡਾ.), *ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ : ਗੁਰਬਾਣੀ ਦਾ ਭਾਸ਼ਾਈ ਅਤੇ ਵਿਆਕਰਨਿਕ ਅਧਿਐਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 3.
20. *ਉਹੀ*, ਪੰਨਾ 1426.
21. *ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ : ਗੁਰਬਾਣੀ ਦਾ ਭਾਸ਼ਾਈ ਅਤੇ ਵਿਆਕਰਨਿਕ ਅਧਿਐਨ*, ਪੰਨਾ 14.
22. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 345.
23. *ਉਹੀ*, ਪੰਨਾ 721.
24. *ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ*, ਪੰਨਾ 31.
25. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1426.
26. *ਉਹੀ*, ਪੰਨਾ 631-32.
27. *ਉਹੀ*, ਪੰਨਾ 658.
28. *ਉਹੀ*, ਪੰਨਾ 15.
29. *ਉਹੀ*, ਪੰਨਾ 474.
30. *ਉਹੀ*, ਪੰਨਾ 875.

# ਭਗਤ ਰਵਿਦਾਸ ਦੀ ਬਾਣੀ ਵਿਚ ਸਮਾਜਿਕ-ਚੇਤਨਾ

ਡਾ. ਜਸਪ੍ਰੀਤ ਕੌਰ ਸੰਧੂ*

ਪਰੰਪਰਾਮਈ ਭਾਰਤੀ ਸਮਾਜ ਆਰਥਿਕ ਵਰਤਾਰਿਆਂ ਦੀ ਥਾਂ ਸਮਾਜਿਕ ਤੌਰ ਤੇ ਵਰਗਵੰਡ ਵਿਚ ਵੰਡਿਆ ਹੋਇਆ ਸੀ। ਇਸਦਾ ਮੂਲ ਆਧਾਰ ਸਮਾਜ ਦੀ 'ਮਨੁਸਿਮਰਤੀ' ਦੇ ਆਧਾਰ 'ਤੇ ਹੋਈ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਦੀ ਵੰਡ ਸੀ। ਇਸ ਵੰਡ ਦੇ ਕਾਰਨ ਕੁਝ ਵੀ ਰਹੇ ਹੋਣ ਪ੍ਰੰਤੂ ਇਹ ਵੰਡ ਸਦੀਆਂ ਤੋਂ ਭਾਰਤੀ ਸਮਾਜ ਲਈ ਸਰਾਪ ਦਾ ਕਾਰਨ ਬਣੀ ਰਹੀ ਹੈ ਅਤੇ ਕਿਸੇ ਨਾ ਕਿਸੇ ਰੂਪ ਵਿਚ ਅੱਜ ਵੀ ਬਣੀ ਹੋਈ ਹੈ। ਦੱਖਣ ਵਿਚ ਬ੍ਰਾਹਮਣਵਾਦੀ ਜਾਂ ਮਨੂਵਾਦੀ ਸੰਸਕਾਰਾਂ ਦੇ ਵਿਰੋਧ ਵਿਚ ਭਗਤੀ ਲਹਿਰ ਦੇ ਰੂਪ ਵਿਚ ਸਮਾਜਿਕ ਚੇਤਨਾ ਦੀ ਇਕ ਲਹਿਰ ਪੈਦਾ ਹੋਈ। ਇਹ ਲਹਿਰ ਜਾਤੀ ਪ੍ਰਥਾ, ਧਾਰਮਿਕ ਕਰਮਕਾਂਡਾਂ, ਸਮਾਜਿਕ ਨਾ ਬਰਾਬਰੀ, ਆਮ ਵਿਅਕਤੀ ਦੀ ਭਾਸ਼ਾ ਵਿਚ ਆਮ ਵਿਅਕਤੀ ਦੇ ਸੰਦਰਭ ਦੀ ਗੱਲ ਕਰਦੀ ਹੈ। ਇਹ ਹੀ ਕਾਰਨ ਹੈ ਕਿ ਇਸ ਲਹਿਰ ਨੂੰ ਉਸ ਸਮੇਂ ਦੇ ਸਮਾਜਿਕ ਵਿਦਰੋਹ ਅਤੇ ਜਨ-ਚੇਤਨਾ ਦੀ ਆਵਾਜ਼ ਦੇ ਤੌਰ 'ਤੇ ਦੇਖਿਆ ਜਾਂਦਾ ਹੈ। ਪੰਜਾਬ ਵਿਚ, ਇਸ ਨਾਲ ਮਿਲਦੇ ਵਿਚਾਰਾਂ ਨੂੰ ਆਧਾਰ ਬਣਾ ਕੇ, ਸਿੱਖਾਂ ਦੇ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਵਿਚਾਰਾਂ ਰਾਹੀਂ ਜਨ-ਮਾਨਸ ਨੂੰ ਚੇਤਨ ਕਰਨ ਦਾ ਉਪਰਾਲਾ ਸ਼ੁਰੂ ਕਰਦੇ ਹਨ। ਸਿੱਖ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੱਖਣੀ ਭਗਤੀ ਲਹਿਰ ਦੇ ਵਿਚਾਰਕਾਂ ਅਤੇ ਜਨ ਸਮੂਹ ਦੀ ਗੱਲ ਕਰਨ ਵਾਲੇ ਹੋਰ ਵਿਚਾਰਕਾਂ ਦੀ ਰਚਨਾ ਦਾ ਸੰਗਮ ਹੁੰਦਾ ਹੈ। ਜੇਕਰ ਅਸੀਂ ਭਗਤ ਰਵਿਦਾਸ ਦੀ ਬਾਣੀ ਦੇ ਅਰਥਾਂ ਦੀ ਸਮਾਜਿਕ ਚੇਤਨਾ ਨੂੰ ਸਹੀ ਰੂਪ ਵਿਚ ਸਮਝਣਾ ਹੈ ਤਾਂ ਉਸਨੂੰ ਇਸ ਪ੍ਰਸੰਗ ਵਿਚ ਹੀ ਸਮਝਿਆ ਜਾ ਸਕਦਾ ਹੈ।

ਇਤਿਹਾਸ ਗਵਾਹ ਹੈ ਕਿ ਸਮੇਂ ਦੀਆਂ ਸਮਾਜਿਕ ਲੋੜਾਂ ਹੀ ਗੁਰੂਆਂ, ਪੀਰਾਂ-ਪੈਗੰਬਰਾਂ ਅਤੇ ਮਹਾਂਪੁਰਸ਼ਾਂ ਨੂੰ ਜਨਮ ਦਿੰਦੀਆਂ ਹਨ। ਭਾਰਤੀ ਸਮਾਜ ਮੁੱਖ ਤੌਂ ਹੀ ਇਕ ਧਰਮ ਕੇਂਦਰਿਤ ਸਮਾਜ ਰਿਹਾ ਹੈ। ਭਾਰਤੀ ਸਮਾਜ ਰਿਸ਼ੀਆਂ ਅਤੇ ਮੁਨੀਆਂ ਦੀ ਜਨਮ ਭੂਮੀ ਹੈ ਪਰ ਇਥੇ ਧਰਮ ਦੀਆਂ ਕਿਰਨਾਂ ਕਿਸੇ ਨਾ ਕਿਸੇ ਰੂਪ ਵਿਚ ਹਮੇਸ਼ਾਂ ਹੀ ਵਿਕਸਤ ਹੁੰਦੀਆਂ ਰਹੀਆਂ ਹਨ। ਸੰਸਾਰ ਵਿਚ ਜਦੋਂ ਕਦੇ ਵੀ ਅਧਰਮ, ਅਤਿਆਚਾਰ ਅਤੇ ਜ਼ੁਲਮ ਅਮਾਨਵਤਾ ਆਪਣੀ ਚਰਮਸੀਮਾ 'ਤੇ ਪਹੁੰਚ ਜਾਂਦੀ ਹੈ ਤਾਂ ਇਹ ਮੰਨਿਆ ਜਾਂਦਾ ਹੈ ਕਿ ਮਹਾਂ-ਪੁਰਸ਼ ਦੁਸ਼ਟਾਂ ਦਾ ਦਮਨ ਕਰਨ ਲਈ ਆਮ ਇਨਸਾਨੀ ਰੂਪ ਧਾਰਨ ਕਰਕੇ ਸਮਾਜ ਸੁਧਾਰਨ ਲਈ ਧਰਤੀ 'ਤੇ ਆਉਂਦੇ ਹਨ। ਮੱਧਕਾਲ ਵਿਚ ਭਗਤ ਰਵਿਦਾਸ ਪਰਮਾਤਮਾ ਦੇ ਦੂਤ ਬਣ ਕੇ ਧਰਤੀ 'ਤੇ ਪ੍ਰਗਟ ਹੋਏ ਸਨ। ਉਸ ਸਮੇਂ ਦਾ ਸਮਾਜ ਜਾਤ-ਪਾਤ ਦੇ ਦੀਰਘ ਰੋਗ ਨਾਲ ਗ੍ਰਸਿਆ ਹੋਇਆ ਸੀ, ਜਿਸ ਕਾਰਨ ਸਮਾਜਿਕ ਉਸਾਰੀ ਦੇ ਵਿਕਾਸ ਉੱਤੇ ਕਾਲੇ ਬੱਦਲ ਛਾਏ ਹੋਏ ਸਨ। ਇਕ ਪਾਸੇ ਜਨ-ਸਾਧਾਰਨ ਮੁਸਲਮਾਨ ਹਕੂਮਤ ਦੇ ਜ਼ੁਲਮ ਥੱਲੇ ਲਿਤਾੜੇ ਜਾ ਰਹੇ ਸਨ ਅਤੇ ਦੂਜੇ ਪਾਸੇ ਬ੍ਰਾਹਮਣ-ਸੰਸਕ੍ਰਿਤੀ ਦਾ ਵਰਣ ਆਸ਼ਰਮ ਉਹਨਾਂ ਨੂੰ ਜਮਾਂਦਰੂ ਨੀਵੇਂ ਦੱਸ ਕੇ ਜ਼ਲੀਲ ਕਰ ਰਿਹਾ ਸੀ। ਊਚ-ਨੀਚ ਅਤੇ ਧਾਰਮਿਕ ਕੱਟੜਤਾ ਦੇ ਇਸ ਵਾਤਾਵਰਣ ਵਿਚ ਕਿਸੇ ਸ਼ੂਦਰ ਵੱਲੋਂ ਕੋਈ ਧਾਰਮਿਕ ਗੱਲ ਆਖੀ ਜਾਣੀ ਤਾਂ ਇਕ ਪਾਸੇ ਰਹੀ ਸੁਣਨੀ ਵੀ ਮਹਾਂ ਪਾਪ ਮੰਨੀ ਜਾਂਦੀ ਸੀ। ਦੂਸਰੇ ਸ਼ਬਦਾਂ ਵਿਚ ਕਿਹਾ ਜਾਵੇ ਤਾਂ ਸ਼ੂਦਰਾਂ ਨੂੰ ਧਰਮ-ਕਰਮ ਤੋਂ ਤਾਂ ਬਾਹਰ ਰੱਖਿਆ ਹੀ ਹੋਇਆ ਸੀ ਉਹ

* ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਕਿਸੇ ਵੀ ਰੂਪ ਵਿਚ ਆਪਣੀ ਆਵਾਜ਼ ਵੀ ਬੁਲੰਦ ਨਹੀਂ ਕਰ ਸਕਦੇ ਸਨ।

ਭਗਤ ਰਵਿਦਾਸ ਜੀ ਭਗਤੀ ਅੰਦੋਲਨ ਦੇ ਉੱਘੇ ਧਾਰਮਿਕ ਵਿਚਾਰਕ ਸਨ। ਆਰਥਿਕ ਅਤੇ ਸਮਾਜਿਕ ਤੌਰ 'ਤੇ ਪਛੜੇ ਅਤੇ ਕਰਮਕਾਂਡਾਂ ਦੇ ਭਾਰ ਹੇਠ ਦੱਬੇ ਹੋਏ ਭਾਰਤੀ ਲੋਕਾਂ ਦੇ ਜ਼ਖ਼ਮਾਂ ਉੱਤੇ ਮਰਹਮ ਲਾਉਂਦਿਆਂ ਭਗਤ ਰਵਿਦਾਸ ਜੀ ਨੇ ਸਮਕਾਲੀ ਸਮਾਜ ਵਿਚ ਪ੍ਰਚਲਿਤ ਗਲਤ ਕਦਰਾਂ-ਕੀਮਤਾਂ ਵਿਰੁੱਧ ਨਾ ਸਿਰਫ ਆਵਾਜ਼ ਉਠਾਈ, ਬਲਕਿ ਇਸ ਨਾਲ ਟੱਕਰ ਲੈਣ ਲਈ ਲੋਕਾਂ ਵਿਚ ਇਕ ਨਵਾਂ ਸਾਹਸ ਤੇ ਬਲ ਵੀ ਪੈਦਾ ਕੀਤਾ। ਭਗਤ ਰਵਿਦਾਸ ਨੇ ਆਪਣੀ ਵਿਚਾਰਧਾਰਾ ਰਾਹੀਂ ਬੁਤ-ਪੂਜਾ, ਜਾਤ-ਪਾਤ ਦਾ ਅਭਿਮਾਨ, ਨਿੰਦਾ-ਚੁਗਲੀ ਕਰਨੀ, ਜ਼ੁਲਮ ਸਹਿਣ ਅਤੇ ਖੋਖਲੇ ਕਰਮ-ਕਾਂਡਾਂ ਆਦਿ ਵਿਕਾਰਾਂ ਦੇ ਖਿਲਾਫ਼ ਜ਼ੋਰਦਾਰ ਆਵਾਜ਼ ਬੁਲੰਦ ਕੀਤੀ ਅਤੇ ਇਹਨਾਂ ਦਾ ਖੰਡਨ ਕੀਤਾ। ਇਹਨਾਂ ਨੇ ਆਪਣਾ ਸੰਪੂਰਨ ਜੀਵਨ ਪ੍ਰਭੂ ਦਾ ਸਿਮਰਨ ਕਰਦੇ ਹੋਏ ਸਮਾਜ ਅਤੇ ਮਾਨਵਤਾ ਦੀ ਸੇਵਾ ਹਿਤ ਅਰਪਿਤ ਕਰ ਦਿੱਤਾ। ਇਹ ਆਪਣੀ ਭਗਤੀ ਭਾਵਨਾ ਰਾਹੀਂ ਨਿਮਨ ਵਰਗ/ਨੀਵੀਂ ਸ਼੍ਰੇਣੀ ਦਾ ਹੀ ਨਹੀਂ ਬਲਕਿ ਭਾਰਤ ਵਰਸ਼ ਵਿਚ ਫੈਲੀਆਂ ਕੁਰੀਤੀਆਂ ਨੂੰ ਮਿਟਾ ਕੇ ਸਾਰੇ ਵਰਗਾਂ ਦੇ ਲੋਕਾਂ ਦੀ ਭਲਾਈ ਕਰਨਾ ਚਾਹੁੰਦੇ ਸਨ। ਇਹ ਜਨ-ਸਾਧਾਰਣ ਨੂੰ ਨਿਡਰ ਬਣਾ ਕੇ ਸਵੈਂਛ, ਸੁਖੀ ਅਤੇ ਸੁਤੰਤਰ ਜੀਵਨ ਬਤੀਤ ਕਰਨ ਵਿਚ ਸਮਰਥ ਵੇਖਣਾ ਅਤੇ ਬਣਾਉਣਾ ਚਾਹੁੰਦੇ ਸਨ। ਪਰੰਪਰਾ ਤੋਂ ਚਲੀਆਂ ਆ ਰਹੀਆਂ ਕੁਰੀਤੀਆਂ ਅਤੇ ਬੁਰਾਈਆਂ ਤੋਂ ਸਮਾਜ ਨੂੰ ਛੁਟਕਾਰਾ ਦਵਾਉਣਾ ਇਹਨਾਂ ਦੀ ਵਿਚਾਰਧਾਰਾ ਦਾ ਪਰਮ ਉਦੇਸ਼ ਸੀ।

ਭਗਤ ਰਵਿਦਾਸ ਦੀ ਬਾਣੀ ਦਾ ਪ੍ਰਾਚੀਨ ਪ੍ਰਮੁੱਖ ਅਤੇ ਪ੍ਰਮਾਣਿਕ ਸ੍ਰੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ, ਜਿਸ ਦੀ ਸੰਪਾਦਨਾ 1604 ਈ. ਵਿਚ ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਜੀ ਨੇ ਕੀਤੀ ਸੀ ਅਤੇ ਭਗਤ ਰਵਿਦਾਸ ਦੀ ਰਚਨਾ ਉਸਦਾ ਹਿੱਸਾ ਬਣੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਜੀ ਦੇ 40 ਸ਼ਬਦ ਦਰਜ ਹਨ।[1] ਇਸ ਮਹਾਨ ਗ੍ਰੰਥ ਅੰਦਰ ਦਰਜ ਭਗਤ ਰਵਿਦਾਸ ਦੀ ਬਾਣੀ ਬਾਰੇ ਪ੍ਰਸਿੱਧ ਵਿਦਵਾਨ ਸ੍ਰੀ ਐਸ. ਐਲ. ਪਾਂਡੇ ਦੇ ਵਿਚਾਰ ਇਸ ਪ੍ਰਕਾਰ ਹਨ :-

"The inclusion of his (Ravidas) bani in sanctum sanctorium of the Sikhs is really a great tribute that was paid to him by its compiler, Guru Arjun Dev Ji in A.D. 1604. It is the first authentic collection of the poems of Ravidas as none of the available manuscripts of his work is as old as the Guru Granth Sahib."[2]

ਭਾਰਤੀ ਸਮਾਜ ਵਿਚ ਪ੍ਰਭੂ ਭਗਤੀ ਦੇ ਅਨੇਕ ਸਰੂਪ ਪ੍ਰਚਲਿਤ ਸਨ। ਭਗਤ ਰਵਿਦਾਸ ਜੀ ਇਕ ਈਸ਼ਵਰਵਾਦੀ ਸਨ। ਭਗਤੀ ਕਰਕੇ ਨੀਵੀਂ ਜਾਤ ਦਾ ਕੋਈ ਵੀ ਉੱਚਾ ਹੋ ਸਕਦਾ ਹੈ, ਇਹ ਉਹਨਾਂ ਦਾ ਨਿਸ਼ਚਾ ਸੀ। ਉਨ੍ਹਾਂ ਦਾ ਜਨਮ ਚਮਾਰ ਜਾਤੀ ਵਿਚ ਹੋਇਆ ਸੀ ਪਰ ਉਹਨਾਂ ਨੇ ਬੜੇ ਸਵੈਮਾਨ ਨਾਲ ਇਸ ਤੱਥ ਨੂੰ ਸਵੀਕਾਰ ਕਰਕੇ ਜਾਤ-ਪਾਤ ਦੇ ਫੇਰ ਵਿਚ ਗ੍ਰਸਤ ਸਮਾਜ ਵਿਚ ਆਪਣੇ ਉੱਤਮ ਸਾਹਸ ਦਾ ਪਰਿਚਯ ਦਿੰਦਿਆਂ ਕਿਹਾ :

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ ॥[3]

ਭਗਤ ਰਵਿਦਾਸ ਦਾ ਵਿਚਾਰ ਸੀ ਕਿ ਮਾਨਵ ਸਨਮਾਨ ਕਿਸੇ ਵਿਅਕਤੀ ਨੂੰ ਸਮਾਜਿਕ ਦਰਜੇਬੰਦੀ ਕਾਰਨ ਨਹੀਂ ਬਲਕਿ ਵਿਚਾਰਾਂ ਦੀ ਉੱਚਤਾ ਕਾਰਨ ਮਿਲਣਾ ਚਾਹੀਦਾ ਹੈ। ਉਨ੍ਹਾਂ ਦਾ ਜਨਮ ਕਿਸੇ ਉੱਚ ਵੰਸ਼ ਵਿਚ ਨਹੀਂ ਹੋਇਆ ਸੀ, ਫਿਰ ਵੀ ਉਹਨਾਂ ਨੇ ਆਪਣੇ ਆਤਮ-ਸਨਮਾਨ ਦਾ ਤਿਆਗ ਕਦੀ ਵੀ ਨਹੀਂ ਕੀਤਾ ਅਤੇ ਉਹ ਆਪਣੀ ਬਾਣੀ ਵਿਚ ਥਾਂ-ਥਾਂ 'ਤੇ ਆਪਣੀ ਜਾਤ, ਵਰਣ ਜਾਂ ਕਿੱਤੇ ਦਾ ਬੜੀ ਪ੍ਰਤਿਸ਼ਠਾ ਅਤੇ ਮਾਣ ਨਾਲ ਉਲੇਖ ਕਰਦੇ ਹੋਏ ਲਿਖਦੇ ਹਨ :-

ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥੫॥੬॥[4]

ਗੁਰੂ ਨਾਨਕ ਦੇਵ ਜੀ ਵਾਂਗ ਭਗਤ ਰਵਿਦਾਸ ਜੀ ਨੇ ਵੀ ਸਮਝ ਲਿਆ ਸੀ ਕਿ ਜਾਤ-ਪਾਤ ਨਾਲ ਲੜਨ ਲਈ ਇਕ ਨਵਾਂ ਸਮਾਜ ਬਣਾਉਣ ਦੀ ਲੋੜ ਹੈ ਅਤੇ ਲੋਕਾਂ ਨੂੰ ਜਥੇਬੰਦ ਕਰਨਾ ਅਤਿ ਜ਼ਰੂਰੀ ਹੈ। ਭਗਤ ਰਵਿਦਾਸ ਜੀ ਨੇ ਬ੍ਰਾਹਮਣੀ ਸਮਾਜ ਅੰਦਰ ਸਦੀਆਂ ਤੋਂ ਚੱਲੀ ਆ ਰਹੀ ਜਾਤ-ਪਾਤ ਕੱਟੜਤਾ ਨੂੰ ਠੋਕਰ ਮਾਰਦਿਆਂ ਉਸ ਸਮੇਂ ਦੇ ਬ੍ਰਾਹਮਣੀ ਵਰਗ ਦੇ ਆਗੂਆਂ ਨੂੰ ਚੇਤਾਵਨੀ ਦਿੱਤੀ ਸੀ ਕਿ ਜਿਸ ਵਰਣ ਨੂੰ ਉਹ ਨੀਵਾਂ ਕਹਿੰਦੇ ਹਨ ਅਤੇ ਉਹਨਾਂ ਦੇ ਧਰਮ ਗ੍ਰੰਥ ਨੀਚ ਦਰਸਾਉਂਦੇ ਹਨ ਉਸੇ ਨੀਵੇਂ ਕੁਲ ਵਿਚ ਜਨਮ ਲੈ ਕੇ ਉਹ ਆਪਣੇ ਆਪ ਨੂੰ ਭਾਗਸ਼ਾਲੀ ਸਮਝਦੇ ਸਨ। ਜਿਸ ਪਰਮਾਤਮਾ ਦੀ ਪੂਜਾ ਕਰਨ ਤੋਂ ਬ੍ਰਾਹਮਣ ਸ਼੍ਰੇਣੀ ਦੇ ਲੋਕ ਭਗਤ ਰਵਿਦਾਸ ਨੂੰ ਵਰਜਦੇ ਸਨ, ਉਸ ਪਰਮਾਤਮਾ ਦੀ ਅਸੀਮ ਸ਼ਕਤੀ ਨੂੰ ਦਰਸਾਉਂਦੇ ਹੋਏ ਰਵਿਦਾਸ ਜੀ ਕਹਿੰਦੇ ਹਨ :-

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥੧॥[5]

ਭਗਤ ਰਵਿਦਾਸ ਖੜੇ ਵਿਸ਼ਵਾਸ ਨਾਲ ਕਹਿੰਦੇ ਹਨ ਕਿ ਜੋ ਮਨੁੱਖ ਪਰਮਾਤਮਾ ਦੇ ਨਾਮ ਦਾ ਜਾਪ ਕਰਦਾ ਹੈ, ਉਹਦੀ ਨੀਵੀਂ ਜਾਤ ਖ਼ਤਮ ਹੋ ਜਾਂਦੀ ਹੈ ਭਾਵ ਕਿ ਉਸਦੀ ਕੋਈ ਜਾਤ ਨਹੀਂ ਹੁੰਦੀ ਅਤੇ ਉਸਦਾ ਜਨਮ-ਮਰਨ ਮਿਟ ਜਾਂਦਾ ਹੈ ਅਤੇ ਇਸ ਸੰਸਾਰ ਵਿਚੋਂ ਉਸਦਾ ਆਵਾਗਮਨ ਹੀ ਖ਼ਤਮ ਹੋ ਜਾਂਦਾ ਹੈ।

ਕਹਿ ਰਵਿਦਾਸ ਜੋ ਜਪੈ ਨਾਮੁ
ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪॥੧॥[6]

ਭਗਤ ਰਵਿਦਾਸ ਨੇ ਆਪਣੀ ਬਾਣੀ ਵਿਚ ਵਰਣ ਵਿਵਸਥਾ ਉੱਤੇ ਸਭ ਤੋਂ ਵੱਧ ਸੱਟ ਮਾਰੀ ਸੀ। ਉਨ੍ਹਾਂ ਨੇ ਬ੍ਰਾਹਮਣ, ਵੈਸ਼, ਖੱਤਰੀ, ਡੋਮ (ਸਭ ਤੋਂ ਨੀਵੀਂ ਜਾਤ), ਚੰਡਾਲ (ਡੋਮ ਤੋਂ ਵੀ ਛੋਟਾ), ਮਲੇਛ ਨੂੰ ਇਕ ਹੀ ਕਤਾਰ ਵਿਚ ਖੜਾ ਕਰ ਦਿੱਤਾ। ਉਹਨਾਂ ਸਭ ਨੂੰ ਇਹ ਕਹਿ ਕੇ ਬਰਾਬਰ ਕਰ ਦਿੱਤਾ ਕਿ ਸਭ ਦੇ ਅੰਦਰ ਇਕੋ ਪਰਮਾਤਮਾ ਹੈ। ਕਿਸੇ ਦੇ ਮਨ ਵਿਚ ਵੱਖ-ਵੱਖ ਪਰਮਾਤਮਾ ਨਹੀਂ ਹੈ ਅਤੇ ਜੇਕਰ ਪਰਮਾਤਮਾ ਇਕ ਹੈ ਤਾਂ ਮਨੁੱਖ ਜਾਤ ਅਤੇ ਜਨਮ ਦੇ ਆਧਾਰ 'ਤੇ ਛੋਟਾ-ਵੱਡਾ ਨਹੀਂ ਹੋ ਸਕਦਾ। ਇਹਨਾਂ ਸਭ 'ਚੋਂ ਜੋ ਵੀ ਪਰਮਾਤਮਾ ਦਾ ਜਾਪ ਕਰੇਗਾ ਉਹ ਪਵਿੱਤਰ ਹੋ ਜਾਂਦਾ ਹੈ ਅਤੇ ਆਪਣੇ ਮੋਕਸ਼ ਦੇ ਨਾਲ-ਨਾਲ ਆਪਣੇ ਕੁਲ ਦਾ ਵੀ ਉਧਾਰ ਕਰਦਾ ਹੈ। ਭਗਤ ਜੀ ਲਿਖਦੇ ਹਨ :-

ਬ੍ਰਹਮਨ ਬੈਸ ਸੂਦ ਅਰੁ ਖੵਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥
ਹੋਇ ਪੁਨੀਤ ਭਗਵੰਤ ਭਵਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥[7]

ਭਗਤ ਰਵਿਦਾਸ ਦੇ ਸਮੇਂ ਬ੍ਰਾਹਮਣ ਸ਼੍ਰੇਣੀ ਨੇ ਲੋਕਾਂ ਵਿਚ ਖੋਖਲੇ ਕਰਮ-ਕਾਂਡਾਂ ਦਾ ਹਵਾਲਾ ਦੇ ਕੇ ਸਾਰੀ ਮਨੁੱਖਤਾ ਨੂੰ ਧਰਮ ਦੀ ਰਾਹ ਤੋਂ ਗੁੰਮਰਾਹ ਕੀਤਾ ਹੋਇਆ ਸੀ। ਅਸਲ ਵਿਚ ਧਰਮ ਦਾ ਐਨਾ ਨੁਕਸਾਨ ਬਾਹਰੀ ਹਮਲਾਵਰਾਂ ਅਤੇ ਦੁਸ਼ਮਣਾਂ ਨੇ ਨਹੀਂ ਕੀਤਾ ਸੀ, ਜਿੰਨਾ ਕਿ ਇਸ ਪਾਖੰਡੀ ਬ੍ਰਾਹਮਣ ਸ਼੍ਰੇਣੀ ਨੇ ਕੀਤਾ ਸੀ। ਇਸ ਕਰਕੇ ਧਾਰਮਿਕ ਗੁਰੂਆਂ, ਸੰਤਾਂ, ਭਗਤਾਂ ਆਦਿ ਨੇ ਧਰਮ ਦੇ ਰਾਹ 'ਤੇ ਚਲ ਕੇ ਅਜਿਹੇ ਅਖੌਤੀ ਕਰਮਕਾਂਡਾਂ ਦਾ ਖੰਡਨ ਕਰਦੇ ਹੋਏ ਕਰਮਕਾਂਡਾਂ ਨੂੰ ਧਰਮ ਦਾ ਪ੍ਰਮੁੱਖ

ਵਿਰੋਧੀ ਤੱਤ ਮੰਨਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂਆਂ ਅਤੇ ਭਗਤਾਂ ਦੀ ਬਾਣੀ ਵਿਚ ਖੋਖਲੇ ਕਰਮ-ਕਾਂਡਾਂ ਦਾ ਤਿਆਗ ਕਰਕੇ ਧਰਮ ਦੀ ਰਾਹ 'ਤੇ ਚੱਲਣ ਦਾ ਉਪਦੇਸ਼ ਮਿਲਦਾ ਹੈ।

ਮੱਧ ਕਾਲ ਦੌਰਾਨ ਪਰਮਾਤਮਾ ਦੀ ਪ੍ਰਾਪਤੀ ਲਈ ਪੂਜਾ ਇਕ ਵੱਡਾ ਕਰਮ-ਕਾਂਡ ਅਤੇ ਬਹੁਤ ਹੱਦ ਤੱਕ ਪਾਖੰਡ ਬਣ ਚੁੱਕਿਆ ਸੀ। ਪੁਰੋਹਿਤ ਆਪਣੇ ਨਿੱਜੀ ਸੁਆਰਥ ਦੀ ਪੂਰਤੀ ਲਈ ਭੋਲੇ-ਭਾਲੇ ਲੋਕਾਂ ਤੋਂ ਪਰਮਾਤਮਾ ਦੀ ਪੂਜਾ ਕਰਨ ਦੇ ਨਾਂ 'ਤੇ ਸ਼ੋਸ਼ਣ ਕਰਦੇ ਸਨ ਅਤੇ ਉਹਨਾਂ ਨੂੰ ਪੂਜਾ ਦੇ ਅਨੇਕ ਢੰਗ ਦੱਸ ਕੇ ਉਹਨਾਂ ਤੋਂ ਧਨ ਅਤੇ ਹੋਰ ਸਮਾਨ ਉਗਰਾਉਣ ਦਾ ਇਹ ਇਕ ਉੱਤਮ ਢੰਗ ਅਖਤਿਆਰ ਕੀਤਾ ਹੋਇਆ ਸੀ। ਭਗਤ ਰਵਿਦਾਸ ਦੇ ਸਮੇਂ ਪੂਜਾ ਕਰਨ ਦਾ ਤਰੀਕਾ ਅਜਿਹਾ ਸੀ ਕਿ ਇਹ ਕੇਵਲ ਅਮੀਰ ਵਰਗ ਦੇ ਲੋਕ ਹੀ ਕਰ ਸਕਦੇ ਸਨ। ਇਸ ਪੂਜਾ ਵਿਚ ਮਹਿੰਗੀਆਂ ਵਸਤੂਆਂ ਜਿਵੇਂ ਚੰਦਨ, ਦੀਪ, ਧੂਫ, ਦੁੱਧ, ਫੁੱਲ ਅਤੇ ਫਲ ਆਦਿ ਦੀ ਵਰਤੋਂ ਹੁੰਦੀ ਸੀ ਪਰੰਤੂ ਭਗਤ ਰਵਿਦਾਸ ਜੀ ਨੇ ਇਸ ਤਰ੍ਹਾਂ ਦੀ ਪੂਜਾ ਕਰਨ ਲਈ ਇਕ ਨਵਾਂ ਸੰਕਲਪ ਦੇ ਕੇ ਸਿੱਧ ਕੀਤਾ ਕਿ ਅਸਲੀ ਪੂਜਾ ਤਾਂ ਪਵਿੱਤਰ ਮਨ ਅਤੇ ਤਨ-ਮਨ ਅਰਪਨ ਕਰਨ ਨਾਲ ਹੀ ਹੁੰਦੀ ਹੈ। ਬਾਕੀ ਇਹ ਸਾਰੀਆਂ ਵਸਤਾਂ ਤਾਂ ਜੂਠੀਆਂ ਹਨ ਤੇ ਪਵਿੱਤਰ ਪੂਜਾ ਲਈ ਜੂਠੀਆਂ ਵਸਤਾਂ ਦੀ ਵਰਤੋਂ ਕਰਨੀ ਠੀਕ ਨਹੀਂ ਹੈ। ਭਗਤ ਜੀ ਕਹਿੰਦੇ ਹਨ ਕਿ ਦੁੱਧ ਇਸ ਲਈ ਜੂਠਾ ਹੋ ਜਾਂਦਾ ਹੈ ਕਿ ਵੱਛਾ ਧਾਰ ਕੱਢਣ ਤੋਂ ਪਹਿਲਾਂ ਹੀ ਗਊ ਦੇ ਥਣਾਂ ਨੂੰ ਜੂਠਾ ਕਰ ਲੈਂਦਾ ਹੈ, ਫੁੱਲ ਭੰਵਰੇ ਨੇ ਸੁੰਘ ਕੇ ਜੂਠੇ ਕੀਤੇ ਹੁੰਦੇ ਹਨ, ਪਾਣੀ ਨੂੰ ਮੱਛੀ ਜੂਠਾ ਕਰਕੇ ਖਰਾਬ ਕਰ ਦਿੰਦੀ ਹੈ। ਚੰਦਨ ਦੀਆਂ ਜੜ੍ਹਾਂ ਦੁਆਲੇ ਜ਼ਹਿਰੀਲੇ ਸੱਪ ਲਿਪਟ ਕੇ ਇਸ ਨੂੰ ਜੂਠਾ ਕਰ ਦਿੰਦੇ ਹਨ। ਧੂਫ ਦੇਣ, ਦੀਪਕ ਜਲਾਣ ਅਤੇ ਛੱਤੀ ਵਿਅੰਜਨਾਂ ਦਾ ਭੋਗ ਰੱਖ ਕੇ ਉਹਨਾਂ ਦੀ ਪੂਜਾ ਕਰਨ ਵਾਲੇ ਨੂੰ ਪਹਿਲਾਂ ਹੀ ਖੁਸ਼ਬੂ ਆ ਜਾਂਦੀ ਹੈ ਇਸ ਲਈ ਇਹ ਸਮੱਗਰੀ ਵੀ ਜੂਠੀ ਹੋ ਜਾਂਦੀ ਹੈ। ਭਗਤ ਜੀ ਨੇ ਸੁੰਦਰ ਅਤੇ ਸਰਲ ਉਦਾਹਰਣਾਂ ਦੇ ਕੇ ਆਪਣੇ ਮਤ ਨੂੰ ਬੜੇ ਚੰਗੇ ਢੰਗ ਨਾਲ ਜਨ-ਸਾਧਾਰਨ ਨੂੰ ਸਮਝਾਇਆ ਹੈ ਕਿ :

ਦੂਧੁ ਤ ਬਛਰੈ ਥਨਹੁ ਬਿਟਾਰਿਓ ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥
ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥
ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥
ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥੧॥[8]

ਇਸ ਤਰ੍ਹਾਂ ਭਗਤ ਰਵਿਦਾਸ ਜੀ ਨੇ ਪੁਰੋਹਿਤ ਵਰਗ ਜਾਂ ਉਸ ਸਮੇਂ ਦੀ ਬ੍ਰਾਹਮਣ ਅਤੇ ਕਰਮ-ਕਾਂਡ ਜਮਾਤ ਨੂੰ ਸੁਚੇਤ ਕੀਤਾ ਅਤੇ ਉਹਨਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਪਰਮਾਤਮਾ ਦੀ ਪੂਜਾ ਕਰਨ ਲਈ ਅਜਿਹੇ ਖੋਖਲੇ ਆਡੰਬਰਾਂ ਅਤੇ ਦਿਖਾਵਿਆਂ ਦੀ ਲੋੜ ਨਹੀਂ ਹੈ। ਉਹਨਾਂ ਨੇ ਕਿਹਾ ਕਿ ਮਹਿੰਗੀਆਂ ਵਸਤੂਆਂ ਤੋਂ ਬਗੈਰ ਸਾਫ਼ ਅਤੇ ਸ਼ੁੱਧ ਮਨ ਨਾਲ ਕੀਤੀ ਪੂਜਾ ਵੀ ਪਰਮਾਤਮਾ ਨੂੰ ਸਵੀਕਾਰ ਹੁੰਦੀ ਹੈ।

ਭਗਤ ਰਵਿਦਾਸ ਨੇ ਵੀ ਗੁਰੂ ਨਾਨਕ ਦੇਵ ਜੀ ਵਾਂਗ ਮੰਦਰਾਂ ਵਿਚ ਕੀਤੀ ਜਾਂਦੀ ਆਰਤੀ ਦਾ ਖੰਡਨ ਕਰਦਿਆਂ ਲੋਕਾਂ ਨੂੰ ਉਪਦੇਸ਼ ਦਿੱਤਾ ਕਿ ਉਸ ਪਰਮਾਤਮਾ ਦੀ ਪ੍ਰਾਪਤੀ ਲਈ ਆਰਤੀ ਕਰਨ ਲਈ ਕਿਸੇ ਵਿਸ਼ੇਸ਼ ਸਮੱਗਰੀ ਦੀ ਲੋੜ ਨਹੀਂ ਬਲਕਿ ਉਹਨਾਂ ਨੇ ਆਪ ਕਿਹਾ ਹੈ ਕਿ ਹੇ ਪ੍ਰਭੂ ਅਠਸਠ ਤੀਰਥਾਂ ਅਤੇ ਸਾਰੇ ਸੰਸਾਰ ਵਿਚ ਤੇਰੇ ਨਾਮ ਦਾ ਜਾਪ ਹੈ, ਤੇਰਾ ਨਾਮ ਹੀ ਆਰਤੀ ਅਤੇ ਤੇਰਾ ਸੱਚਾ ਨਾਮ ਹੀ ਤੇਰਾ ਭੋਗ ਹੈ।

ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥[9]

ਭਗਤ ਰਵਿਦਾਸ ਜੀ ਨੇ ਸਮੇਂ ਦੇ ਸਮਾਜ ਵੱਲੋਂ ਦਲਿਤ ਲੋਕਾਂ ਪ੍ਰਤੀ ਮੰਦੇ ਵਰਤਾਉ ਦੇਖੇ ਅਤੇ ਖੁਦ ਉਹ ਕਸ਼ਟ ਸਹੇ ਸਨ । ਉਹਨਾਂ ਨੇ ਦ੍ਰਿਸ਼ਾਂ ਨੂੰ ਨਿਸੰਗਤਾ ਨਾਲ ਸਾਰਥਕ ਤੇ ਨਿੱਜੀ ਛੋਹਾਂ ਨਾਲ ਚਿਤਰਿਤ ਕੀਤਾ । ਆਪਣੀ ਬਾਣੀ ਵਿਚ ਸੱਚ ਨੂੰ ਸਪੱਸ਼ਟਤਾ ਨਾਲ ਪ੍ਰਗਟਾਇਆ । ਜੀਵਨ ਦੇ ਉਹਨਾਂ ਪੱਖਾਂ ਦੇ ਕਾਰਜਾਂ ਨੂੰ ਜਿਸ ਬਾਰੇ ਵਿਆਪਕ ਘ੍ਰਿਣਾ ਸੀ, ਲਕੋਇਆ ਨਹੀਂ ਬਲਕਿ ਬੜੇ ਸਾਹਸ ਨਾਲ ਸਵੀਕਾਰ ਕੀਤਾ ਤੇ ਕਿਹਾ ਮੈਂ ਚਮਾਰ ਹਾਂ, ਜੁੱਤੀਆਂ ਗੰਢਣੀਆਂ ਮੇਰਾ ਧੰਦਾ ਹੈ ਭਾਵੇਂ ਉਹ ਵੀ ਚੰਗੀ ਤਰ੍ਹਾਂ ਨਹੀਂ ਆਉਂਦਾ, ਲੋਕ ਕ੍ਰਿਪਾ ਕਰਕੇ ਫਿਰ ਵੀ ਮੇਰੇ ਤੋਂ ਜੁੱਤੀਆਂ ਗੰਢਾਉਂਦੇ ਹਨ ।

ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ ਰਹਾਉ ॥[10]

ਭਗਤ ਰਵਿਦਾਸ ਜੀ ਫ਼ਰਮਾਉਂਦੇ ਹਨ ਕਿ ਮੇਰੀ ਜਾਤੀ ਦਾ ਕੰਮ ਮੋਏ ਢੋਰ ਢੋਣਾ ਹੈ ਪਰ ਭਗਤੀ ਦੇ ਬਲ ਕਾਰਨ ਇਸ ਚਮਾਰ ਦੇ ਤਨ ਨੂੰ ਦੇਖੋ, ਕੁਲੀਨ ਬ੍ਰਾਹਮਣ ਵੀ ਨਮਸਕਾਰ ਕਰਦੇ ਹਨ ।

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥[11]

ਇਸ ਪ੍ਰਕਾਰ ਭਗਤ ਜੀ ਨੇ ਆਪਣੀ ਜਾਤੀ ਤੇ ਕੰਮ ਬਾਰੇ ਨੰਗਾ-ਸੱਚ ਕਹਿ ਕੇ ਸਾਰੀ ਜਾਤੀ ਨਾਲ ਸਦੀਆਂ ਤੋਂ ਚਲਿਆ ਆ ਰਿਹਾ ਪਛੜੇਵਾਂ, ਕੁੰਜ ਵਾਂਗ ਲਾਹ ਕੇ ਪਿੱਛੇ ਸੁੱਟ ਦਿੱਤਾ । ਚਮਾਰ ਜਾਤੀ 'ਰਵਿਦਾਸੀਆ' ਬਣ ਗਈ । ਸਦੀਆਂ ਤੋਂ ਚਲੀ ਆ ਰਹੀ ਹੀਣਤਾ ਦੀ ਭਾਵਨਾ ਇਕ ਸਾਧਾਰਣ ਮਨੁੱਖ ਨੇ ਆਪਣੀ ਭਗਤੀ ਨਾਲ ਲਾਹ ਸੁੱਟੀ । ਜਾਤੀ ਪ੍ਰਤੀ ਹੀਣ ਭਾਵਨਾ ਪੈਦਾ ਕਰਨ ਵਾਲੇ ਅਨਾਦਰੀ ਵਰਤਾਉ - 'ਦਾਰਿਦ ਦੇਖ ਸਭ ਕਉ ਹਸੈ' ਦੇ ਬੋਲਾਂ ਤੇ ਘਿਰਣਾ ਭਰੀਆਂ ਨਜ਼ਰਾਂ ਦੇ ਉਲਟ ਸਤਿਕਾਰ ਪੈਦਾ ਕਰ ਦਿੱਤਾ । ਉਹਨਾਂ ਦਾ ਕਹਿਣਾ ਹੈ ਕਿ ਪ੍ਰਭੂ ਦੀ ਭਗਤੀ ਕਰਨ ਦਾ ਹੱਕ ਕਿਸੇ ਵਿਸ਼ੇਸ਼ ਜਾਤੀ ਜਾਂ ਵਰਗ ਦਾ ਨਹੀਂ, ਬਲਕਿ ਜਗਿਆਸੂ ਚਾਹੇ ਕਿਸੇ ਜਾਤਿ ਵਿਚੋਂ ਹੋਵੇ, ਉਸ ਅੰਦਰ ਪ੍ਰਭੂ ਭਗਤੀ ਕਰਨ ਦੀ ਸੱਚੀ ਭਾਵਨਾ ਹੋਵੇ ਤਾਂ ਹਰ ਜਾਤੀ ਦਾ ਮਨੁੱਖ ਅਤੇ ਜਾਤੀ, ਉੱਚੇ ਤੋਂ ਉੱਚਾ ਸਨਮਾਨ ਪ੍ਰਾਪਤ ਕਰ ਸਕਦੀ ਹੈ ।

ਜਿਹ ਕੁਲ ਸਾਧੁ ਬੈਸਨੌ ਹੋਇ ॥
ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ ॥੧॥ਰਹਾਉ॥
ਬ੍ਰਹਮਨ ਬੈਸ ਸੂਦ ਅਰੁ ਖ੍ਹਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥
ਧੰਨਿ ਸੁ ਗਾਉ ਧੰਨਿ ਸੋ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ ॥
ਜਿਨਿ ਪੀਆ ਸਾਰ ਰਸੁ ਤਜੇ ਆਨ ਰਸ ਹੋਇ ਰਸ ਮਗਨ ਡਾਰੇ ਬਿਖੁ ਖੋਇ ॥੨॥
ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥
ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ ॥੩॥੨॥[12]

ਭਗਤ ਰਵਿਦਾਸ ਨੇ ਆਪਣੀ ਬਾਣੀ ਦੇ ਮਾਧਿਅਮ ਨਾਲ ਮੱਧਕਾਲੀਨ ਸਮਾਜਿਕ ਚੇਤਨਾ ਨੂੰ ਇਕ ਨਵੀਂ ਦਿਸ਼ਾ ਦਿੱਤੀ ਅਤੇ ਆਪਣੇ ਉੱਚੇ ਅਤੇ ਸੱਚੇ ਵਿਚਾਰਾਂ ਅਤੇ ਉਦਾਰ ਤੱਥਾਂ ਨਾਲ ਤਤਕਾਲੀਨ ਸਮਾਜ ਨੂੰ ਨਵਾਂ ਆਲੌਕਿਕ ਰੂਪ ਪ੍ਰਦਾਨ ਕੀਤਾ । ਉਹਨਾਂ ਨੇ ਸਮਾਜਿਕ ਸਮਾਨਤਾ 'ਤੇ ਬਹੁਤ ਜ਼ੋਰ ਦਿੱਤਾ । ਉਹਨਾਂ ਨੇ ਸਾਰੀ ਵਰਣ ਸ਼੍ਰੇਣੀ ਨੂੰ ਇਹ ਕਹਿ ਕੇ ਬਰਾਬਰ ਕਰ ਦਿੱਤਾ ਕਿ ਸਭ ਅੰਦਰ ਇਕੋ ਪਰਮਾਤਮਾ ਹੈ ਅਤੇ ਜੇ ਇਕੋ ਪਰਮਾਤਮਾ ਹੈ ਤਾਂ ਮਨੁੱਖ ਜਾਤ ਅਤੇ ਜਨਮ ਦੇ ਆਧਾਰ 'ਤੇ ਛੋਟਾ ਨਹੀਂ ਹੋ ਸਕਦਾ । ਭਗਤ ਰਵਿਦਾਸ ਅਨੁਸਾਰ ਜੋ ਮਨੁੱਖ ਸ਼ਰਧਾ ਅਤੇ ਪਵਿੱਤਰ ਮਨ ਨਾਲ ਪਰਮਾਤਮਾ ਦੀ ਭਗਤੀ ਦੇ ਗੀਤ ਗਾਉਂਦਾ ਹੈ, ਉਹ ਆਪ ਪਵਿੱਤਰ ਹੋ ਕੇ ਪਰਮਾਤਮਾ ਵਿਚ ਹੀ ਮਿਲ ਜਾਂਦਾ ਹੈ ।

ਇਸ ਲਈ ਜਨਮ ਅਤੇ ਜਾਤ ਤੋਂ ਸਾਰੇ ਮਨੁੱਖ ਸਮਾਨ ਹਨ। ਉਹ ਆਪਣੇ ਚੰਗੇ ਜਾਂ ਬੁਰੇ ਕਰਮਾਂ ਨਾਲ ਉੱਚ ਜਾਂ ਨੀਚ ਹੋਣਗੇ। ਭਗਤ ਰਵਿਦਾਸ ਨੇ ਬਾਣੀ ਰਾਹੀਂ ਇਹ ਵੀ ਕਿਹਾ ਕਿ ਪਰਮਾਤਮਾ ਦੀ ਭਗਤੀ ਕਰਨ ਲਈ ਕਿਸੇ ਤਰ੍ਹਾਂ ਦੇ ਧਾਰਮਿਕ ਆਡੰਬਰਾਂ ਦੀ ਲੋੜ ਨਹੀਂ ਹੈ। ਉਹਨਾਂ ਨੇ ਕਿਹਾ ਕਿ ਸਾਰੇ ਪ੍ਰਭੂ ਦੇ ਪਿਆਰੇ, ਪ੍ਰਭੂ ਪ੍ਰੇਮ ਨਾਲ ਇਕ ਹੋ ਜਾਂਦੇ ਹਨ। ਆਪਣੇ ਇਸ ਉਪਦੇਸ਼ ਨਾਲ ਰਵਿਦਾਸ ਜੀ ਨੇ ਸਮੇਂ ਦੀ ਸਭ ਤੋਂ ਵੱਡੀ ਏਕਤਾ ਦੀ ਮੰਗ ਨੂੰ ਪੂਰਾ ਕਰਕੇ ਆਪਣੀ ਕਥਨੀ ਅਤੇ ਕਰਨੀ ਦੇ ਰਾਹੀਂ ਉਹ ਕਰ ਦਿਖਾਇਆ ਜੋ ਵੱਡੇ ਤੋਂ ਵੱਡਾ ਅੰਦੋਲਨ ਅਤੇ ਕ੍ਰਾਂਤੀ ਵੀ ਸੰਭਵ ਨਹੀਂ ਕਰ ਸਕਦੇ ਸਨ। ਉਹਨਾਂ ਨੇ ਬੜੇ ਪ੍ਰੇਮ ਨਾਲ ਭਾਰਤੀ ਲੋਕਾਂ ਨੂੰ ਸ਼ਹਿਦ ਵਰਗੇ ਮਿੱਠੇ ਬੋਲਾਂ ਨਾਲ ਪ੍ਰੇਰਣਾ ਦਿੰਦਿਆਂ ਕਿਹਾ :

ਸਤਸੰਗਤਿ ਮਿਲਿ ਰਹੀਐ ਮਾਧਉ
ਜੈਸੇ ਮਧੁਪ ਮਖੀਰਾ ॥੨॥[13]

ਭਗਤ ਰਵਿਦਾਸ ਨੇ ਆਪਣੇ ਜੀਵਨ ਕਾਲ ਵਿਚ ਧਰਮ, ਸੰਸਕ੍ਰਿਤੀ ਅਤੇ ਮਾਨਵਤਾ ਦੀ ਰੱਖਿਆ ਲਈ ਜੋ ਕਾਰਜ ਕੀਤੇ, ਉਹ ਉਹਨਾਂ ਦੀ ਸ਼ਖਸੀਅਤ ਦੇ ਪ੍ਰਭਾਵ ਦੇ ਅਨੁਰੂਪ ਸਨ। ਉਹਨਾਂ ਦੇ ਇਹਨਾਂ ਕਾਰਜਾਂ ਕਾਰਨ ਉਹਨਾਂ ਦਾ ਕ੍ਰਾਂਤੀਕਾਰੀ ਉਦਾਰ ਮਨ, ਸਮਾਜ-ਸੁਧਾਰਕ, ਮਾਨਵਤਾ-ਪ੍ਰੇਮੀ, ਪ੍ਰਭੂ-ਪ੍ਰੇਮੀ ਅਤੇ ਸਿੱਧ ਭਗਤ ਯੋਗੀ ਦਾ ਰੂਪ ਸਾਡੇ ਸਾਹਮਣੇ ਸਪਸ਼ਟ ਰੂਪ ਵਿਚ ਉਜਾਗਰ ਹੁੰਦਾ ਹੈ। ਇਸ ਲਈ ਜੇ ਉਹਨਾਂ ਨੂੰ ਮਾਨਵਾਂ ਵਿਚੋਂ ਮਹਾਂਮਾਨਵ, ਭਗਤਾਂ ਵਿਚੋਂ ਪਰਮ ਭਗਤ, ਸੰਤਾਂ ਵਿਚੋਂ ਸਰਵਸ਼੍ਰੇਸ਼ਠ ਸੰਤ, ਮੁਨੀਆਂ ਵਿਚੋਂ ਮਹਾਂਮੁਨੀ, ਰਿਸ਼ੀਆਂ ਵਿਚੋਂ ਮਹਾਂਰਿਸ਼ੀ, ਯੋਗੀਆਂ ਵਿਚੋਂ ਮਹਾਂਯੋਗੀ, ਗੁਰੂਆਂ ਵਿਚੋਂ ਇਕ ਮਹਾਨ ਕ੍ਰਾਂਤੀਕਾਰੀ ਸਮਾਜ ਸੁਧਾਰਕ ਗੁਰੂ ਕਿਹਾ ਜਾਵੇ ਤਾਂ ਇਹ ਕੋਈ ਅਤਕਥਨੀ ਨਹੀਂ ਹੋਵੇਗੀ।

ਇਹ ਪੂਰਨ ਸੱਚ ਹੈ ਕਿ ਭਗਤ ਰਵਿਦਾਸ ਨੇ ਆਪਣੇ ਗਿਆਨ, ਦਰਸ਼ਨ ਅਤੇ ਉਦਾਰ ਵਿਚਾਰਾਂ ਅਤੇ ਲੋਕ ਕਲਿਆਣ ਦੀ ਭਾਵਨਾ ਤੋਂ ਪ੍ਰੇਰਿਤ ਹੋ ਕੇ ਆਪਣਾ ਸਾਰਾ ਜੀਵਨ ਸਮਾਜ ਦੀ ਭਲਾਈ ਲਈ ਸਮਰਪਿਤ ਕਰ ਦਿੱਤਾ। ਉਹਨਾਂ ਦੇ ਮਹਾਨ ਅਤੇ ਕ੍ਰਾਂਤੀਕਾਰੀ ਵਿਚਾਰਾਂ ਨੇ ਨਾ ਕੇਵਲ ਉਸ ਸਮੇਂ ਦੇ ਸਮਾਜ ਦੀ ਭਲਾਈ ਕੀਤੀ ਬਲਕਿ ਉਹਨਾਂ ਦੇ ਵਿਚਾਰਾਂ ਦੀ ਅੱਜ ਦੇ ਸਮਾਜ ਵਿਚ ਵੀ ਉਨੀ ਹੀ ਸਾਰਥਿਕਤਾ ਦਿਖਾਈ ਦਿੰਦੀ ਹੈ।

## ਹਵਾਲੇ ਅਤੇ ਟਿੱਪਣੀਆਂ

1. ਜਸਬੀਰ ਸਿੰਘ ਸਾਬਰ (ਸੰਪਾ.), *ਭਗਤ ਰਵਿਦਾਸ : ਸ੍ਰੋਤ ਪੁਸਤਕ*, 1984, ਪੰਨਾ 278.
2. ਐਸ. ਐਲ. ਪਾਂਡੇ, *ਭਗਤ ਰਵਿਦਾਸ ਵਿਜ਼ਨ ਆਫ਼ ਮੈਨ*, "ਜਰਨਲ ਆਫ ਸਿੱਖ ਸਟੱਡੀਜ਼", ਗੁਰੂ ਨਾਨਕ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਫਰਵਰੀ, 1978, ਪੰਨਾ 57.
3. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1293.
4. *ਉਹੀ*, ਪੰਨਾ 659.
5. *ਉਹੀ*, ਪੰਨਾ 1106.
6. *ਉਹੀ*, ਪੰਨਾ 1196.
7. *ਉਹੀ*, ਪੰਨਾ 858.
8. *ਉਹੀ*, ਪੰਨਾ 525.
9. *ਉਹੀ*, ਪੰਨਾ 694.
10. *ਉਹੀ*, ਪੰਨਾ 659.
11. *ਉਹੀ*, ਪੰਨਾ 1293.
12. *ਉਹੀ*, ਪੰਨਾ 858.
13. *ਉਹੀ*, ਪੰਨਾ 486.

# ਭਗਤ ਰਵਿਦਾਸ ਜੀ ਦੀ ਬਾਣੀ ਦਾ ਚਿਹਨ ਵਿਗਿਆਨਕ ਅਧਿਐਨ

ਡਾ. ਭਾਰਤਬੀਰ ਕੌਰ*

ਸਾਹਿਤ ਦਾ ਵਿਸ਼ਲੇਸ਼ਣ ਅਤੇ ਮੁਲਾਂਕਣ ਕਰਨ ਲਈ 19ਵੀਂ ਅਤੇ 20ਵੀਂ ਸਦੀ ਵਿਚ ਆਲੋਚਨਾ ਸਿਧਾਂਤ ਦੀਆਂ ਅਨੇਕਾਂ ਪ੍ਰਵਿਰਤੀਆਂ ਵਿਕਸਤ ਹੋਈਆਂ ਹਨ। ਇਹਨਾਂ ਪ੍ਰਵਿਰਤੀਆਂ ਵਿਚ ਚਿਹਨ ਵਿਗਿਆਨਕ ਅਧਿਐਨ ਵਿਧੀ ਵਿਸ਼ੇਸ਼ ਸਥਾਨ ਰੱਖਦੀ ਹੈ। ਇਸ ਵਿਧੀ ਦੇ ਘੇਰੇ ਵਿਚ ਮਨੁੱਖ ਅਤੇ ਬਾਹਰਮੁਖੀ ਯਥਾਰਥ ਦੇ ਸਾਰੇ ਖੇਤਰ ਆ ਜਾਂਦੇ ਹਨ, ਕਿਉਂਕਿ ਹਰੇਕ ਖੇਤਰ ਜਿਵੇਂ ਸਮਾਜ ਸ਼ਾਸਤਰ, ਮਾਨਵ ਸ਼ਾਸਤਰ, ਮਨੋਵਿਗਿਆਨ, ਦਰਸ਼ਨ ਸ਼ਾਸਤਰ ਅਤੇ ਸੰਚਾਰ ਸਿਧਾਂਤ ਆਦਿ ਆਪਣੇ ਆਪ ਵਿਚ ਇਕ ਵਿਸ਼ੇਸ਼ ਕਿਸਮ ਦੀ ਚਿਹਨ ਵਿਗਿਆਨਕ ਹੋਂਦ ਰੱਖਦੇ ਹਨ। ਕਿਸੇ ਪਾਠ ਦੀ ਭਾਸ਼ਾ ਦਾ ਚਿਹਨ ਪ੍ਰਣਾਲੀ ਵਜੋਂ ਅਧਿਐਨ ਕਰਨ ਲਈ ਸੋਸਿਊਰ ਨੇ ਭਾਸ਼ਾਈ ਚਿਹਨ ਦਾ ਸੰਕਲਪ ਪੇਸ਼ ਕੀਤਾ ਹੈ। ਭਾਸ਼ਾਈ ਚਿਹਨ ਦੇ ਦੋ ਹਿੱਸੇ ਸੰਕਲਪ ਅਤੇ ਅਵਾਜ਼ ਬਿੰਬ ਹਨ, ਜਿਹਨਾਂ ਨੂੰ ਕ੍ਰਮਵਾਰ ਚਿਹਨਤ ਅਤੇ ਚਿਹਨਕ ਕਿਹਾ ਜਾਂਦਾ ਹੈ। ਚਿਹਨਤ ਮਾਨਸਿਕ ਵਜੂਦ ਹੈ, ਜਿਸ ਨੂੰ ਚਿਹਨਕ ਰਾਹੀਂ ਪ੍ਰਗਟ ਕੀਤਾ ਜਾਂਦਾ ਹੈ। ਚਿਹਨ ਦੀ ਸਿਰਜਣਾ ਵਿਚ ਚਿਹਨਕ ਅਤੇ ਚਿਹਨਤ ਦਾ ਸੁਮੇਲ ਜ਼ਰੂਰੀ ਹੈ। ਕਿਸੇ ਇਕ ਤੱਤ ਦੀ ਅਣਹੋਂਦ ਵਿਚ ਚਿਹਨ ਹੋਂਦ ਧਾਰਨ ਕਰਨ ਤੋਂ ਅਸਮਰੱਥ ਰਹਿੰਦਾ ਹੈ।

ਚਿਹਨ ਵਿਗਿਆਨਕ ਵਿਧੀ ਮਨੁੱਖ ਦੁਆਰਾ ਆਪਣੇ ਮਨ ਦੇ ਭਾਵਾਂ ਦੇ ਸੰਚਾਰ ਲਈ ਵਰਤੀਆਂ ਗਈਆਂ ਜੁਗਤਾਂ ਦੇ ਪ੍ਰਬੰਧ ਦਾ ਅਧਿਐਨ ਤੇ ਵਿਸ਼ਲੇਸ਼ਣ ਕਰਦੀ ਹੈ। ਇਸ ਖੇਤਰ ਅਧੀਨ ਸਭਿਆਚਾਰਕ ਤੇ ਸਮਾਜਿਕ ਵਰਤਾਰਿਆਂ ਨੂੰ ਚਿਹਨ ਮੰਨਿਆ ਜਾਂਦਾ ਹੈ ਅਤੇ ਚਿਹਨ ਵਿਗਿਆਨ ਉਹਨਾਂ ਨਿਯਮਾਂ ਦਾ ਅਧਿਐਨ ਕਰਦਾ ਹੈ ਜੋ ਇਸ ਨੂੰ ਅਰਥ ਪ੍ਰਦਾਨ ਕਰਦੇ ਹਨ। ਭਗਤ ਰਵਿਦਾਸ ਜੀ ਦੀ ਬਾਣੀ ਦਾ ਸੰਕਲਨ 40 ਸ਼ਬਦਾਂ ਦੇ ਰੂਪ ਵਿਚ ਸ੍ਰੀ ਆਦਿ ਗ੍ਰੰਥ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਕੀਤਾ ਗਿਆ ਹੈ। ਬਾਣੀ ਸ਼ਬਦ ਦਾ ਪ੍ਰਚਲਨ ਪੁਰਾਤਨ ਵੈਦਿਕ ਸਾਹਿਤ ਤੋਂ ਹੀ ਹੁੰਦਾ ਆਇਆ ਹੈ। ਮਹਾਂਭਾਰਤ ਅਤੇ ਰਮਾਇਣ ਵਿਚ ਵੀ ਇਸਦਾ ਜ਼ਿਕਰ ਆਇਆ ਹੈ। ਇਹਨਾਂ ਪੁਰਾਤਨ ਗ੍ਰੰਥਾਂ ਅਨੁਸਾਰ ਆਵਾਜ਼, ਧੁਨੀ ਅਤੇ ਸੰਗੀਤ ਨੂੰ ਬਾਣੀ ਕਿਹਾ ਗਿਆ ਹੈ। ਕਾਵਿ ਸਾਹਿਤ ਵਿਚ ਸਾਹਿਤਕ ਕਿਰਤਾਂ ਅਤੇ ਪ੍ਰਸ਼ੰਸਾ ਦੇ ਪ੍ਰਵਚਨਾਂ ਨੂੰ ਬਾਣੀ ਕਿਹਾ ਜਾਂਦਾ ਹੈ। ਬੋਲ ਦੀ ਦੇਵੀ ਅਤੇ ਸਰਸਵਤੀ ਲਈ ਵੀ ਬਾਣੀ ਸ਼ਬਦ ਦੀ ਵਰਤੋਂ ਹੁੰਦੀ ਹੈ। ਗੁਰਬਾਣੀ ਦੇ ਅਰਥ ਗੁਰੂਆਂ ਦੇ ਮੁਖ ਤੋਂ ਉਚਾਰੀ ਗਈ ਬਾਣੀ ਤੋਂ ਲਿਆ ਜਾਂਦਾ ਹੈ। ਗੁਰਬਾਣੀ ਨੂੰ ਗੁਰੂ ਕਾਵਿ ਵੀ ਕਿਹਾ ਜਾ ਸਕਦਾ ਹੈ। 'ਬਾਣੀ' ਅਤੇ 'ਕਵਿਤਾ' ਦੋ ਚਿਹਨ ਹਨ।[1]

ਸਧਾਰਨ ਵਿਅਕਤੀ ਲੌਕਿਕ ਪੱਧਰ 'ਤੇ ਕਵਿਤਾ ਸਿਰਜ ਸਕਦਾ ਹੈ ਪਰ ਕਾਵਿ ਵਿਚ ਜੋ ਸਿਰਜਣਾ ਅਧਿਆਤਮਿਕ ਬੁਲੰਦੀ 'ਤੇ ਕੀਤੀ ਜਾਂਦੀ ਹੈ, ਉਸ ਨੂੰ ਸਾਡੀ ਪਰੰਪਰਾ ਵਿਚ ਬਾਣੀ ਆਖਿਆ ਗਿਆ ਹੈ। ਇਸੇ ਲਈ ਸਿੱਖ ਗੁਰੂ ਸਾਹਿਬਾਨ ਦੀ ਸਿਰਜਣਾ ਨੂੰ ਬਾਣੀ ਆਖਿਆ ਜਾਂਦਾ ਹੈ ਅਤੇ ਗੁਰੂ ਕਾਵਿ ਲਈ ਗੁਰਬਾਣੀ ਚਿਹਨ ਵਰਤਿਆ ਜਾਂਦਾ ਹੈ।[2] ਗੁਰੂ ਗ੍ਰੰਥ ਸਾਹਿਬ ਦੀ ਸਾਰੀ ਰਚਨਾ ਲਈ ਗੁਰਬਾਣੀ ਸ਼ਬਦ ਇਸਤੇਮਾਲ ਕੀਤਾ ਜਾਂਦਾ ਹੈ।

---

* ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਪਰਮਾਤਮਾ ਦਾ ਚਿਹਨੀਕਰਨ ਮਿਲਦਾ ਹੈ ਜਿਸ ਵਿਚ ਪਰਮਾਤਮਾ ਦੁਨੀਆਂ ਦੇ ਭੋਗਾਂ ਤੇ ਸੁੱਖਾਂ ਦਾ ਮਾਲਕ ਹੈ ਪਰ ਉਹ ਸੰਸਾਰਕ ਦੁੱਖਾਂ-ਸੁੱਖਾਂ ਤੋਂ ਨਿਰਲੇਪ ਰਹਿੰਦਾ ਹੈ। ਇਹ ਮਾਇਆ ਉਸ ਦੀ ਰਚੀ ਹੋਈ ਹੈ। ਪਰਮਾਤਮਾ ਸਰਬ ਵਿਆਪਕ, ਸਰਬ ਸ਼ਕਤੀਮਾਨ ਅਤੇ ਸਰਬ ਸਮਰੱਥਵਾਨ ਹੈ। ਇਸ ਪਰਮ ਚਿਹਨ ਪਰਮਾਤਮਾ ਦੇ ਚਿਹਨਕੀ ਵਿਮਥਾਰ ਲਈ ਅਨੇਕਾਂ ਚਿਹਨਾਂ ਦੀ ਵਰਤੋਂ ਕੀਤੀ ਗਈ ਹੈ। ਅਰਥਾਤ ਬ੍ਰਹਮ ਦੀ ਸ਼ਕਤੀ ਨੂੰ ਅਨੇਕਾਂ ਚਿਹਨਕ ਪ੍ਰਗਟਾਅ ਸਕਦੇ ਹਨ। ਇਹਨਾਂ ਚਿਹਨਕਾਂ ਨੂੰ ਚਿਹਨੀ ਅੰਸ਼ ਵੀ ਆਖਿਆ ਜਾਂਦਾ ਹੈ।[3]

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਪਰਮਾਤਮਾ ਦੇ ਰੂਪ ਨੂੰ ਸਿਰਜਣ ਲਈ ਹਰਿ, ਰਘੁਨਾਥ, ਰਾਜਾ ਰਾਮ ਚੰਦ, ਰਾਮ, ਰਾਜਾ ਰਾਮ, ਮਾਧਵ, ਮੁਰਾਰਿ, ਮੁਕੰਦ, ਗੋਬਿੰਦ, ਦੇਵ, ਅਨੰਤ, ਕਰਤਾ, ਨਿਰੰਜਨ, ਸਤਿਨਾਮੁ, ਪ੍ਰਭ, ਨਾਰਾਇਨ, ਪਤਿਤ ਪਾਵਨ, ਗੁਸਈਆ, ਰਮਈਆ, ਭੈ ਹਰਨ, ਦਇਆਲੁ ਆਦਿ ਚਿਹਨਕ ਪ੍ਰਯੋਗ ਕੀਤੇ ਗਏ ਹਨ, ਜੋ ਅਲੱਗ-ਅਲੱਗ ਦਰਸ਼ਨ ਪੱਧਤੀਆਂ ਵਿਚ ਪਰਮਾਤਮਾ ਦੀ ਸ਼ਕਤੀ ਦੀ ਪੇਸ਼ਕਾਰੀ ਕਰਨ ਲਈ ਵਰਤੇ ਗਏ ਹਨ। ਭਗਤ ਰਵਿਦਾਸ ਜੀ ਦੀ ਬਾਣੀ ਵਿਚ ਇਹ ਚਿਹਨਕ ਅਵਤਾਰਵਾਦ, ਬਹੁਦੇਵ ਵਾਦ, ਬ੍ਰਹਮ ਦੀ ਸਰਗੁਣਤਾ ਦੇ ਘੇਰੇ ਵਿਚੋਂ ਨਿਕਲ ਕੇ ਨਿਰੋਲ ਨਿਰਗੁਣ ਬ੍ਰਹਮ ਦੇ ਗੁਣਾਂ, ਸਮਰੱਥਾਵਾਂ ਤੇ ਸ਼ਕਤੀਆਂ ਦਾ ਚਿਹਨੀਕਰਨ ਕਰਦੇ ਹਨ।

ਪਰਮਾਤਮਾ ਇਸ ਸ੍ਰਿਸ਼ਟੀ ਨੂੰ ਸਾਜਣ ਵਾਲਾ ਅਤੇ ਇਸ ਨੂੰ ਸੰਚਾਲਿਤ ਕਰਨ ਵਾਲਾ ਹੈ। ਭਗਤ ਰਵਿਦਾਸ ਜੀ ਦੀ ਬਾਣੀ ਵਿਚ ਇਸ ਜਗਤ ਦੀ ਛਿਣਭੰਗਰਤਾ ਨੂੰ 'ਕਸੁੰਭ' ਨਾਲ ਚਿਹਨਤ ਕੀਤਾ ਗਿਆ ਹੈ। ਭਗਤ ਰਵਿਦਾਸ ਬਾਣੀ ਅਨੁਸਾਰ :

ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥
ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥੧॥[4]

ਉਪਰੋਕਤ ਸਤਰਾਂ ਵਿਚ 'ਕਸੁੰਭ' ਅਤੇ 'ਮਜੀਠ' ਦੋ ਚਿਹਨਕਾਂ ਨੂੰ ਦ੍ਰਿਸ਼ਟੀਗੋਚਰ ਕੀਤਾ ਗਿਆ ਹੈ। ਇਹ ਦੋਵੇਂ ਚਿਹਨਕ ਅਪ੍ਰਕਿਰਤਕ (Heterogenous) ਹਨ। ਪਹਿਲਾ ਜਗਤ ਦੀ ਅਸਥਿਰਤਾ ਅਤੇ ਥੋੜਚਿਰਤਾ ਲਈ ਅਤੇ ਦੂਸਰਾ ਪਰਮਾਤਮਾ ਦੀ ਸਥਿਰ ਹੋਂਦ ਦੇ ਯਥਾਰਥ ਦੀ ਪੇਸ਼ਕਾਰੀ ਕਰਦਾ ਹੈ। ਪਹਿਲਾ 'ਝੂਠ' ਅਤੇ ਦੂਸਰਾ 'ਸੱਚ' ਦੇ ਰੂਪ ਵਿਚ ਹੋਂਦ ਅਖਤਿਆਰ ਕਰਦਾ ਹੈ। ਪਰਮਾਤਮਾ ਦਾ ਚਿਹਨੀਕਰਨ ਭਗਤ ਰਵਿਦਾਸ ਜੀ ਦੀ ਬਾਣੀ ਵਿਚ 'ਨਾਮ' ਨਾਲ ਵੀ ਕੀਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਭਾਵੇਂ ਨਾਮ ਨੂੰ ਪਰਮਾਤਮਾ, ਉਸ ਦੀ ਸ਼ਕਤੀ, ਗੁਰੂ ਉਪਦੇਸ਼, ਅਨਹਦ ਸ਼ਬਦ ਅਥਵਾ ਬ੍ਰਹਮ-ਅਨੁਭੂਤੀ ਆਦਿ ਕਈ ਰੂਪਾਂ ਵਿਚ ਵਰਤਿਆ ਗਿਆ ਹੈ ਪਰ ਕਿਉਂਕਿ ਸ਼ਬਦ ਦੇ ਸੰਕਲਪ ਵਿਚ ਪਰਮਾਤਮਾ, ਉਸਦਾ ਸੁਭਾਅ, ਉਸ ਦੇ ਮਿਲਾਪ ਦੇ ਸਾਧਨ, ਉਸ ਦੇ ਦੈਵੀ ਨਿਯਮ, ਉਸ ਦੀ ਅਕੱਥ ਰਹੱਸਮਈ ਅਨੁਭੂਤੀ ਅਤੇ ਹੋਰ ਉਹ ਸਭ ਕੁਝ ਆ ਜਾਂਦਾ ਹੈ, ਜੋ ਉਸ ਸੱਚ ਨਾਲ ਸੰਬੰਧ ਰੱਖਦਾ ਹੈ, ਇਸ ਲਈ ਨਾਮ ਦੇ ਇਹ ਸਾਰੇ ਰੂਪ ਜੋ ਆਪਣੇ ਆਪ ਵਿਚ ਵੀ ਈਸ਼ਵਰ ਦੀ ਅਭਿਵਿਅਕਤੀ ਦੇ ਹੀ ਸਾਧਨ ਹਨ, ਸਮੂਹਿਕ ਤੌਰ 'ਤੇ ਈਸ਼ਵਰ ਦਾ ਸ਼ਬਦ (Revelation) ਹਨ।[5] ਭਗਤ ਰਵਿਦਾਸ ਜੀ ਦੀ ਬਾਣੀ ਵਿਚ ਪਰਮਾਤਮਾ ਦਾ ਸਿਮਰਨ ਕਰਨ ਦੀ ਤਾਕੀਦ ਕੀਤੀ ਗਈ ਹੈ। ਭਗਤ ਰਵਿਦਾਸ ਜੀ ਦੀ ਬਾਣੀ ਅਨੁਸਾਰ :

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਮਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥੧॥

ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥
ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥
..........................................................
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥[6]

ਉਪਰੋਕਤ ਬਾਣੀ ਸਤਰਾਂ ਵਿਚ ਭਗਤ ਰਵਿਦਾਸ ਸਮੂਰਤ ਕੂੜੇ ਅਡੰਬਰਾਂ ਅਤੇ ਧਾਰਮਿਕ ਪੂਜਾ ਲਈ ਕੀਤੀਆਂ ਗਈਆਂ ਰੀਤਾਂ ਤੀਰਥ ਇਸ਼ਨਾਨ, ਆਰਤੀ, ਭੋਗ, ਦੀਵੇ, ਫੁੱਲਾਂ ਦੀ ਮਾਲਾ, ਉਰਮਾ, ਆਸਨੋ, ਅੰਭੁਲਾ, ਚੰਦਨ, ਤੇਲ ਆਦਿ ਦੀ ਪੇਸ਼ਕਾਰੀ ਕਰਦੇ ਹਨ। ਇਹਨਾਂ ਸਮੂਰਤ ਵਸਤੂਆਂ ਅਤੇ ਧਾਰਮਿਕ ਰੀਤਾਂ ਰਿਵਾਜਾਂ ਨੂੰ ਅਮੂਰਤ ਚਿਹਨ 'ਨਾਮ' ਵਿਚ ਰੂਪਾਂਤਰਿਤ ਕਰਕੇ ਪਰਮਾਤਮਾ ਦੇ ਨਾਮ ਸਿਮਰਨ (ਹਰਿ ਕੇ ਨਾਮ ਬਿਨੁ ਝੂਠੇ ਸਗਲ ਪਸਾਰੇ) ਦਾ ਉਪਦੇਸ਼ ਦਿੰਦੇ ਹਨ। ਪਰਮਾਤਮਾ ਦਾ ਨਾਮ ਹੀ ਸੱਚਾ ਹੈ, ਜੋ 'ਝੂਠੇ' ਸਗਲ ਪਸਾਰੇ ਦੇ ਵਿਰੋਧ ਵਿਚ ਦ੍ਰਿਸ਼ਟੀਗੋਚਰ ਕੀਤਾ ਗਿਆ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਵਿਚ 'ਨਾਮ' ਦੀ ਮਹਿਮਾ ਨੂੰ ਚਾਰੇ ਜੁਗਾਂ ਸਤਿਯੁਗ, ਦੁਆਪਰਿ, ਤ੍ਰੇਤਾ ਅਤੇ ਕਲਯੁਗ ਵਿਚ ਜ਼ਰੂਰੀ ਮੰਨਿਆ ਹੈ।[7] ਭਗਤ ਰਵਿਦਾਸ ਜੀ ਦੇ ਪੂਰਵਕਾਲੀ ਅਤੇ ਸਮਕਾਲੀਨ ਸਮੇਂ ਵਿਚ ਮੌਜੂਦਾ ਜਾਤ-ਪਾਤ ਅਤੇ ਊਚ-ਨੀਚ ਦੇ ਵਿਤਕਰੇ ਨੂੰ ਵੀ 'ਨਾਮ' ਦੇ ਸੰਦਰਭ ਵਿਚ ਵਿਚਾਰਨ ਦੀ ਚੇਸ਼ਟਾ ਕੀਤੀ ਹੈ। 'ਨਾਮ' ਅਤੇ 'ਗੁਰਬਾਣੀ ਦੀ ਵਿਚਾਰਧਾਰਾ' ਨਾਲ ਜੁੜਨ ਵਾਲੇ ਵਿਅਕਤੀ ਦੇ ਹਿਰਦੇ ਵਿਚੋਂ ਜਾਤਿ ਬਰਨ ਕੁਲ ਦਾ ਸਹਸਾ ਮੁਕ ਜਾਣ ਦੀ ਗੱਲ ਆਖੀ ਗਈ ਹੈ। ਇਹ ਰੂਹਾਨੀ ਰੂਪਾਂਤਰਣ ਹਰ ਕਿਸਮ ਦੇ ਮਸਨੂਹੀ ਵਿਤਕਰਿਆਂ ਦਾ ਤੋੜ ਬਣ ਜਾਂਦਾ ਹੈ। ਜੇ ਇਹ ਦਮਨ ਕਰਨ ਵਾਲੇ ਨੂੰ ਅਭਿਮਾਨ ਤੋਂ ਵਰਜਦਾ ਹੈ ਤਾਂ ਇਸਦੇ ਨਾਲ ਹੀ ਦਲਿਤ ਨੂੰ ਭੈ ਮੁਕਤ ਵੀ ਕਰ ਦਿੰਦਾ ਹੈ।[8] ਭਗਤ ਰਵਿਦਾਸ ਜੀ ਆਪਣੀ ਦਲਿਤ ਸਥਿਤੀ ਬਾਰੇ ਨਾ ਸਿਰਫ਼ ਪੂਰੀ ਤਰ੍ਹਾਂ ਚੇਤਨ ਹਨ ਸਗੋਂ ਇਸ ਨੂੰ ਕਿਸੇ ਕਿਸਮ ਦੀ ਨਮੋਸ਼ੀ ਦਾ ਕਾਰਣ ਨਹੀਂ ਸਮਝਦੇ। ਉੱਚੀਆਂ ਜਾਤਾਂ ਨਾਲ ਸੰਬੰਧਿਤ ਅਤੇ ਪ੍ਰਭ ਭਗਤੀ ਤੋਂ ਊਣੇ ਪੰਡਿਤ, ਕਸ਼ਤਰੀ ਆਦਿ ਨੀਵੀਂ ਜਾਤ ਦੇ ਭਗਤਾਂ ਦੀ ਬਰਾਬਰੀ ਨਹੀਂ ਕਰ ਸਕਦੇ :

ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥[9]

ਪਰਮਾਤਮਾ ਦਾ 'ਨਾਮ' ਹੀ ਮਨੁੱਖ ਨੂੰ ਮਾਣ ਦਿਵਾਉਣ ਵਾਲਾ ਹੈ। ਇਸ ਤੱਥ ਦੀ ਪੁਸ਼ਟੀ ਕਰਨ ਲਈ ਭਗਤ ਰਵਿਦਾਸ ਜੀ ਨੀਵੀਆਂ ਜਾਤਾਂ ਨਾਲ ਸੰਬੰਧਿਤ ਦੂਸਰੇ ਭਗਤਾਂ ਦਾ ਹਵਾਲਾ ਦਿੰਦੇ ਹਨ।

ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥[10]

ਅਧਿਆਤਮਿਕ ਉੱਚਤਾ ਪ੍ਰਦਾਨ ਕਰਨ ਦੇ ਨਾਲ-ਨਾਲ 'ਨਾਮ' ਮਨੁੱਖ ਨੂੰ ਅਨੇਕਾਂ ਪਾਪਾਂ ਅਤੇ ਦੁਰਮਤਿ ਤੋਂ ਵੀ ਛੁਟਕਾਰਾ ਦਿੰਦਾ ਹੈ। ਭਗਤ ਰਵਿਦਾਸ ਜੀ ਨੇ ਅਨੇਕਾਂ ਮਿਥਕ ਚਿਹਨਾਂ ਜਿਵੇਂ ਕਿ ਬਾਲਮੀਕ, ਅਜਾਮਲੁ ਆਦਿ ਦਾ ਹਵਾਲਾ ਬਾਣੀ ਵਿਚ ਦਿੱਤਾ ਹੈ ਕਿਉਂਕਿ ਨਿਤ ਦੁਹਰਾਉ ਦੀ ਪ੍ਰਕਿਰਿਆ ਦੁਆਰਾ ਲੋਕ ਇਹਨਾਂ ਚਿਹਨਾਂ ਨੂੰ ਸਹਿਜੇ ਹੀ ਆਪਣੇ ਅੰਦਰ ਵਸਾ ਲੈਂਦੇ ਹਨ।[11] ਇਹਨਾਂ ਵਿਚ ਅਰਥ ਸੰਚਾਰ ਦੀ ਬੁਨਿਆਦੀ ਯੋਗਤਾ ਨਿਹਿਤ ਹੁੰਦੀ ਹੈ ਕਿਉਂਕਿ ਨਿਰੰਤਰ ਦੁਹਰਾਉ ਕਾਰਨ ਇਹ ਚਿਹਨ ਰੂੜ ਹੋ ਜਾਂਦੇ ਹਨ। ਬਾਣੀ ਵਿਚ ਇਹਨਾਂ ਚਿਹਨਾਂ ਦਾ ਹਵਾਲਾ ਪਰਮਾਤਮਾ ਦੇ ਨਾਮ ਜਪਣ ਨਾਲ ਦੁਰਮਤਿ ਦਾ ਨਾਸ਼ ਹੋਣ ਅਤੇ ਮੁਕਤੀ ਪ੍ਰਾਪਤ ਕਰਨ ਦੇ ਸੰਦੇਸ਼ ਨੂੰ ਚਿਹਨਤ ਕਰਨ ਲਈ ਦਿੱਤਾ ਗਿਆ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਦੋ ਤਰ੍ਹਾਂ ਦੇ ਮਨੁੱਖਾਂ ਦਾ ਜ਼ਿਕਰ ਆਇਆ ਹੈ। ਇਕ ਉਹ ਮਨੁੱਖ ਹਨ ਜੋ ਗੁਰਬਾਣੀ ਅਨੁਸਾਰ ਨਿਰਦੇਸ਼ਿਤ ਕੀਤੇ ਗਏ ਰਸਤੇ 'ਤੇ ਚਲਦੇ ਹਨ। ਨਾਮ ਸਿਮਰਨ, ਸਾਧ ਸੰਗਤ ਅਤੇ ਪ੍ਰਭ ਸ਼ਰਨ ਦਾ ਆਸਰਾ ਲੈਂਦੇ ਹਨ। ਅਜਿਹੇ ਮਨੁੱਖਾਂ ਨੂੰ ਚਿਹਨਤ ਕਰਨ ਲਈ ਬਨਜਾਰੋ (ਨਾਮ ਦਾ ਵਪਾਰ ਕਰਨ ਵਾਲੀ), ਮਛਲੀ, ਜੋਗੀ, ਸੋਹਾਗਣ ਆਦਿ ਚਿਹਨਕ ਵਰਤੇ ਗਏ ਹਨ। ਅਜਿਹੇ ਮਨੁੱਖ ਜਿਹਨਾਂ ਨੂੰ ਗੁਰਬਾਣੀ ਵਿਚ ਗੁਰਮੁਖਿ ਨਾਲ ਵੀ ਚਿਹਨਤ ਕੀਤਾ ਗਿਆ ਹੈ ਮੁਕਤ ਅਵਸਥਾ ਨੂੰ ਧਾਰਨ ਕਰਕੇ ਹਰਖ ਸੋਗ ਤੋਂ ਨਿਰਲੇਪ ਹੋ ਗਏ ਹਨ ਅਤੇ ਹਰ ਤਰ੍ਹਾਂ ਦੇ ਵਿਕਾਰਾਂ ਤੋਂ ਨਿਜਾਤ ਪਾ ਚੁੱਕੇ ਹਨ। ਦੂਸਰੀ ਤਰ੍ਹਾਂ ਦੇ ਮਨੁੱਖ ਮਾਇਆ ਵਿਚ ਪੂਰੀ ਤਰ੍ਹਾਂ ਮਗਨ ਹਨ। ਉਹ ਮਾਇਆ ਮੁਖਤਾ ਦੀ ਤਰਜ਼ੇ ਜ਼ਿੰਦਗੀ ਬਸਰ ਕਰ ਰਹੇ ਹਨ। ਪਰਮਾਤਮਾ ਨੂੰ ਵਿਸਾਰ ਕੇ ਇਸ ਦਿਸਦੇ ਨਾਸ਼ਮਾਨ ਜਗਤ ਨੂੰ 'ਸੱਚ' ਸਮਝ ਰਹੇ ਹਨ। ਭਗਤ ਰਵਿਦਾਸ ਜੀ ਨੇ ਮਾਇਆ ਦੀ ਤਰਜ਼ੇ ਜ਼ਿੰਦਗੀ ਦਾ ਪਾਜ ਉਘਾੜਨ ਲਈ ਪਸ਼ੂ ਦੀ ਮੂਲ ਪਰਵਿਰਤੀ ਦੇ ਚਿਹਨਕਾਂ ਨੂੰ ਇਸਤੇਮਾਲ ਕੀਤਾ ਹੈ। ਭਗਤ ਰਵਿਦਾਸ ਜੀ ਨੇ ਆਪਣਾ ਸੰਦੇਸ਼ ਸੰਚਾਰਿਤ ਕਰਨ ਲਈ ਪਸ਼ੂ/ਪੰਛੀਆਂ ਨੂੰ ਚਿਹਨਾਂ ਦੇ ਤੌਰ 'ਤੇ ਇਸ ਲਈ ਵਰਤਿਆ ਹੈ ਕਿਉਂਕਿ ਮਨੁੱਖ ਨੂੰ ਸਮਾਜ ਅਤੇ ਕੁਦਰਤੀ ਆਲੇ-ਦੁਆਲੇ ਵਿਚ ਵਿਚਰਦਿਆਂ ਇਹਨਾਂ ਪਸ਼ੂ ਪੰਛੀਆਂ ਦੀ ਆਦਤ ਦਾ ਸਹਿਜ ਬੋਧ ਹੁੰਦਾ ਹੈ। ਇਸ ਬੋਧ ਦਾ ਹਵਾਲਾ ਮਿਲਦਿਆਂ ਹੀ ਪਾਠਕ/ਸਰੋਤਾ ਮਨ ਅਰਥਾਂ ਨੂੰ ਸੰਚਾਰਨ ਦੀ ਪ੍ਰਕਿਰਿਆ ਵਿਚ ਬਝ ਜਾਂਦਾ ਹੈ। ਬਾਣੀ ਵਿਚ ਮਾਇਆ ਕਾਰਨ ਮ੍ਰਿਗ, ਮੀਨ, ਪਤੰਗ, ਕੁੰਚਰ, ਭ੍ਰਿੰਗ ਦੀ ਇਕ-ਇਕ ਵਾਸਨਾ ਹੀ ਇਹਨਾਂ ਦੀ ਬਰਬਾਦੀ ਦਾ ਕਾਰਨ ਬਣਦੀ ਹੈ।

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥[12]

ਮਨੁੱਖ ਜੋ ਕਿ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਮਾਇਆ ਦੇ ਪੰਜਾਂ ਰੂਪਾਂ ਵਿਚ ਗ੍ਰਸਿਤ ਹੈ ਉਸਦੀ ਭਵਿੱਖ ਵਿਚ ਹੋਣ ਵਾਲੀ ਦੁਰਦਸ਼ਾ ਨੂੰ ਚਿਤਰਣ ਦੀ ਕੋਸ਼ਿਸ਼ ਕੀਤੀ ਗਈ ਹੈ। ਪ੍ਰਭ ਸਿਮਰਨ ਅਤੇ ਮਨੁੱਖ ਦੇ ਪੰਧ ਵਿਚਕਾਰ ਸਭ ਤੋਂ ਵੱਡੀ ਰੁਕਾਵਟ ਮਾਇਆ ਤੇ ਇਸ ਦੇ ਰੂਪ ਮੰਨੇ ਗਏ ਹਨ। ਮਾਇਆ ਕਾਰਨ ਉਪਜੀ ਹਉਮੈਂ ਮਨੁੱਖ ਨੂੰ ਪਰਮਾਤਮਾ ਨਾਲ ਮਿਲਣ ਦੇ ਰਸਤੇ ਵਿਚ ਰੁਕਾਵਟ ਦਾ ਕਾਰਨ ਬਣਦੀ ਹੈ। ਇਸ ਹਉਮੈਂ ਦੀ ਦੀਵਾਰ ਨੂੰ ਮੇਟ ਕੇ ਹੀ ਪਰਮਾਤਮਾ ਦੇ ਨਾਮ ਦਾ ਸਿਮਰਨ ਕੀਤਾ ਜਾ ਸਕਦਾ ਹੈ। ਹਉਮੈਂ ਅਤੇ ਸਿਮਰਨ ਦੋਹਾਂ ਦੀ ਹੋਂਦ ਇਕੋ ਸਮੇਂ ਨਹੀਂ ਹੋ ਸਕਦੀ।[13]

ਇਸੇ ਤਰ੍ਹਾਂ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਮਾਇਆ ਦੇ ਰੂਪ, 'ਕਾਮ' ਦਾ ਵੀ ਜ਼ਿਕਰ ਕੀਤਾ ਗਿਆ ਹੈ। 'ਕਾਮ' ਦੀ ਪ੍ਰਬਲਤਾ ਅਤੇ ਇਸ ਤੋਂ ਉਪਜੇ ਦੁਰ ਪ੍ਰਭਾਵ ਨੂੰ ਚਿਹਨਤ ਕਰਨ ਲਈ ਪੌਰਾਣਿਕ ਚਿਹਨਾਂ ਅਹੱਲਿਆ, ਸ਼ਿਵ, ਬ੍ਰਹਮਾ, ਇੰਦਰ ਦਾ ਜ਼ਿਕਰ ਕੀਤਾ ਗਿਆ ਹੈ। ਇਸੇ ਤਰ੍ਹਾਂ ਬਾਣੀ ਵਿਚ ਸੰਸਾਰਕ ਚੋੜਚਿਰੇ ਅਤੇ ਸੁਆਰਥੀ ਰਿਸ਼ਤਿਆਂ ਨੂੰ ਵੀ ਰੂਪਮਾਨ ਕੀਤਾ ਗਿਆ ਹੈ। ਮਨੁੱਖ ਜਿਉਂਦੇ ਸਮੇਂ ਪਤੀ, ਪੁੱਤਰ ਅਤੇ ਹੋਰ ਰਿਸ਼ਤੇਦਾਰਾਂ ਦੇ ਮੋਹ ਵਿਚ ਖਚਿਤ ਹੋ ਜਾਂਦਾ ਹੈ। ਭਗਤ ਰਵਿਦਾਸ ਜੀ ਦੀ ਬਾਣੀ ਵਿਚ ਮਨੁੱਖ ਦੀ ਜ਼ਿੰਦਾ ਅਤੇ ਮਨੁੱਖ ਦੀ ਮੌਤ ਦੀ ਸਥਿਤੀ ਤੋਂ ਬਾਅਦ ਇਹਨਾਂ ਰਿਸ਼ਤਿਆਂ ਵਿਚ ਆਈ ਤਬਦੀਲੀ ਦਾ ਜ਼ਿਕਰ ਕੀਤਾ ਗਿਆ ਹੈ।

ਭਾਈ ਬੰਧ ਕੁਟੰਬ ਸਹੇਰਾ ॥
ਓਇ ਭੀ ਲਾਗੇ ਕਾਢੁ ਸਵੇਰਾ ॥੨॥
ਘਰ ਕੀ ਨਾਰਿ ਉਰਹਿ ਤਨ ਲਾਗੀ ॥
ਉਹ ਤਉ ਭੂਤੁ ਭੂਤੁ ਕਰਿ ਭਾਗੀ ॥੩॥[14]

ਭਾਈ, ਬੰਧ ਅਤੇ ਪਤਨੀ ਮਨੁੱਖ ਦਾ ਸਾਥ ਕੇਵਲ ਜਿਊਂਦੇ ਸਮੇਂ ਹੀ ਦੇ ਸਕਦੇ ਹਨ ਪਰ

ਮੌਤ ਤੋਂ ਬਾਅਦ ਨਹੀਂ ਜਦਕਿ ਪਰਮਾਤਮਾ ਦਾ ਨਾਮ ਜਿਊਂਦੇ ਅਤੇ ਮੌਤ ਸਮੇਂ ਵੀ ਇਕੋ ਜਿਹਾ ਹੀ ਰਹਿੰਦਾ ਹੈ। ਇਸ ਵਿਚ ਕੋਈ ਤਬਦੀਲੀ ਨਹੀਂ ਆਉਂਦੀ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਭਗਤ ਰਵਿਦਾਸ ਜੀ ਦੀ ਬਾਣੀ 'ਬ੍ਰਹਮ' ਕੇਂਦਰਿਤ ਹੈ ਜੋ ਮਨੁੱਖ ਨੂੰ ਪਰਮਾਤਮਾ ਦਾ ਨਾਮ ਸਿਮਰਨ, ਸਾਧ ਸੰਗਤ, ਪ੍ਰਭੂ ਸ਼ਰਨ ਦਾ ਸੰਦੇਸ਼ ਦਿੰਦੀ ਹੈ। ਮਨੁੱਖੀ ਅਸਤਿਤਵ ਨਾਲ ਜੁੜੀਆਂ ਸਮੱਸਿਆਵਾਂ, ਮਨੁੱਖ ਦੀ ਦਵੰਦਾਤਮਕ ਸਥਿਤੀ ਦੀ ਪੇਸ਼ਕਾਰੀ ਅਤੇ ਇਸ ਤੋਂ ਨਿਜਾਤ ਪਾਉਣ ਦਾ ਪ੍ਰਵਚਨ ਸਿਰਜਦੀ ਹੈ। ਮਾਇਆ ਨਾਲ ਸਬੰਧਿਤ ਵੇਰਵਿਆਂ ਦੀ ਨਾਸ਼ਮਾਨਤਾ ਅਤੇ ਅਸਥਿਰਤਾ ਦੀ ਸੋਝੀ ਕਰਵਾ ਕੇ ਮਨੁੱਖ ਨੂੰ ਪਰਮਾਤਮਾ ਨਾਲ ਜੁੜਨ ਦਾ ਸੰਦੇਸ਼ ਦਿੰਦੀ ਹੈ। ਕਰਮ-ਕਾਂਡਾਂ ਵਿਚ ਉਲਝੇ ਮਨੁੱਖ ਦੀ ਅਸਥਾਈ ਹੋਂਦ ਦੀ ਤੁਲਨਾ ਵਿਚ ਪਰਮਾਤਮਾ ਦੀ ਸਥਿਰ ਦੈਵੀ ਹੋਂਦ ਨੂੰ ਚਿਤਰਦੀ ਹੈ। ਇਸ ਝੂਠੇ ਜਗਤ ਤੋਂ ਮਨੁੱਖ ਨੂੰ ਕੱਢ ਕੇ ਸੱਚ ਨਾਲ ਵਾਬਸਤਾ ਕਰਾਉਂਦੀ ਹੈ। ਇਸ ਸੱਚ ਦਾ ਪ੍ਰਕਾਸ਼ ਹੀ ਦੱਬੇ-ਕੁਚਲੇ ਲੋਕਾਂ ਨੂੰ ਸਵੈਮਾਨ ਨਾਲ ਜਿਊਣ ਦਾ ਰਸਤਾ ਵਿਖਾਉਂਦਾ ਹੈ।

## ਹਵਾਲੇ ਅਤੇ ਟਿੱਪਣੀਆਂ

1. ਖੋਜ ਪੱਤ੍ਰਿਕਾ, ਗੁਰਮਤਿ ਵਿਸ਼ੇਸ਼ ਅੰਕ 26, ਸਤੰਬਰ 1985, ਪੰਨਾ 230.
2. ਭਾਰਤਬੀਰ ਕੌਰ ਸੰਧੂ, ਸ੍ਰੀ ਗੁਰੂ ਤੇਗ ਬਹਾਦਰ ਬਾਣੀ ਦਾ ਚਿਹਨ ਪ੍ਰਬੰਧ, ਪੰਨਾ 32.
3. Bronwen Martin & Felizitas Ringham, *Dictionary of Semiotics*, p. 115.
4. ਪ੍ਰੋ. ਸਾਹਿਬ ਸਿੰਘ, ਭਗਤ-ਬਾਣੀ ਸਟੀਕ (ਹਿੱਸਾ ਦੂਜਾ), ਪੰਨਾ 63.
5. ਸ੍ਰੀ ਗੁਰੂ ਤੇਗ ਬਹਾਦਰ ਬਾਣੀ ਦਾ ਚਿਹਨ ਪ੍ਰਬੰਧ, ਪੰਨਾ 98.
6. ਭਗਤ ਬਾਣੀ ਸਟੀਕ (ਹਿੱਸਾ ਦੂਜਾ), ਪੰਨੇ 112-113.
7. ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥
   ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥ (ਉਹੀ, ਪੰਨਾ 68)
8. ਡਾ. ਜਗਬੀਰ ਸਿੰਘ, ਮਾਨਵ ਮੁਕਤੀ ਅਤੇ ਦਲਿਤ ਚੇਤਨਾ ਦਾ ਪ੍ਰਵਚਨ ਗੁਰੂ ਗ੍ਰੰਥ ਸਾਹਿਬ, ਪੰਨਾ 215.
9. ਭਗਤ ਬਾਣੀ ਸਟੀਕ (ਹਿੱਸਾ ਦੂਜਾ), ਪੰਨਾ 128.
10. ਉਹੀ, ਪੰਨਾ 138.
11. ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸ ॥
    ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥ (ਉਹੀ, ਪੰਨਾ 142)
12. ਉਹੀ, ਪੰਨਾ 78.
13. ਉਹੀ, ਪੰਨਾ 93.
14. ਉਹੀ, ਪੰਨਾ 124.

# ਬਾਣੀ ਭਗਤ ਰਵਿਦਾਸ ਜੀਉ ਕੀ
# ਵਿਆਖਿਆ-ਸ਼ਾਸਤਰ ਦੇ ਨਿਰਮਾਣ ਦਾ ਮਸਲਾ
## (ਸਿਧਾਂਤਕ ਤੇ ਵਿਹਾਰਕ ਸੰਦਰਭ)

ਗੁਰਮੇਲ ਸਿੰਘ (ਡਾ.)*

ਗਿਆਨ-ਚੇਤਨਾ ਦੇ ਸਾਰੇ ਸੰਦਰਭ ਤੇ ਅਨੁਸ਼ਾਸਨ ਬੁਨਿਆਦੀ ਰੂਪ ਵਿਚ ਮਨੁੱਖ ਦੀ ਮੁਕਤੀ
0.1 ਗਿਆਨ-ਚੇਤਨਾ ਦੇ ਸਾਰੇ ਸੰਦਰਭ ਤੇ ਅਨੁਸ਼ਾਸਨ ਦੇ ਪ੍ਰਾਜੈਕਟ ਹਨ, ਭਾਵੇਂ ਵਿਹਾਰ
ਅਤੇ ਉਸ ਦੁਆਰਾ ਸਾਰੇ ਪੱਖਾਂ ਤੋਂ ਮਾਣੀ ਜਾ ਸਕਣ ਵਾਲੀ ਆਜ਼ਾਦੀ ਦੇ ਪ੍ਰਾਜੈਕਟ
ਜਾਂ ਵਾਸਤਵ ਵਿਚ ਅਜਿਹਾ ਪੂਰਾ ਸੱਚ ਨਹੀਂ ਹੈ। ਵਰਤਮਾਨ ਵਿਚ ਇਸ ਮੁਕਤੀ/ਆਜ਼ਾਦੀ ਦੇ ਪ੍ਰਾਜੈਕਟ
ਦੁਆਰਾ ਨਿਰਮਾਣ ਕੀਤਾ ਹਰ ਆਦਰਸ਼, ਵਿਹਾਰ ਜਾਂ ਸੰਦਰਭ, ਜਿਵੇਂ ਅਣ-ਕਿਆਸੀਆਂ ਜਟਿਲਤਾਵਾਂ,
ਅਣ-ਹੋਣੀਆਂ ਨੇ ਅਸਫਲ ਸਿੱਧ ਕਰ ਦਿੱਤਾ ਲੱਗਦਾ ਹੈ, ਉਸ ਨਾਲ ਮੁਕਤੀ, ਆਜ਼ਾਦੀ, ਤਰਕ, ਵਿਵੇਕ,
ਨਾਮੁ, ਸਚੁ, (ਜੀਵਨ ਦਾ) ਗੌਰਵ ਤੇ ਸੁਹਜ... ਗੱਲ ਕੀ ਹਰੇਕ ਸੰਦਰਭ ਦੀ ਸਮੀਕਰਨ ਹੀ ਬਦਲ
ਗਈ ਹੈ। ਇਸੇ ਪ੍ਰਸੰਗ ਵਿਚ ਧਰਮ-ਗ੍ਰੰਥਾਂ ਨਾਲ ਵਿਸ਼ੇਸ਼ ਤੌਰ 'ਤੇ ਜੁੜਿਆ ਵਿਆਖਿਆ ਦਾ ਮਸਲਾ
ਵੀ ਵਰਤਮਾਨ ਦੇ ਰੂ-ਬ-ਰੂ ਹੈ। ਹਥਲੇ ਸੰਖੇਪ ਜਤਨ ਵਿਚ ਵਿਆਖਿਆ ਦੀ ਵਰਤਮਾਨ ਸਮੀਕਰਨ ਨੂੰ,
ਗੁਰਬਾਣੀ ਅਤੇ ਵਿਸ਼ੇਸ਼ ਕਰਕੇ ਭਗਤ ਰਵਿਦਾਸ ਜੀ ਦੀ ਬਾਣੀ ਦੇ ਹਵਾਲੇ ਨਾਲ, ਮਨੁੱਖ ਮੁਕਤੀ ਦੇ
ਹੱਕ ਵਿਚ ਸੰਭਵ ਹਦ ਤਕ ਭੁਗਤਾਏ ਜਾ ਸਕਦੇ ਸਿਧਾਂਤਕ ਆਧਾਰਾਂ ਦੀ ਤਲਾਸ਼ ਕਰਨ ਤੇ ਘਟਾਉਣ
ਦਾ ਤੁਛ ਜਿਹਾ ਉਪਰਾਲਾ ਹੈ। ਇਸਦੇ ਘੇਰੇ ਵਿਚ ਆਉਂਦੇ ਪ੍ਰਮੁੱਖ ਮੁੱਦੇ/ਸਵਾਲ, ਪਰਚੇ ਦੀਆਂ ਸੀਮਾਵਾਂ,
ਸੰਬੋਧ (Concept), ਆਰੂਪ (Format), ਪਹੁੰਚ (Approach) ਆਦਿ ਨਿਮਨਾਨੁਸਾਰੀ ਹਨ :
(1) ਜੀਵਨ/ਸਮਾਜ/ਧਰਤੀ ਨੂੰ ਬਿਹਤਰ, ਸੁਦ੍ਰਿੜ ਤੇ ਸੁੰਦਰ ਬਣਾਉਣ ਦੇ ਹਵਾਲੇ ਨਾਲ
ਸੁਣਾਈ ਦੇ ਰਹੀਆਂ ਅਨਿਕ-ਭਾਂਤੀ ਆਵਾਜ਼ਾਂ ਦੇ ਉਭਾਰ ਵਿਚ, ਵਿਆਖਿਆ ਤੇ ਇਸ ਦੀ ਸਿਧਾਂਤ-
ਚੇਤਨਾ ਵਿਆਖਿਆ-ਸ਼ਾਸਤਰ ਦੀ ਸਥਿਤੀ ਤੇ ਉਸਾਰੀ ਦਾ ਮਸਲਾ ਹਥਲੇ ਕਾਰਜ ਦਾ ਥੀਮ ਹੈ।
(2) ਪ੍ਰਾਪਤ ਵਿਆਖਿਆਤਮਕ ਕਾਰਜ (ਵਿਆਖਿਆਕਾਰੀ), ਕੀ 'ਉੱਤਰ' ਸਥਿਤੀਆਂ (ਜੇ
ਹਨ ਤਾਂ) ਸੰਗ ਪੈਦਾ ਹੋਏ ਰੁਝਾਨਾਂ ਨਾਲ ਰੂ-ਬ-ਰੂ ਹਨ? ਜੇ ਹਨ ਤਾਂ ਉਨ੍ਹਾਂ ਦਾ ਸਰੂਪ (ਫਿਤਰਤ) ਕੀ
ਹੈ? ਕੀ ਉਹ ਵਿਅਕਤੀਗਤ ਹਨ ਜਾਂ ਪੂਰਵ-ਨਿਰਧਾਰਤ? ਕੀ ਉਹ ਕਿਸੇ 'ਵਾਦ' ਜਾਂ 'ਇਤਿਫ਼ਾਕ'
ਦਾ ਸ਼ਿਕਾਰ ਹਨ? ਕੀ ਉਹ ਕਿਸੇ ਸਮੂਹ, ਭਾਈਚਾਰੇ ਜਾਂ ਵਰਗ ਦੇ ਸਾਪੇਖ 'ਸਚੁ' ਨਾਲ ਬੰਨ੍ਹੇ ਹੋਏ ਤਾਂ
ਨਹੀਂ ? ਇਥੇ ਇਹ ਸਵਾਲ ਵੀ ਪ੍ਰਸੰਗਕ ਹੋ ਸਕਦਾ ਹੈ ਕਿ ਕੀ 'ਨਿਰਪੇਖ' ਹੋਣਾ ਜ਼ਰੂਰੀ ਹੈ? ਜਾਂ
ਅਜਿਹਾ ਸੰਭਵ ਵੀ ਹੈ?
(3) ਜਿਵੇਂ ਕਿ ਸ਼ੁਰੂ ਵਿਚ ਇਸ਼ਾਰਾ ਕੀਤਾ ਗਿਆ ਹੈ ਕਿ ਗਿਆਨ-ਅਨੁਸ਼ਾਸਨਾਂ ਦਾ ਮਕਸਦ
ਮਨੁੱਖ ਦੁਆਰਾ ਮਾਣੀ ਜਾ ਸਕਣ ਵਾਲੀ ਆਜ਼ਾਦੀ ਸੀ/ਹੈ, ਪਰ ਜਿਹੜੀ ਬਹੁਰੰਗੀ ਗੁਲਾਮੀ ਗਿਆਨ,
ਤਰਕ, ਚੇਤਨਾ, ਭਾਸ਼ਾ, ਇਤਿਹਾਸ, ਅਰਥਾਂ ਆਦਿ ਦੇ ਹਵਾਲੇ ਨਾਲ ਭੁਗਤੀ/ਭੁਗਤਾਈ ਜਾ ਰਹੀ ਹੈ,
ਕੀ ਪ੍ਰਾਪਤ ਵਿਆਖਿਆ-ਸ਼ਾਸਤਰ/ਕਾਰਜ ਇਨ੍ਹਾਂ ਉੱਤਰਾਂ ਨੂੰ ਦੇਣ ਦੇ ਸਮਰੱਥ ਹਨ?
(4) ਕੀ ਨਵਾਂ ਵਿਆਖਿਆ-ਸ਼ਾਸਤਰ ਸਥਾਪਤੀ/ਪਰੰਪਰਾ ਦੇ ਵਿਰੋਧ ਵਿਚ ਹੋਣਾ ਚਾਹੀਦਾ ਹੈ

* ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਜਾਂ ਇਹ ਉਸੇ ਦੀ ਨਿਰੰਤਰਤਾ; ਜਾਂ ਉਸ ਦੀ ਕੁਖ ਵਿਚੋਂ ਜਨਮ ਲੈ ਸਕਦਾ ਹੈ?

(5) 'ਸ਼ਾਸਤਰ', ਜਿਸ ਦੀ ਛਤਰ-ਛਾਇਆ ਹੇਠ 'ਕਲਾ' ਦੀਆਂ ਹਜ਼ਾਰਾਂ ਸੰਭਾਵਨਾਵਾਂ ਦਮ ਤੋੜ ਜਾਂਦੀਆਂ ਹਨ, ਦੀ ਲੋੜ ਵੀ ਹੈ? ਜਾਂ ਸਿਰਜਣ-ਸੰਭਾਵਨਾ ਰੱਖਦਾ 'ਸ਼ਾਸਤਰ', 'ਸ਼ਾਸਤਰੀ' ਬੰਦਸ਼ਾਂ ਤੋਂ ਕਿਵੇਂ ਮੁਕਤ ਰਹੇਗਾ? ਇਸ ਦੇ ਨਾਲ ਹੀ ਸਾਡੀਆਂ ਕੀਮਤਾਂ ਤੇ ਭਾਵਨਾਵਾਂ ਦੀ ਤਰਜਮਾਨੀ ਕਰਨ ਵਾਲਾ ਠੀਕ ਸ਼ਬਦ/ਸ਼ਬਦ-ਸਮੂਹ ਕਿਹੜਾ ਹੈ? ਦੂਜੇ ਸ਼ਬਦਾਂ ਵਿਚ ਬਾਣੀ-ਅਧਿਐਨ/ਵਿਆਖਿਆ ਦੇ ਜਿਹੜੇ ਆਪਣੇ ਮਾਪਦੰਡ ਹਨ, ਜੋ ਇਸ ਦੀ ਸੁਨਿਸ਼ਚਤ ਸੰਰਚਨਾ ਵਿਚ ਪਏ ਹਨ, ਉਨ੍ਹਾਂ ਦਾ ਆਪਣਾ ਸਰੂਪ ਤੇ ਸੰਦਰਭ ਕਿਹੜਾ ਹੈ ਅਤੇ ਉਸਦਾ ਠੀਕ ਨਾਮਕਰਨ ਕਿਵੇਂ ਹੋ ਸਕਦਾ ਹੈ?

(6) ਕਾਰਜ ਦਾ ਥੀਮ, ਜਿਵੇਂ ਕਿ ਸਿਰਲੇਖ ਤੋਂ ਹੀ ਸਪਸ਼ਟ ਹੈ, ਬਾਣੀ, ਵਿਸ਼ੇਸ਼ ਕਰਕੇ ਭਗਤ ਰਵਿਦਾਸ-ਬਾਣੀ ਆਧਾਰਿਤ ਹੈ। ਆਪਣੇ-ਆਪ ਵਿਚ ਇਹ ਕਾਰਜ ਵਿਖਮ ਤੇ ਸੂਖਮ ਹੈ, ਇਥੇ ਪ੍ਰਾਪਤ ਸਮੇਂ, ਸਥਾਨ ਤੇ ਵਿਸ਼ੇਸ਼ ਕਰਕੇ ਬੌਧਿਕ ਸਮਰੱਥਾ ਦੇ ਸਨਮੁਖ ਹੀ ਕੁਝ ਮੁਢਲੀ ਜਿਹੀ ਰੂਪ-ਰੇਖਾ ਉਲੀਕਣ ਦਾ ਸੰਖੇਪ ਜਤਨ ਕੀਤਾ ਗਿਆ ਹੈ। ਵਿਸ਼ਲੇਸ਼ਣ ਹਿਤ ਆਰੂਪ (Format) ਪੱਖੋਂ ਕਾਲਨ-ਵਿਧੀ ਦਾ ਪ੍ਰਯੋਗ ਕੀਤਾ ਹੈ, ਤਾਂ ਕਿ ਇਕ ਸੰਦਰਭ ਦੇ ਸੰਭਵ ਪੱਖ ਇਕ ਚਰਨ/ਉਪ-ਚਰਨ ਵਿਚ ਆ ਕੇ ਬਹੁਵਾਂ ਅਰਥ ਪ੍ਰਦਾਨ ਕਰ ਸਕਣ।

ਉਕਤ ਦੇ ਪਿਛੋਕੜ ਵਿਚ, ਵਿਆਖਿਆ-ਸ਼ਾਸਤਰ ਦਾ ਸਿਧਾਂਤਕ ਵਿਸ਼ਲੇਸ਼ਣ, ਇਤਿਹਾਸਕ ਪਰਿਪੇਖ ਵਿਚ ਪੇਸ਼ ਕਰਨ ਦਾ ਯਤਨ ਕੀਤਾ ਹੈ। ਇਹ ਇਕ ਤਰ੍ਹਾਂ ਨਾਲ ਭਗਤ ਰਵਿਦਾਸ ਜੀ ਦੇ ਹਵਾਲੇ ਨਾਲ ਵਿਚਾਰਾਧੀਨ ਕਾਰਜ ਦੇ 'ਥੀਮ' ਨਿਰਮਾਣ ਦੀ ਰੂਪ-ਰੇਖਾ ਉਸਾਰਨ ਦਾ ਯਤਨ ਹੈ। ਕਰੀਬਨ ਸਾਰੇ ਥਾਂ ਹੀ ਵਿਹਾਰਕ-ਵਿਧੀ ਦਾ ਪ੍ਰਯੋਗ ਕੀਤਾ ਗਿਆ ਹੈ।

## II
## (ਵਿਆਖਿਆ-ਸ਼ਾਸਤਰ)

### 2.1 ਵਿਆਖਿਆ : ਸੰਕਲਪ ਤੇ ਰੂਪ

ਆਮ ਅਰਥਾਂ ਤੇ ਸਾਡੀ ਪਰੰਪਰਾ ਵਿਚ ਵਿਆਖਿਆ ਦਾ ਵਿਹਾਰਕ ਅਮਲ ਵਿਆਖਿਆਕਾਰੀ, ਟੀਕਾਕਾਰੀ ਦੇ ਪਰਿਯਾਇਵਾਚੀ ਹੀ ਪ੍ਰਵਾਨ ਕੀਤਾ ਜਾਂਦਾ ਹੈ। ਗਿਆਨੀ ਲਾਲ ਸਿੰਘ ਜੀ ਦੇ ਸ਼ਬਦਾਂ ਵਿਚ 'ਪੰਜਾਬੀ ਸਾਹਿਤ (ਜਾਂ ਗੁਰਬਾਣੀ ਅਰਥਾਉਣ ਪਰੰਪਰਾ) ਵਿਚ ਟੀਕਾ, ਵਿਆਖਿਆ, ਭਾਸ਼ ਆਦਿ ਦੀ ਸੂਖਮ ਭਿੰਨਤਾ ਵੱਲ ਬਹੁਤਾ ਧਿਆਨ ਨਾ ਦੇ ਕੇ ਸਭ ਲਈ ਟੀਕਾ ਸ਼ਬਦ (ਪਦ) ਹੀ ਵਰਤਿਆ ਜਾਂਦਾ ਹੈ ਅਤੇ ਇਨ੍ਹਾਂ ਟੀਕਿਆਂ ਵਿਚ ਉਪਰਲੀਆਂ ਸਾਰੀਆਂ ਸ਼ੈਲੀਆਂ ਦਾ ਮਿਲਗੋਭਾ ਵੇਖਿਆ ਜਾ ਸਕਦਾ ਹੈ।'[11] ਸੋ ਸਪਸ਼ਟ ਹੈ ਜਿਵੇਂ ਕਿ ਇਥੇ ਉਧਰਿਤ ਸ਼ਬਦਾਂ ਰਾਹੀਂ ਸੰਕੇਤ ਮਿਲਦਾ ਹੈ, ਕਿ ਟੀਕਾ, ਭਾਸ਼, ਕੋਸ਼ ਆਦਿ ਭਿੰਨ-ਭਿੰਨ ਸਿਧਾਂਤਕ ਮੱਦਾਂ ਹਨ, ਪਰ ਵਿਹਾਰ ਵਿਚ ਇਨ੍ਹਾਂ ਵਿਚ ਕੋਈ ਬਹੁਤ ਭੇਦ ਨਹੀਂ ਕੀਤਾ ਜਾਂਦਾ। ਮੁੱਖ ਰੂਪ ਵਿਚ 'ਸੰਕਲਪ' ਵਜੋਂ ਅਰਥਾਉਣ-ਪ੍ਰਕ੍ਰਿਆ ਦੇ ਨਿਮਨਾਨੁਸਾਰੀ ਚਾਰ ਪਾਸਾਰ ਹਨ, ਜਿਸ ਦੇ ਅੱਗੋਂ ਕਈ-ਕਈ ਰੂਪ ਹਨ :-

(1) ਵਿਆਖਿਆ
(2) ਵਿਆਖਿਆਕਾਰੀ
(3) ਵਿਆਖਿਆ-ਸ਼ਾਸਤਰ
(4) ਵਿਆਖਿਆਕਾਰ

(1) ਵਿਆਖਿਆ, ਧਰਮ-ਗ੍ਰੰਥ ਦੇ ਮੂਲ-ਪਾਠ (text) ਤੋਂ ਬਾਅਦ ਦੂਜੇ ਦਰਜੇ ਦਾ ਉਹ ਕੋਈ ਵੀ 'ਜਤਨ' ਹੈ, ਜਿਹੜਾ 'ਮੂਲ' ਦੇ 'ਭਾਵ' ਨੂੰ ਸਰਲਤਾ ਸਹਿਤ ਲੋਕ-ਸਮਝ ਦੇ ਪੱਧਰ 'ਤੇ ਹਰੇਕ ਸਮਕਾਲ ਤੱਕ ਲੈ ਕੇ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਇਕ ਸੰਕਲਪ ਹੈ ਤੇ ਮੂਲ ਦੇ ਭਾਵ ਨੂੰ

ਲੋਕਾਂ ਤੱਕ ਲੈ ਕੇ ਜਾ ਰਹੇ 'ਜਤਨ' ਨੂੰ ਸੰਕੇਤਕ ਹੈ। ਇਸ ਵਿਚ ਕੋਈ ਦ੍ਰਿਸ਼ਟੀ ਜਾਂ ਵਿਹਾਰ ਦੀ ਸਿਧੀ ਸ਼ਮੂਲੀਅਤ ਨਹੀਂ, ਇਹ ਅਮੂਰਤ ਹੈ ਤੇ ਧਰਮ-ਗ੍ਰੰਥਾਂ ਆਧਾਰਿਤ ਉਸਰੇ ਵਿਸ਼ਾਲ ਸਾਹਿਤ ਦੇ ਸਮੁੱਚ ਨੂੰ ਸੰਬੋਧਿਤ ਹੈ।

(2) **ਵਿਆਖਿਆਕਾਰੀ,** ਵਿਆਖਿਆ-ਸੰਕਲਪ ਦੇ ਵਿਹਾਰਕ ਰੂਪ ਨੂੰ ਸੰਬੋਧਿਤ ਪ੍ਰਕਿਆ ਦਾ ਨਾਂ ਹੈ। ਇਸ ਦਾ ਸੰਬੰਧ ਵਿਹਾਰਕਤਾ ਨਾਲ ਹੈ। ਰੂਪ ਵਜੋਂ ਟੀਕੇ, ਭਾਸ਼, ਕੋਸ਼, ਥੀਸਿਸ, ਪਰਚੇ ਆਦਿ ਸਭ ਵਿਆਖਿਆਕਾਰੀ ਦੀ ਵਸਤ ਹਨ। ਇਹ ਉਸ ਜਤਨ ਦਾ ਵਿਹਾਰਕ ਰੂਪ ਤੇ ਨਾਂ ਹੈ, ਜਿਸ ਨੇ ਮੂਲ ਪਾਠ ਦੇ ਭਾਵ ਨੂੰ ਲੋਕਾਂ ਤੱਕ ਪਹੁੰਚਾਇਆ ਹੈ। ਇਸ ਵਿਚ ਦ੍ਰਿਸ਼ਟੀ, ਪਹੁੰਚ, ਵਿਹਾਰ, ਢੰਗ, ਜੁਗਤ, ਰੂਪ ਆਦਿ ਸਭ ਸ਼ਾਮਿਲ ਹੈ।

(3) **ਵਿਆਖਿਆ-ਸ਼ਾਸਤਰ,** ਵਿਆਖਿਆਕਾਰੀ ਦੇ ਨਿਰਮਾਣ ਲਈ ਸਿਧਾਂਤਕ ਜਾਣਕਾਰੀ ਦੇਣ ਵਾਲਾ ਅਜਿਹਾ ਗਿਆਨ-ਅਨੁਸ਼ਾਸਨ ਹੈ, ਜਿਸ ਦੀ ਦ੍ਰਿਸ਼ਟੀ ਰਾਹੀਂ ਵਿਆਖਿਆਕਾਰੀ ਕੀਤੀ ਜਾਂਦੀ ਹੈ। ਇਹ ਵਿਆਖਿਆਕਾਰੀ ਦੇ ਘੇਰੇ ਵਿਚਲੇ ਹਰੇਕ ਸੰਬੋਧ (Concept) ਨੂੰ ਪਰਿਭਾਸ਼ਤ ਤੇ ਉਸਦੀ ਸੀਮਾ ਨਿਸ਼ਚਿਤ ਕਰਦਾ ਹੈ। ਇਸ ਦਾ ਮੁੱਖ ਕਾਰਜ ਹੋਰ ਅਨੇਕਾਂ ਗਿਆਨ-ਅਨੁਸ਼ਾਸਨਾਂ ਦੀ ਮਦਦ ਨਾਲ ਇਕ ਅਜਿਹਾ ਸਿਧਾਂਤਕ ਮਾਪ ਦੰਡ; ਚੌਖਟਾ ਤਿਆਰ ਕਰਨਾ ਹੁੰਦਾ ਹੈ, ਜਿਸਦੀ ਚੇਤਨਾ ਜਾਂ ਰੌਸ਼ਨੀ ਵਿਚ ਵਿਆਖਿਆਕਾਰੀ ਕੀਤੀ ਜਾਂਦੀ ਹੈ। ਇਸ ਸੰਬੰਧ ਦਾ ਹਰ ਵਿਸਤਾਰ ਅੱਗੇ ਸੰਬੰਧਿਤ ਪ੍ਰਕਰਨ (2.3) ਵਿਚ ਆਵੇਗਾ, ਕਿਉਂਕਿ ਹਥਲੇ ਵਿਸ਼ੇ ਦਾ ਇਹੋ ਥੀਮ ਹੈ।

(4) **ਵਿਆਖਿਆਕਾਰ,** ਉਸ ਵਿਅਕਤੀ-ਵਿਸ਼ੇਸ਼ ਨੂੰ ਸੰਬੋਧਤ ਸੰਬੋਧ ਹੈ, ਜਿਹੜਾ ਵਿਆਖਿਆ-ਸੰਕਲਪ ਨੂੰ ਕਿਸੇ ਵਿਸ਼ੇਸ਼ ਦ੍ਰਿਸ਼ਟੀਕੋਣ ਰਾਹੀਂ ਵਿਹਾਰਕ ਰੂਪ ਦਿੰਦਾ ਹੈ, ਭਾਵ ਵਿਆਖਿਆਕਾਰੀ ਕਰਦਾ ਹੈ।

ਉਕਤ ਸੰਖੇਪ ਵਿਚਾਰ ਤੋਂ ਇਹ ਵਿਚਾਰ ਸਪਸ਼ਟ ਹੋ ਜਾਂਦਾ ਹੈ ਕਿ ਵਿਆਖਿਆ ਦਾ ਸੰਕਲਪ ਆਪਣੇ ਚਾਰ ਪਸਾਰਾਂ ਨੂੰ ਨਾਲ ਲੈ ਕੇ ਪੂਰਾ ਹੁੰਦਾ ਹੈ ਤੇ ਰੂਪ ਵਜੋਂ, ਇਸ ਦੇ ਭਾਵੇਂ ਅਨੇਕਾਂ ਰੂਪ ਹਨ, ਪਰ ਪਰੰਪਰਾ ਵਿਚ ਬੁਨਿਆਦੀ ਤੌਰ ਉੱਤੇ (1) ਟੀਕਾ (2) ਵ੍ਰਿਤਿ (3) ਭਾਸ਼ਯ (4) ਨਿਰੁਕਤ (5) ਕੋਸ਼ ਆਦਿ ਪੱਧਤੀਆਂ ਵਿਚ ਹੀ ਵਧੇਰੇ ਪ੍ਰਾਪਤ ਤੇ ਰੂੜ੍ਹ ਹੈ। ਇਹ ਰੂੜ੍ਹ-ਰੂਪ ਵੀ ਸੰਸਕ੍ਰਿਤ-ਵਿਆਖਿਆ ਪੱਧਤੀ ਦੇ ਹਨ, ਭਾਰਤ ਦੀਆਂ ਹੋਰ ਭਾਸ਼ਾਵਾਂ ਵਾਂਗ ਪੰਜਾਬੀ ਵਿਚ ਵੀ, ਰੂਪ ਦੀ ਪੱਧਰ 'ਤੇ ਇਨ੍ਹਾਂ ਰੂਪਾਂ ਨੂੰ ਹੀ ਪ੍ਰਵਾਨਗੀ ਪ੍ਰਾਪਤ ਹੈ। ਵਿਆਖਿਆਕਾਰੀ ਦੇ ਇਹ ਵਰਣਿਤ ਰੂਪ ਸਿਧਾਂਤਕ ਤੌਰ 'ਤੇ ਸੂਖਮ ਭੇਦ ਸਹਿਤ ਹਨ, ਜਿਵੇਂ *ਟੀਕਾ* ਮੂਲ ਦਾ ਸਰਲ ਭਾਸ਼ਾ ਰਾਹੀਂ ਵਿਅਕਤ ਕਰਨ ਵਾਲਾ ਸੰਖੇਪ ਵਾਰਤਕ ਜਤਨ ਹੈ; *ਵ੍ਰਿਤਿ* ਗੂੜ੍ਹ ਸ਼ਬਦਾਂ ਦੀ ਤਲਾਸ਼ ਵਿਚ ਅਰਥ ਅੰਦਰਲੇ ਅਰਥ ਨੂੰ ਪ੍ਰਗਟ ਕਰਨ ਦਾ ਜਤਨ ਹੈ; *ਭਾਸ਼ਯ* ਅਜਿਹੇ ਟੀਕੇ ਨੂੰ ਕਿਹਾ ਜਾਂਦਾ ਹੈ, ਜਿਸ ਵਿਚ ਵਿਆਕਰਨ ਤੇ ਦਰਸ਼ਨ ਸੰਬੰਧੀ ਸੂਤ੍ਰਾਂ ਦਾ ਭਾਵ-ਅਰਥ ਖੋਲ੍ਹ ਕੇ ਦੱਸਿਆ ਗਿਆ ਹੁੰਦਾ ਹੈ; *ਕੋਸ਼* ਸ਼ਬਦਾਂ ਦੇ ਅਰਥਾਂ ਦਾ ਅਧਿਐਨ ਹੈ, ਜਿਸ ਦੀ ਪ੍ਰਕ੍ਰਿਆ (ਕੋਸ਼-ਨਿਰਮਾਣ; ਕੋਸ਼ਕਾਰੀ) ਵਿਚ ਸ਼ਬਦ-ਨਿਰਮਾਣ ਦੀ ਕਲਾ ਸ਼ਾਮਿਲ ਹੈ; *ਨਿਰੁਕਤੀ* ਰਾਹੀਂ ਸ਼ਬਦਾਂ ਦਾ ਮੁਢ ਤੇ ਇਤਿਹਾਸ ਨਾਲ ਧਾਤੂ-ਸੋਮਿਆਂ ਦੀ ਲਭਤ ਤੇ ਅਰਥ ਪਰੰਪਰਾ ਦੀ ਬਣਤਰ ਸਮਝੀ ਜਾਂਦੀ ਹੈ। ਇਨ੍ਹਾਂ ਤੋਂ ਬਿਨ੍ਹਾਂ ਵਿਆਖਿਆਕਾਰੀ ਦੇ ਕੁਝ ਹੋਰ ਉਪ-ਰੂਪ ਵੀ ਹਨ, ਜਿਵੇਂ ਪਦਾਰਥ (ਪਦ+ਅਰਥ), ਦ੍ਰਿਸ਼ਟਾਂਤ, ਪ੍ਰਮਾਣ, ਪ੍ਰਸ਼ਨੋਤਰੀ, ਅਨੁਵਾਦ, ਭੂਮਿਕਾ/ਉਥਾਨਕਾ, ਟਿੱਪਣੀ, ਪਰਮਾਰਥ ਆਦਿ।

2.2 ਵਿਆਖਿਆ ਦੀ ਅਕਾਦਮਿਕ ਦੁਨੀਆਂ ਵਿਚ ਇਕ ਬੁਨਿਆਦੀ ਸਮੱਸਿਆ ਉਸ ਵਿਸਤਾਰ ਨੂੰ ਕਿਸੇ ਵਿਧੀਵਤ ਰੂਪ ਵਿਚ ਗ੍ਰਹਿਣ ਕਰਨ ਦੀ ਹੁੰਦੀ ਹੈ। ਪੱਛਮ ਵਿਚ ਈਸਾਈ ਚਰਚ ਦੇ ਧਾਰਮਿਕ ਪਾਠ, ਵਿਸ਼ੇਸ਼ ਕਰਕੇ ਬਾਈਬਲ ਦੇ ਵਿਸ਼ਾਲ-ਵਿਆਖਿਆ ਸਾਹਿਤ ਨੂੰ ਕਿਸੇ ਸੁਚੇਤ ਵਿਧੀਵਤ ਰੂਪ ਵਿਚ ਗ੍ਰਹਿਣ ਕਰਨ ਲਈ ਕੀਤੇ ਗਏ ਅਨੇਕਾਂ ਜਤਨਾਂ ਵਿਚੋਂ ਤਿੰਨ ਸੰਬੋਧਾਂ ਦੀ ਵਿਸ਼ੇਸ਼ ਥਾਂ ਹੈ :[2]

(1) Exegesis (ਟੀਕਾਕਾਰੀ/ਵਿਆਖਿਆਕਾਰੀ)

(2) Theology (ਧਰਮ-ਸ਼ਾਸਤਰੀ ਵਿਆਖਿਆਵਾਂ)

(3) Hermeneutics (ਵਿਆਖਿਆ ਦਾ ਵਿਧੀ-ਵਿਧਾਨ)

ਇਸਲਾਮਿਕ ਪਰੰਪਰਾ ਵਿਚ, ਵਿਸ਼ੇਸ਼ ਕਰਕੇ ਕੁਰਾਨ ਦੇ ਵਿਆਖਿਆ ਸਾਹਿਤ ਨੂੰ ਵੱਡੇ ਦੋ ਵਰਗਾਂ *ਤਫ਼ਸੀਰਿ* (exposition) ਤੇ *ਤਾਵੀਲ* (interpretation) ਰਾਹੀਂ ਵਿਧੀ-ਬੱਧ ਰੂਪ ਵਿਚ ਗ੍ਰਹਿਣ ਕਰਨ ਦੇ ਜਤਨ ਮਿਲਦੇ ਹਨ।[3] "ਕੁਰਾਨ ਦੇ ਮੁਅਨੇ ਕੁਰਾਨ ਤੋਂ ਜਾਣੋਂ; ਘਟੋ-ਘਟ ਦਖਲ; ਸਮਾਨ ਦ੍ਰਿਸ਼ਟੀਕੋਣ" ਆਦਿ ਸਿਧਾਂਤਕ ਆਧਾਰਾਂ ਉਤੇ 'ਤਫ਼ਸੀਰਿ ਰਵਾਇਤ' ਜਾਂ 'ਤਫ਼ਸੀਰਿ ਦਹਾਇਤ' ਦੇ ਅਨੇਕਾਂ ਸਕੂਲ ਸਥਾਪਿਤ ਹੋਏ ਤੇ ਇਸਲਾਮ ਵਿਚ ਇਸ ਸਾਹਿਤ ਦੇ ਵਿਸ਼ਾਲ ਜ਼ਖੀਰੇ ਭਰੇ ਪਏ ਹਨ। ਪੂਰਬੀ ਜਾਂ ਭਾਰਤੀ ਪਰੰਪਰਾ ਵਿਚ ਵਿਸ਼ੇਸ਼ ਕਰਕੇ ਵੈਦਿਕ ਪਰੰਪਰਾ ਦੇ ਵਿਆਖਿਆ ਸਾਹਿਤ ਨੂੰ ਵਿਧੀਵਤ ਰੂਪ ਵਿਚ ਗ੍ਰਹਿਣ ਕਰਨ ਦੀ ਕੋਸ਼ਿਸ਼ ਵੀ ਉਕਤ ਪਰੰਪਰਾਵਾਂ ਦੇ ਮੁਕਾਬਲਤਨ ਤਿੰਨ ਮੁੱਖ ਸੰਬੋਧਾਂ ਰਾਹੀਂ ਦਰਸਾਈ ਜਾ ਸਕਦੀ ਹੈ :[4]

(1) ਟੀਕਾਕਾਰੀ/ਵਿਆਖਿਆਕਾਰੀ

(2) ਧਰਮ-ਸ਼ਾਸਤਰ

(3) ਵੇਦਾਂਗ

ਪਹਿਲੇ, ਭਾਵ ਟੀਕਾਕਾਰੀ ਦਾ ਸੰਬੰਧ ਵਧੇਰੇ ਕਰਕੇ ਸੰਸਕ੍ਰਿਤ ਭਾਸ਼ਾ ਵਿਚ ਵੇਦਾਂ ਦੀ ਵਿਆਖਿਆ ਨਾਲ ਸੰਬੰਧਿਤ ਹੈ। ਧਰਮ-ਸ਼ਾਸਤਰ ਵੀ ਭਾਵੇਂ 'ਵਿਆਖਿਆ ਦੇ ਨਿਯਮਾਂ' ਦਾ ਹੀ ਇਕ ਅਨੁਸ਼ਾਸਨ ਮੰਨਿਆ ਗਿਆ ਹੈ[5], ਪਰ ਵੇਦਾਂਗ (ਵੇਦਾਂ ਨੂੰ ਪੜ੍ਹਨ/ਸਮਝਣ/ਵਿਆਖਿਆਉਣ ਦੇ ਛੇ ਅੰਗ : ਸ਼ਿਕਸ਼ਾ (phonetics), ਛੰਦ (prosody), ਵਿਆਕਰਨ (grammar), ਨਿਰੁਕਤ (etymology), ਜੋਤਸ਼ (astrology) ਅਤੇ ਕਲਪ (ceremonial) ਅਮਲ ਵਿਚ ਇਕ ਵਿਧੀਵਤ ਨਿਯਮਤ ਪ੍ਰਣਾਲੀ (school) ਹੈ, ਜਿਸ ਰਾਹੀਂ ਵੇਦਾਂ ਦਾ ਅਧਿਐਨ ਜਾਂ ਵਿਆਖਿਆ ਕੀਤੀ ਜਾਂਦੀ ਰਹੀ ਹੈ।

ਗੁਰਬਾਣੀ ਅਰਥਾਉਣ ਪਰੰਪਰਾ ਵਿਚ ਦੋ ਸ਼ਬਦ *ਵਿਆਖਿਆਕਾਰੀ* ਤੇ *ਟੀਕਾਕਾਰੀ* ਹੀ ਵਧੇਰੇ ਰੂੜ੍ਹ ਹੋਏ ਹਨ। ਲਗਭਗ ਸਮਾਨਾਰਥਕ ਰੂਪ ਵਿਚ ਵਰਤੇ ਜਾਂਦੇ ਇਹ ਸ਼ਬਦ/ਸੰਬੋਧ ਵਿਆਖਿਆ ਦੇ ਪਹਿਲਾਂ ਵਰਣਿਤ ਚਾਰ ਪਸਾਰਾਂ ਵਿਚੋਂ ਇਕ-ਦੋ ਨੂੰ ਕਿਸੇ ਨਾ ਕਿਸੇ ਰੂਪ ਵਿਚ ਸ਼ਾਮਿਲ ਕਰਦੇ ਹਨ ਤੇ ਇਨ੍ਹਾਂ ਦੀਆਂ ਠੋਸ ਸ੍ਵੈ-ਅਨੁਸ਼ਾਸ਼ਿਤ ਅਰਥਾਂ ਪ੍ਰਣਾਲੀਆਂ (schools) ਵੀ ਹਨ, ਪਰ ਚਾਰੇ ਪਸਾਰਾਂ ਵਿਚੋਂ ਵਿਆਖਿਆ ਦੇ ਵਿਧੀ-ਵਿਧਾਨ (ਵਿਆਖਿਆ-ਸ਼ਾਸਤਰ) ਦਾ ਕੋਈ ਨਿਸ਼ਚਿਤ, ਪ੍ਰਮਾਣਿਕ, ਪ੍ਰਵਾਣਿਤ ਜਾਂ ਅਨੁਸ਼ਾਸਤ-ਬਧ ਗਿਆਨ-ਅਨੁਸ਼ਾਸਨ ਜਾਂ ਸਕੂਲ ਸਥਾਪਿਤ ਨਹੀਂ ਹੋ ਸਕਿਆ। ਇਸ ਬਾਰੇ ਇਕ ਅਧ ਆਮ ਕਾਰਜ[6] ਨੂੰ ਛੱਡ ਕੇ ਕੋਈ ਪੁਖਤਾ/ਪ੍ਰਮਾਣਿਤ ਪੁਸਤਕ ਵੀ ਪ੍ਰਾਪਤ ਨਹੀਂ। ਕੁਝ ਇਕ ਵਿਦਵਾਨਾਂ[7] ਨੇ ਵੈਦਿਕ-ਵੇਦਾਂਗ ਦੀ ਤਰਜ਼ ਉੱਤੇ ਆਮ ਜਿਹੀ ਕੋਸ਼ਿਸ਼ ਵੀ ਕੀਤੀ ਸੀ, ਪਰ ਵਿਆਖਿਆ ਵਿਧੀ-ਵਿਗਿਆਨ ਦਾ ਸ੍ਵੈ-ਅਨੁਸ਼ਾਸ਼ਤ ਗਿਆਨ-ਸਕੂਲ ਸਿੱਖ ਪਰੰਪਰਾ, ਵਿਸ਼ਵਾਸ਼ ਤੇ ਬਾਣੀ ਦੀ ਪ੍ਰਕਿਰਤੀ ਅਨੁਸਾਰ ਹੀ ਸਿਰਜਿਆ ਜਾ ਸਕਦਾ ਹੈ, ਬਾਹਰੋਂ ਬਣੇ-ਬਣਾਏ ਜਾਂ ਲਏ ਮਾਡਲਾਂ ਰਾਹੀਂ ਨਹੀਂ।

2.3 ਬਾਣੀ-ਵਿਆਖਿਆ ਦੇ ਨਿਯਮ, ਜੁਗਤ, ਢੰਗ, ਪਹੁੰਚ (approach) ਆਦਿ ਦਾ ਸਿਲਸਿਲੇਵਾਰ ਬਿਉਰਾ-ਪੇਸ਼ ਕਰਨ ਵਾਲਾ ਸ਼ਾਸਤਰ, ਬਾਣੀ-ਵਿਆਖਿਆ ਦਾ ਵਿਧੀ-ਵਿਗਿਆਨ ਹੈ, ਜਿਸ ਨੂੰ *ਗੁਰਬਾਣੀ ਵਿਆਖਿਆ-ਸ਼ਾਸਤਰ* ਕਿਹਾ ਜਾ ਸਕਦਾ ਹੈ। ਸਾਮੀ ਪਰੰਪਰਾ, ਖਾਸ ਕਰਕੇ ਬਾਈਬਲ ਦੀ 'ਸਮਝ' ਵਾਸਤੇ ਇਕ ਸ਼ਬਦ Hermeneutics ਵਰਤਿਆ ਜਾਂਦਾ ਹੈ।[8] ਹਥਲੇ ਪ੍ਰਸੰਗ ਵਿਚ ਵਰਤਿਆ ਵਿਆਖਿਆ-ਸ਼ਾਸਤਰ ਇਸ ਜਰਮਨ ਮੂਲ ਦੇ ਸ਼ਬਦ ਦਾ ਅਨੁਵਾਦ ਨਹੀਂ, ਸਗੋਂ ਸਮਾਨਾਰਥੀ ਭਾਵ ਵਜੋਂ ਗ੍ਰਹਿਣ ਕੀਤਾ ਗਿਆ ਹੈ, ਕਿਉਂਕਿ ਬਾਣੀ ਵਿਆਖਿਆ ਪ੍ਰਸੰਗ ਵਿਚ ਇਸ ਦਾ ਚਰਿੱਤਰ ਭਿੰਨ-ਸਰੂਪ ਵਾਲਾ ਹੈ। ਗੁਰਬਾਣੀ ਵਿਆਖਿਆ-ਸ਼ਾਸਤਰ, ਬਾਣੀ-ਅਰਥਾਉਣ ਦੇ ਢੰਗਾਂ, ਜੁਗਤਾਂ ਤੇ ਇਸ

ਪਿਛੇ ਕੰਮ ਕਰਦੀ ਪਹੁੰਚ ਦੀ ਸਿਧਾਂਤ ਚੇਤਨਾ ਹੈ, ਇਸ ਵਿਚ ਅਨੇਕਾਂ ਗਿਆਨ-ਅਨੁਸ਼ਾਸਨ ਅੰਤਰ-
ਸੰਬੰਧਿਤ ਹੋ ਕੇ ਕਾਰਜ ਕਰਦੇ ਹਨ, ਜਿਨ੍ਹਾਂ ਰਾਹੀਂ ਅਰਥਾਂ ਦਾ ਬੋਧ ਹੁੰਦਾ ਹੈ। ਵਿਆਖਿਆਕਾਰੀ ਦੇ
ਨਿਰਮਾਣ ਲਈ ਸਾਰੀ ਸਿਧਾਂਤਕ ਜਾਣਕਾਰੀ ਇਸੇ ਦੁਆਰਾ ਹੀ ਸੰਭਵ ਹੈ। ਇਹ ਵਿਆਖਿਆ ਦੇ ਸਾਰੇ
ਸੰਕਲਪਾਂ ਤੇ ਰੂਪਾਂ ਨੂੰ ਪਰਿਭਾਸ਼ਤ ਕਰਦਾ ਹੈ। ਇਸ ਦਾ ਬੁਨਿਆਦੀ ਕੰਮ ਬਾਣੀ ਦੇ ਮੂਲ ਆਸ਼ੇ ਨੂੰ
ਵਧੇਰੇ ਨੇੜੇ ਤੋਂ ਸਮਝਣਾ ਹੈ ਤੇ ਇਸ ਦੇ ਆਧਾਰ ਅਤੇ ਸਾਧਨ ਮੁਹੱਈਆ ਕਰਾਉਣਾ ਹੈ। ਬਾਣੀ
ਅਰਥਾਉਣ ਦਾ ਸਭ ਤੋਂ ਕਾਰਗਰ ਤਰੀਕਾ ਕਿਹੜਾ ਤੇ ਕਿਉਂ ਹੈ? ਇਸ ਨੂੰ ਵਰਤਿਆ ਕਿਵੇਂ ਜਾ ਸਕਦਾ
ਹੈ? ਹੋਰ ਜੁਗਤਾਂ ਕਿਥੋਂ ਤਕ ਲਾਹੇਵੰਦ ਹਨ? ਆਦਿ ਪ੍ਰਸ਼ਨਾਂ-ਉੱਤਰਾਂ ਦੇ ਨਾਲ-ਨਾਲ, ਇਨ੍ਹਾਂ ਦੀਆਂ
ਸੀਮਾਵਾਂ ਤੇ ਸੰਭਾਵਨਾਵਾਂ ਦਸਣੀਆਂ, ਵਿਆਖਿਆ-ਸ਼ਾਸਤਰ ਦਾ ਹੀ ਕੰਮ ਹੈ। ਬਾਣੀ ਤੇ ਜਗਿਆਸੂ ਦੇ
ਵਿਚਾਲੇ ਖੜੀ ਕਿਸੇ ਵੀ 'ਰੂਪ' ਦੀ 'ਵਿਆਖਿਆ' ਨੂੰ ਸੰਭਵ ਹਦ ਤੱਕ ਸਾਫ਼, ਛੋਟਾ ਤੇ ਸੁਖਾਲਾ ਕਰਨਾ,
ਇਸ ਦਾ ਇਕ ਮਨੋਰਥ ਹੈ। ਇਨ੍ਹਾਂ ਅਰਥਾਂ ਵਿਚ ਇਹ ਵਿਗਿਆਨ (..logy) ਦੇ ਰੂਪ ਰਾਹੀਂ ਕਲਾ
(ਕਾਰੀ; ...graphy) ਵਿਚ ਦਖਲ-ਅੰਦਾਜ਼ੀ ਕਰਦਾ ਹੈ। ਦੂਜੇ ਸ਼ਬਦਾਂ ਵਿਚ, ਜਿਵੇਂ ਕਿ ਪਹਿਲਾਂ ਕਿਹਾ
ਗਿਆ ਹੈ, ਵਿਆਖਿਆ-ਸੰਕਲਪ ਇਸੇ ਸ਼ਾਸਤਰ ਦੀ ਨਿਯਮਬੱਧ ਦਰਸਾਈ ਸਿਧਾਂਤ-ਚੇਤਨਾ ਰਾਹੀਂ
ਵਿਹਾਰਕ ਰੂਪ, ਵਿਆਖਿਆਕਾਰੀ ਬਣਦਾ ਹੈ।

## III

## (ਭਗਤ ਰਵਿਦਾਸ-ਬਾਣੀ : ਵਿਆਖਿਆ-ਸ਼ਾਸਤਰ)

0.3 ਵਿਆਖਿਆ-ਸ਼ਾਸਤਰ ਨਿਰਮਾਣ ਦੇ ਜਿਹੜੇ ਮਸਲੇ ਸਮੁੱਚੀ ਬਾਣੀ ਦੇ ਸਾਹਮਣੇ ਵਿਚਾਰ ਗੋਚਰੇ
ਹਨ, ਉਹੀ ਭਗਤ ਰਵਿਦਾਸ-ਬਾਣੀ ਦੇ ਸਾਹਮਣੇ ਹਨ। ਦੂਜੇ ਸ਼ਬਦਾਂ ਵਿਚ ਜਿਸ ਸਿਧਾਂਤ ਚੇਤਨਾ
ਤਹਿਤ ਸਮੁੱਚੀ ਬਾਣੀ ਨੂੰ ਵਿਆਖਿਆਨਣ ਦੀ ਜ਼ਰੂਰਤ ਹੈ; ਉਹੀ ਚੇਤਨਾ ਭਗਤ ਰਵਿਦਾਸ-ਬਾਣੀ ਉੱਤੇ
ਵੀ ਲਾਗੂ ਹੈ, ਭਾਵੇਂ ਨਿਰੋਲ ਅਕਾਦਮਿਕ ਕੋਣ ਤੋਂ ਵਿਆਖਿਆ-ਸ਼ਾਸਤਰ ਦੀਆਂ ਆਪਣੀਆਂ ਸੀਮਾਵਾਂ
ਅਨੁਸਾਰ ਸੰਬੰਧਿਤ ਬਾਣੀਕਾਰ ਦੇ ਪਿਛੋਕੜ, ਬਾਣੀ-ਮਾਤਰਾ ਤੇ ਮੁਹਾਵਰੇ ਦੇ ਭੇਦ ਕਾਰਨ ਕੋਈ ਇਕ-
ਅਧ ਅਪਵਾਦ ਵੀ ਸੰਭਵ ਹੋ ਸਕਦਾ ਹੈ। ਵਿਸ਼ੇ ਦੇ ਥੀਮ ਉੱਤੇ ਆਉਣ ਤੋਂ ਪਹਿਲਾਂ ਭਗਤ ਰਵਿਦਾਸ-
ਬਾਣੀ ਦੀ ਵਿਆਖਿਆ ਸੰਬੰਧੀ ਪ੍ਰਾਪਤ ਪਹੁੰਚਾਂ ਦਾ ਇਸ ਆਮ ਸਰਵੇਖਣ ਤੇ ਵਰਗੀਕਰਨ ਜ਼ਰੂਰੀ ਹੈ।
ਅਗਲੇ ਪੰਨਿਆਂ ਉਤੇ ਅਜਿਹੀ ਹੀ ਇਕ ਸੀਮਤ ਕੋਸ਼ਿਸ਼ ਕੀਤੀ ਜਾ ਰਹੀ ਹੈ।

3.1 ਭਗਤ ਰਵਿਦਾਸ ਜੀ ਦੀ ਬਾਣੀ ਦੀ ਵਿਆਖਿਆ ਸੰਬੰਧੀ ਜੋ ਕੁਝ ਵੀ ਸਾਨੂੰ ਪ੍ਰਾਪਤ ਹੈ, ਉਹ ਜਾਂ
ਤਾਂ 'ਸ਼ਾਸਤਰੀ' ਕੋਣ ਤੋਂ ਨਾਪੇ-ਤੋਲੇ ਵਿਧੀ-ਵਿਧਾਨ ਵਿਚ ਕੀਤਾ ਗਿਆ ਹੈ ਜਾਂ ਫਿਰ ਵਿਸ਼ੇਸ਼ ਕਿਸੇ
ਭਾਈਚਾਰਕ 'ਸਚੁ' ਦੇ ਸਾਪੇਖ। ਕਿਸੇ ਵਿਆਖਿਆ ਵਿਚ ਬਾਣੀ ਦੇ ਸਮਾਜਿਕ ਸੰਦਰਭ ਨੂੰ ਕੇਂਦਰੀਅਤਾ
ਦਿੱਤੀ ਗਈ ਹੈ, ਕਿਸੇ ਵਿਚ ਅਧਿਆਤਮਿਕਤਾ ਨੂੰ। ਇਸੇ ਤਰ੍ਹਾਂ ਕੁਝ ਇਸ ਤਰ੍ਹਾਂ ਦੇ ਕਾਰਜ ਵੀ ਹਨ,
ਜਿਨ੍ਹਾਂ ਵਿਚ 'ਸਿਆਸਤ' ਭਾਰੂ ਹੈ। ਤੁਲਨਾਤਮਿਕ ਅਧਿਐਨਾਂ ਦੀ ਆੜ ਹੇਠ ਭਗਤ ਜੀ ਦੀ ਵਿਚਾਰਧਾਰਾ
ਨੂੰ ਕਿਤੇ ਉਚਿਆਇਆ ਗਿਆ ਹੈ ਤੇ ਕਿਤੇ ਛੁਟਿਆਇਆ ਵੀ ਗਿਆ ਹੈ। ਵਿਸ਼ੇਸ਼ ਭਾਈਚਾਰੇ ਲਈ
ਡੱਖੇਬੰਦ ਕਰਨ ਹਿਤ ਭਗਤ ਜੀ ਦੀ ਬਾਣੀ ਦੇ ਮਨ-ਮਰਜ਼ੀ ਜਾਂ ਖਿਚ ਧੂਹ ਦੇ ਅਰਥ ਵੀ ਕੀਤੇ ਗਏ
ਹਨ; ਐਨਾ ਹੀ ਨਹੀਂ ਉਨ੍ਹਾਂ ਦੀ 'ਬਾਣੀ' ਨੂੰ ਵੀ ਤੋੜ-ਮਰੋੜ ਜਾਂ ਵਿਗਾੜ ਕੇ ਛਾਪਿਆ ਗਿਆ ਹੈ।
ਭਗਤ ਜੀ ਨੂੰ ਵਿਸ਼ੇਸ਼ ਪਰੰਪਰਾ ਦਾ ਅਨੁਯਾਈ ਸਿੱਧ ਕਰਨ ਲਈ ਕੀਤੇ 'ਖੋਜ ਜਤਨਾਂ' ਦੀ ਸੂਚੀ ਤਾਂ
ਕਾਫ਼ੀ ਲੰਮੀ ਹੈ। ਕੁੱਲ ਮਿਲਾ ਕੇ ਪ੍ਰਾਪਤ ਹੁੰਦੀ ਭਗਤ ਰਵਿਦਾਸ ਜੀ ਦੀ ਬਾਣੀ-ਵਿਆਖਿਆ ਨੂੰ ਪਹੁੰਚ
ਦੇ ਆਧਾਰ ਉੱਤੇ ਤਿੰਨ ਭਾਗਾਂ ਵਿਚ ਵਰਗੀਕ੍ਰਿਤ ਕੀਤਾ ਜਾ ਸਕਦਾ ਹੈ :

(1) ਪਰੰਪਰਿਕ ਪਹੁੰਚ
(2) ਦਲਿਤ ਪਹੁੰਚ
(3) ਰਹਸਾਤਮਿਕ/ਸ਼ਾਬਦਿਕ ਪਹੁੰਚ

(1) **ਪਰੰਪਰਿਕ ਪਹੁੰਚ** ਦਾ ਸੰਬੰਧ ਭਾਰਤ ਦੀ ਸਨਾਤਨ ਵਿਆਖਿਆ-ਪਹੁੰਚ ਨਾਲ ਹੈ, ਜਿਸ ਤਹਿਤ ਭਗਤ ਜੀ ਨੂੰ ਸਨਾਤਨੀ ਪਰੰਪਰਾ ਦਾ ਅਨੁਯਾਈ ਸਿੱਧ ਕਰਨ ਦਾ ਜਤਨ ਕੀਤਾ ਗਿਆ ਹੈ। ਇਸ ਵਿਆਖਿਆ ਦੀ ਸਭ ਤੋਂ ਵੱਡੀ ਸੀਮਾ ਇਹ ਹੈ ਕਿ ਇਸ ਪਹੁੰਚ ਦਾ ਮੁੱਖ ਆਧਾਰ 'ਭਾਰਤ ਵਿਚ ਪੈਦਾ ਹੋਣਾ' ਹੀ ਕਸਵੱਟੀ ਬਣ ਜਾਂਦਾ ਹੈ। ਇਹ ਵਿਆਖਿਆ-ਪਹੁੰਚ ਇਹ ਮੰਨ ਹੀ ਨਹੀਂ ਸਕਦੀ ਕਿ ਭਾਰਤ ਵਿਚ ਕੋਈ ਸਨਾਤਨੀ ਪਰੰਪਰਾ ਤੋਂ ਵੱਡੀ ਜਾਂ ਵੱਖਰੀ ਗੱਲ ਕਰ ਸਕਦਾ ਹੈ, ਜਦਕਿ ਸਹੀ ਵਸਤੂ-ਸਥਿਤੀ ਇਹ ਹੈ ਕਿ ਭਗਤ ਰਵਿਦਾਸ ਜੀ ਸਨਾਤਨ ਪਰੰਪਰਾ ਤੋਂ ਵੱਖਰੀ ਦਿਸ਼ਾ ਵਿਚ ਖੜ੍ਹੇ ਹਨ। ਪਰੰਪਰਿਕ ਪਹੁੰਚ ਦੀ ਵਿਆਖਿਆ ਦਾ ਇਕ 'ਉੱਤਮ' ਨਮੂਨਾ ਪ੍ਰੋ. ਸੰਗਮਲਾਲ ਪਾਂਡੇ ਦੇ ਕਾਰਜ ਨੂੰ ਵੇਖਿਆ ਜਾ ਸਕਦਾ ਹੈ।[9] ਇਸ ਕਿਸਮ ਦੀ ਵਿਆਖਿਆ ਦਾ ਇਕ ਆਧਾਰ-ਭੂਤ ਕਾਰਨ ਭਗਤ ਜੀ ਦੀ ਬਾਣੀ ਵਿਚਲੇ ਪੌਰਾਣਿਕ ਸੰਕੇਤ ਮੰਨੇ ਜਾਂਦੇ ਹਨ, ਜਿਵੇਂ ਉਮਾਪਤਿ; ਗੌਤਮ[10], ਅਜਾਮਲ[11], ਕਾਮਧੇਨ[12] ਆਦਿ। ਇਨ੍ਹਾਂ ਦਾ ਠੀਕ ਸੰਦਰਭ ਨਾ ਪਛਾਣਨ ਕਾਰਨ ਭਗਤ ਜੀ ਨੂੰ ਪਰੰਪਰਾ ਦਾ ਅਨੁਯਾਈ ਸਿੱਧ ਕੀਤਾ ਜਾਂਦਾ ਹੈ। ਉਦਾਹਰਨ ਲਈ ਡਾ. ਸ਼ਿਵਦਤ ਸ਼ਰਮਾ ਲਿਖਦੇ ਹਨ, "ਪੌਰਾਣਿਕ ਸਾਹਿਤ ਦੇ ਸੰਦਰਭਾਂ ਨੂੰ ਜਿਸ ਸਨੇਹ ਅਤੇ ਅਧਿਕਾਰ ਦੇ ਨਾਲ ਸੰਤ ਗੁਰੂ ਰਵਿਦਾਸ ਜੀ ਨੇ ਵਰਤਿਆ ਹੈ, ਉਨ੍ਹਾਂ (?) ਵਧੇਰੇ ਸ਼ਾਇਦ ਕਿਸੇ ਵੀ ਹੋਰ ਸੰਤ ਦੇ ਹਿੱਸੇ ਨਹੀਂ ਆਇਆ।... ਥਾਂ ਥਾਂ ਤੇ ਸੰਤ ਸਾਹਿਤ ਵਿਚ ਵੈਦਿਕ ਦਰਸ਼ਨ ਦੇ ਹੀ ਮੂਲ ਸਿਧਾਂਤਾਂ ਦਾ ਪ੍ਰਯੋਗ... ਕੀਤਾ ਹੋਇਆ... ਮਿਲਦਾ ਹੈ।... ਉਹਨਾਂ (ਭਗਤ ਰਵਿਦਾਸ ਜੀ ਨੇ) ਪੌਰਾਣਿਕ ਮਹੱਤਵ ਨੂੰ ਦ੍ਰਿੜ੍ਹਾਇਆ ਜ਼ਰੂਰ ਹੈ।"[13] ਸਹੀ ਵਸਤੂ-ਸਥਿਤੀ ਇਹ ਹੈ ਕਿ ਜਿਥੇ ਪੌਰਾਣਿਕ ਸੰਦਰਭ ਭਗਤ ਜੀ ਦੀ ਬਾਣੀ ਵਿਚ ਗਿਣਤੀ ਮਾਤਰ[14] ਮਿਲਦੇ ਹਨ, ਉਥੇ ਇਹ ਸਿਰਫ਼ ਉਦਾਹਰਨ ਵਜੋਂ ਹਨ, ਵਿਚਾਰਧਾਰਾ ਵਜੋਂ ਨਹੀਂ। ਭਗਤ ਬਾਣੀ ਦੀ ਪਰੰਪਰਾ-ਮੂਲਕ ਵਿਆਖਿਆ ਦੀ ਬਣੀ ਧਾਰਨਾ ਦਾ ਇਕ ਹੋਰ ਅਹਿਮ ਕਾਰਨ ਅਪ੍ਰਮਾਣਿਕ ਰਚਨਾ ਨੂੰ ਅਧਿਐਨ-ਵਸਤੂ ਬਣਾਇਆ ਜਾਣਾ ਵੀ ਹੈ।

ਵਿਆਖਿਆ-ਸ਼ਾਸਤਰ ਦੇ ਨਿਰਮਾਣ ਲਈ ਉਕਤ ਸੰਖੇਪ ਵਿਅਕਤ ਕੀਤੀ ਪਰੰਪਰਿਕ ਪਹੁੰਚ ਦੀਆਂ ਅਨੇਕਾਂ ਸੀਮਾਵਾਂ ਹਨ। ਸਭ ਤੋਂ ਮੁੱਖ ਸੀਮਾ ਇਹ ਹੈ ਕਿ ਸਨਾਤਨ ਧਾਰਾ ਗੰਭੀਰ ਤੇ ਵਿਸ਼ਾਲ ਹੋਣ ਦੇ ਬਾਵਜੂਦ ਸਮੁੱਚੀ ਮਾਨਵਤਾ ਨੂੰ ਕਲਾਵੇ ਵਿਚ ਨਹੀਂ ਲੈ ਸਕਦੀ, ਭਗਤ ਰਵਿਦਾਸ ਜੀ ਦੀ ਬਾਣੀ ਦਾ ਮੂਲ ਸੁਭਾਅ ਹੀ ਸਮੁੱਚੀ ਮਾਨਵਤਾ ਨੂੰ ਸੰਬੋਧਿਤ ਹੈ ਤੇ ਕਲਾਵੇ ਵਿਚ ਲੈਂਦਾ ਹੈ। ਵਿਚਾਰਾਧੀਨ ਪਹੁੰਚ ਵਿਚਲੀ ਸ਼ਾਸਤਰੀ ਗਹਿਰਾਈ, ਭਗਤ ਰਵਿਦਾਸ ਜੀ ਦੀ ਬਾਣੀ ਦਾ ਵਿਆਖਿਆ-ਸ਼ਾਸਤਰ ਉਸਾਰਨ ਵਿਚ ਇਕ ਖ਼ਾਸ ਸੰਦਰਭ ਰਾਹੀਂ ਸਹਾਇਤਾ ਤਾਂ ਕਰਦੀ ਹੈ, ਪਰ ਪੂਰੀ ਸੂਰੀ ਪਹੁੰਚ ਨਾਲ ਭਗਤ ਜੀ ਦੀ ਬਾਣੀ ਦਾ ਉਦੇਸ ਸਮਾਪਤ ਹੋ ਜਾਂਦਾ ਹੈ।

(2) ਭਗਤ ਰਵਿਦਾਸ ਜੀ ਦੀ ਬਾਣੀ-ਵਿਆਖਿਆ ਦੀ ਦੂਜੀ ਮੁੱਖ ਪਹੁੰਚ (approach) ਦਲਿਤ-ਪਹੁੰਚ ਹੈ। ਵਰਤਮਾਨ ਸਮੇਂ ਵਿਚ ਅਕਾਦਮਿਕ ਅਨੁਸ਼ਾਸਨਾਂ ਵਜੋਂ ਉਭਰੇ ਕੁਝ ਮੁੱਖ ਵਿਆਖਿਆ-ਸ਼ਾਸਤਰਾਂ (ਜਿਵੇਂ ਭਿੰਨਤਾਵਾਦ/Hetrology; ਉੱਤਰ ਆਧੁਨਿਕਵਾਦ/post-modernism; ਨਾਰੀਵਾਦ/ feminism ਆਦਿ) ਵਿਚੋਂ ਦਲਿਤ-ਪਰਿਪੇਖ ਨੇ ਆਪਣਾ ਇਕ ਮਹੱਤਵਪੂਰਨ ਤੇ ਜ਼ਿਕਰਯੋਗ 'ਸ਼ਾਸਤਰ' ਸਿਰਜਿਆ ਹੈ। ਭਾਰਤ ਦੇ ਸੰਦਰਭ ਵਿਚ ਇਹ ਪਰਿਪੇਖ ਅਸਲ ਵਿਚ ਦਬੇ ਜਾਂ ਦਬਾਏ ਗਏ ਲੋਕਾਂ/ਦਲਿਤਾਂ ਦੁਆਰਾ ਅਨੁਭਵ ਕੀਤੇ ਤੇ ਭੋਗੇ ਗਏ ਅਜਿਹੇ 'ਸਚੁ' ਦੀ ਅਭਿਵਿਅਕਤੀ ਹੈ, ਜਿਹੜਾ 'ਤਾੜਨ ਦੇ ਅਧਿਕਾਰੀਆਂ' ਦੀ ਖ਼ੁਦੀ ਦੀ ਖੋਜ ਨੂੰ ਸਮਰਪਿਤ ਹੋ ਕੇ ਦਲਿਤ ਵਰਗਾਂ ਦੀ ਨਵੀਂ ਪਹਿਚਾਣ ਵੱਲ ਸੇਧਤ ਹੈ। ਇਹ ਅਜਿਹੇ ਮਾਨਵੀ ਮੂਲਾਂ ਦੀ ਸਥਾਪਨਾ ਕਰਦਾ ਹੈ, ਜਿਹੜੇ ਜਗਤ ਕੇਂਦਰਤ ਹਨ ਅਤੇ ਇਨ੍ਹਾਂ ਦੇ ਆਧਾਰ ਕਲਿਆਣ, ਪ੍ਰਗਤੀ, ਵਿਕਾਸ ਆਦਿ ਹਨ। ਇਸ ਪਰਿਪੇਖ ਦੇ ਦੋ ਮੁੱਖ ਪਛਾਣ-ਚਿੰਨ੍ਹ ਪਛਾਣੇ ਜਾ ਸਕਦੇ ਹਨ :-

(ੳ) ਜਾਤੀ ਦਾ ਵਿਰੋਧ ਤੇ ਜਾਤ-ਰਹਿਤ ਸਮਾਜ ਦੀ ਸਥਾਪਨਾ

(ਅ) ਆਰਥਿਕ ਤੇ ਸਮਾਜਿਕ ਵਿਸੰਗਤੀਆਂ ਦਾ ਵਿਰੋਧ

ਪਰੰਪਰਾ ਦੀ ਸਨਾਤਨ ਧਾਰਾ ਤੋਂ ਇਸ ਪਹੁੰਚ ਦੀ ਦਿਸ਼ਾ ਉਲਟ ਹੈ ਤੇ ਇਹ (ਭਾਰਤ ਦੀ) ਆਰਥਿਕ ਸੰਰਚਨਾ ਤੋਂ ਅੱਗੇ ਸਮਾਜਿਕ ਸੰਰਚਨਾ ਨੂੰ ਇਕ ਵਾਰ ਮੁੱਢੋਂ ਵਿਚਾਰਨਾ/ਨਿਤਾਰਨਾ ਚਾਹੁੰਦੀ ਹੈ। ਇਹ ਪਰਿਪੇਖ ਮਾਰਕਸੀ ਪਰਿਪੇਖ ਤੋਂ ਅਲੱਗ, ਪੂੰਜੀ ਦਾ 'ਜਾਤੀ' ਚਿਹਰਾ ਪਛਾਣਨ ਤੇ ਉਸਨੂੰ ਰੱਦਣ ਵੱਲ ਰੁਚਿਤ ਹੈ।

ਉਕਤ ਕੁਝ ਪ੍ਰਮੁੱਖ, ਪਰ ਆਮ ਪਛਾਣ-ਚਿੰਨ੍ਹਾਂ ਦੇ ਪਰਿਪੇਖ ਨੂੰ ਜ਼ਿਹਨ ਵਿਚ ਰਖ ਕੇ ਭਗਤ-ਬਾਣੀ ਸੰਬੰਧੀ ਅਨੇਕਾਂ ਸਿੱਧੇ/ਅਸਿੱਧੇ ਕਾਰਜ ਪ੍ਰਾਪਤ ਹੁੰਦੇ ਹਨ। ਪ੍ਰਾਪਤ ਕਾਰਜਾਂ ਵਿਚੋਂ ਸਿੱਧੇ ਕਾਰਜ ਤਾਂ ਭਗਤ ਰਵਿਦਾਸ ਜੀ ਦੀ ਬਾਣੀ ਨੂੰ ਦਲਿਤ-ਪਰਿਪੇਖ ਦਾ ਆਦਿ ਜਾਂ ਅਹਿਮ ਸੋਮਾ ਮੰਨ ਕੇ ਬਾਣੀ ਵਿਚੋਂ ਦਲਿਤ-ਪਰਿਪੇਖ ਤਲਾਸ਼ਦੇ ਹਨ; ਅਸਿੱਧੇ ਕਾਰਜ, ਜਿਨ੍ਹਾਂ ਦੀ ਲੰਮੀ ਸੂਚੀ ਦੇਣੀ ਸੰਭਵ ਨਹੀਂ, ਉਹ ਹਨ, ਜਿਹੜੇ 'ਦਲਿਤ ਸਾਹਿਤ' ਦੇ ਹਵਾਲੇ ਨਾਲ, ਜਾਂ ਤਾਂ ਭਗਤ ਜੀ ਦੀ ਬਾਣੀ ਨੂੰ ਉਸਦਾ ਹਿੱਸਾ ਬਣਾਉਂਦੇ ਹਨ ਤੇ ਜਾਂ ਫਿਰ ਕਿਸੇ ਨਾ ਕਿਸੇ ਤਰ੍ਹਾਂ ਪ੍ਰੇਰਨਾ ਸ੍ਰੋਤ। ਸਾਡੇ ਅਧਿਐਨ-ਖੇਤਰ ਦਾ ਸਵਾਲ/ਮਸਲਾ ਇਹ ਹੈ ਕਿ ਕੀ ਭਗਤ ਜੀ ਦੀ ਬਾਣੀ ਵਿਆਖਿਆ ਲਈ ਦਲਿਤ-ਪਰਿਪੇਖ ਦੇ ਆਧਾਰ ਉੱਤੇ ਵਿਆਖਿਆ-ਸ਼ਾਸਤਰ ਦੀ ਉਸਾਰੀ ਹੋ ਸਕਦੀ ਹੈ? ਨਿਰਸੰਦੇਹ ਇਸ ਮਹੱਤਵਪੂਰਨ ਪਰਿਪੇਖ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ, ਪਰ ਬਾਣੀ-ਪ੍ਰਕਿਰਤੀ ਦੇ ਸੰਦਰਭ ਵਿਚ, ਇਹ ਪਰਿਪੇਖ ਸੀਮਾਵਾਂ ਵਿਚ ਹੀ ਪ੍ਰਵਾਨ ਕਰਨਯੋਗ ਹੈ। ਇਸ ਪਰਿਪੇਖ ਦੀਆਂ ਮੁੱਖ ਸੀਮਾਵਾਂ ਵਿਚੋਂ ਮੁੱਢਲੀ ਸੀਮਾ ਇਸ ਦਾ ਆਧਾਰ ਇਕ ਵਰਗ ਵਿਸ਼ੇਸ਼ ਆਧਾਰੀ ਹੋਣਾ ਤੇ ਉਸੇ ਸੰਬੰਧਿਤ ਵਰਗ ਦੇ ਰਾਜਨੀਤਿਕ, ਆਰਥਿਕ ਤੇ ਸਮਾਜਿਕ ਸਰੋਕਾਰਾਂ ਨੂੰ ਨਵਿਆਉਣਾ ਹੈ। ਇਹ ਪਰਿਪੇਖ ਜੀਵਨ ਦੇ ਹੋਰ ਅਨੁਭਵਾਂ ਜਿਵੇਂ ਕਲਾ, ਸੰਗੀਤ, ਭਾਸ਼ਾ, ਆਤਮ, ਭਾਵ, ਮਨ ਆਦਿ ਨਾਲ ਸਿੱਧਾ ਸੰਬੰਧਿਤ ਨਹੀਂ ਫਿਰ ਵੀ 'ਮੁਕਤੀ ਦੇ ਪ੍ਰਵਚਨ' ਵਿਚ ਦਲਿਤ-ਪਰਿਪੇਖ ਦੀ ਅੰਤਰ-ਦ੍ਰਿਸ਼ਟੀ ਅਤਿਅੰਤ ਮੁਲਵਾਨ ਹੈ। ਸਿੱਖ ਧਰਮ ਦੇ ਇਤਿਹਾਸਕ ਪ੍ਰਸੰਗ ਵਿਚ ਗੁਰੂ ਸਾਹਿਬਾਨ ਦੇ ਮਿਸ਼ਨ ਦੇ ਹਵਾਲੇ ਨਾਲ ਵੀ ਇਸ ਤੱਥ ਨੂੰ ਬਾਖੂਬੀ ਸਮਝਿਆ ਜਾ ਸਕਦਾ ਹੈ।

(3) ਤੀਜੀ ਕਿਸਮ ਦੀ ਪਹੁੰਚ, ਜਿਸ ਨੂੰ ਦਰੁਸਤ ਸਿਰਲੇਖ-ਬੱਧ ਕਰਨ ਵਿਚ ਮੁਸ਼ਕਿਲ ਆ ਰਹੀ ਹੈ, ਰਹਸਾਤਮਿਕ/ਸ਼ਾਬਦਿਕ ਹੈ। ਰਹਸਾਤਮਿਕ ਤੇ ਸ਼ਾਬਦਿਕ ਦੋਨੋਂ ਦੂਰ ਦੇ ਜਾਂ ਵੱਖਰੀ ਧਰਾਤਲ ਦੇ ਸੰਬੋਧ ਹੋਣ ਦੇ ਬਾਵਜੂਦ ਇਕ ਦੂਸਰੇ ਦੇ ਮੁਥਾਜ ਹਨ। 'ਰਹਸ' ਜਿਹੜਾ 'ਸ਼ਬਦਾਂ' ਦਾ ਮੁਥਾਜ ਨਹੀਂ, ਪ੍ਰਗਟ ਵੀ ਸ਼ਬਦਾਂ ਰਾਹੀਂ ਹੀ ਕੀਤਾ ਜਾਂਦਾ ਹੈ। ਇਸ ਪ੍ਰਗਟਾਵੇ ਵਿਚ ਸ਼ਬਦ : ਚਿੰਨ੍ਹਾਂ, ਪ੍ਰਤੀਕਾਂ, ਬਿੰਬਾਂ ਆਦਿ ਦੇ ਪ੍ਰਸੰਗ ਰਾਹੀਂ ਜਗਿਆਸੂ ਨੂੰ ਰਹਸ ਦੇ ਨੇੜੇ ਪਹੁੰਚਾਉਂਦਾ ਹੈ, ਉਦਾਹਰਨ ਵਜੋਂ ਭਗਤ ਰਵਿਦਾਸ ਜੀ ਦੀ ਬਾਣੀ ਡੂੰਘੇ 'ਰਹਸ' ਵਿਚੋਂ ਉਤਰੀ ਹੋਈ ਹੈ, ਪਰ ਜਾਮਾ ਸ਼ਬਦਾਂ ਦਾ ਹੀ ਪਹਿਨਿਆ ਹੋਇਆ ਹੈ। ਇਸ ਵਿਚਾਰ ਨੂੰ ਪਰਿਪੇਖ ਵਿਚ ਰਖ ਕੇ ਵਿਚਾਰਾਧੀਨ ਪਹੁੰਚ ਦਾ ਉਕਤ ਨਾਮਕਰਨ ਕੀਤਾ ਗਿਆ ਹੈ। ਵਿਹਾਰਕ ਪੱਧਰ ਉੱਤੇ ਇਸ ਪਹੁੰਚ ਵਿਚ ਉਹ ਵਿਆਖਿਆ ਸ਼ਾਮਿਲ ਹੁੰਦੀ ਹੈ, ਜਿਹੜੀ ਸ਼ਬਦ-ਸੰਸਾਰ ਦੇ ਸਾਰੇ ਭੌਤਿਕ ਅਨੁਸ਼ਾਸਨਾਂ; ਜਿਨ੍ਹਾਂ ਵਿਚ ਭਾਸ਼ਾ, ਵਿਆਕਰਨ, ਨਿਰੁਕਤੀ, ਕੋਸ਼ਕਾਰੀ ਆਦਿ ਕਈ ਕੁਝ ਸ਼ਾਮਿਲ ਹੈ, ਦੀ ਸਹਾਇਤਾ ਨਾਲ ਬਾਣੀ ਦੇ ਗੂਹਜ (ਰਹਸ) 'ਭਾਵ' ਨੂੰ ਸਮਝਣ ਦਾ ਜਤਨ ਕਰਦੀ ਹੈ। ਸਮੁੱਚੇ ਗੁਰੂ ਗ੍ਰੰਥ ਸਾਹਿਬ ਦੇ ਹੋਏ ਵਿਆਖਿਆਤਮਕ ਕਾਰਜ (ਟੀਕੇ, ਕੋਸ਼ ਆਦਿ) ਵਧੇਰੇ ਕਰਕੇ ਇਸੇ ਪਰਿਪੇਖ ਤੋਂ ਹਨ, ਉਦਾਹਰਨ ਲਈ ਪ੍ਰੋ. ਸਾਹਿਬ ਸਿੰਘ ਜਦੋਂ ਵਿਆਕਰਨ ਦੀ ਲਭਤ/ਮਦਦ ਨਾਲ ਸਮੁੱਚੀ ਬਾਣੀ ਸਮੇਤ, ਭਗਤ ਰਵਿਦਾਸ-ਬਾਣੀ ਅਰਥਾਉਂਦੇ ਹਨ ਤਾਂ ਸ਼ਬਦ-ਸੰਸਾਰ ਦੇ ਅਹਿਮ ਅੰਗ ਵਿਆਕਰਨ ਦੀ ਮਦਦ ਨਾਲ ਗੂਹਜ/ਰਹਸ ਭਾਵਾਂ ਤਕ ਪਹੁੰਚਣ ਦਾ ਜਤਨ ਕਰਦੇ ਹਨ।

ਨਿਰਸੰਦੇਹ ਬਾਣੀ ਦੀ ਸੰਰਚਨਾ (structure) ਦੇ ਸ਼ਬਦ-ਪਾਸਾਰ ਤੇ ਸ਼ਾਬਦਿਕ ਅਰਥਾਂ ਦੀ

ਬਾਹ ਦਾ ਇਹ ਅਹਿਮ ਤੇ ਮੁਢਲਾ ਟੂਲ (tool) ਹੈ, ਪਰ ਨਾਲ ਹੀ ਇਸ ਦੀ ਸੀਮਾ ਵੀ ਹੈ ਕਿ (ਉਦਾਹਰਨ ਵਜੋਂ) ਕੀ 'ਨਾਮ' ਵਿਆਕਰਨ, ਕੋਸ਼ ਜਾਂ ਨਿਰੁਕਤੀ ਦਾ 'ਪਰਵਰਗ' ਹੈ? ਜਾਂ ਕੀ ਇਸ ਦੇ ਸਿਰਫ਼ ਲੈਕਸੀਕਲ (lexical) ਅਰਥ ਆਖ਼ਰ/ਸੰਪੂਰਨ ਹਨ? ਸਪੱਸ਼ਟ ਹੈ ਕਿ ਇਹ ਪਹੁੰਚ ਬਾਣੀ/ਸ਼ਬਦ ਦੀ ਬਣਤਰੀ-ਪਧਰ ਨੂੰ ਸਮਝਣ ਵਿਚ ਮੁਢਲੀ, ਅਹਿਮ ਤੇ ਗੌਲਣਯੋਗ ਹੈ, ਪਰ ਇਸ ਦੇ ਪ੍ਰਕਾਸ਼ (vision/wisdom) ਨੂੰ ਨਹੀਂ, ਭਾਵ 'ਨਾਮ' ਦਾ ਕੋਸ਼ੀ; ਵਿਆਕਰਨਕ ਜਾਂ ਨਿਰੁਕਤੀ ਮੂਲਕ ਅਰਥ/ਜਾਣਨ ਨਾਲ ਸ਼ਬਦ 'ਨਾਮ' ਦਾ ਪਹਿਲਾ ਪੜ੍ਹਾਅ ਸਮਝ ਦਾ ਭਾਗ ਬਣ ਜਾਂਦਾ ਹੈ, ਨਾਮ ਦਾ ਪ੍ਰਕਾਸ਼ (wisdom) ਨਹੀਂ ਬਣਦਾ। ਕੀ ਵਿਆਖਿਆ-ਸ਼ਾਸਤਰ ਦੀ ਉਸਾਰੀ ਵਿਚ ਬਾਣੀ ਦੇ wisdom ਨੂੰ ਥਾਂ ਨਹੀਂ ਦਿੱਤੀ ਜਾਵੇਗੀ? ਅਜਿਹਾ ਸੰਭਵ ਹੀ ਨਹੀਂ। ਸੋ ਇਹ ਦ੍ਰਿਸ਼ਟੀ ਮਹਤਾਯੋਗ, ਅਹਿਮ ਤੇ ਜ਼ਰੂਰੀ ਹੋਣ ਦੇ ਬਾਵਜੂਦ ਅਧੂਰੀ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਸੰਬੰਧੀ ਹੋਰ ਕਿਸੇ ਅਹਿਮ ਪਹੁੰਚ ਪੱਖੋਂ ਹੋਇਆ ਕੰਮ ਹਾਲੇ (2011) ਤਕ ਦ੍ਰਿਸ਼ਟੀਗੋਚਰ ਨਹੀਂ ਹੋਇਆ, ਸਿਵਾਏ ਕੁਝ ਇਕ ਸੰਕਲਪਾਂ ਨੂੰ ਦੁਹਰਾਉਣ ਦੇ। ਉਕਤ ਤਿੰਨ ਮੁੱਖ ਪਰਿਪੇਖਾਂ/ਪਹੁੰਚਾਂ ਦੀਆਂ ਆਮ ਸੀਮਾਵਾਂ ਤੇ ਸੰਭਾਵਨਾਵਾਂ ਜਾਣਨ ਉਪਰੰਤ ਬੁਨਿਆਦੀ ਸਵਾਲ ਵਿਚਾਰਗੋਚਰਾ ਬਣਦਾ ਹੈ ਕਿ ਭਗਤ ਜੀ ਦੀ ਬਾਣੀ ਦੇ ਵਿਆਖਿਆ-ਸ਼ਾਸਤਰ ਦੀ ਉਸਾਰੀ ਵਿਚ ਕਿਹੜੀ ਪਹੁੰਚ ਕਾਰਗਰ ਹੈ? ਕਿਹੜੀ ਪਹੁੰਚ ਸਹੀ ਦੇ ਨੇੜੇ ਹੈ। ਇਸ ਦੇ ਕੀ ਮੁੱਖ ਆਧਾਰ/ਮਾਪ ਹਨ? ਅਗਲੇ ਪੰਨਿਆਂ ਉੱਤੇ ਤੁਛ ਸਮਝ ਅਨੁਸਾਰ ਇਹ ਮਸਲਾ ਵਿਚਾਰਾਧੀਨ ਹੈ।

3.2 ਬਾਣੀ/ਭਗਤ ਰਵਿਦਾਸ-ਬਾਣੀ ਦੇ ਵਿਆਖਿਆ-ਸ਼ਾਸਤਰ ਦੀ ਉਸਾਰੀ ਵਿਚ ਕ੍ਰਿਆਸ਼ੀਲ ਕਾਰਕਾਂ/ਤਤਾਂ ਨੂੰ ਦੋ ਭਾਗਾਂ ਵਿਚ ਵਰਗੀਕ੍ਰਿਤ ਕੀਤਾ ਜਾ ਸਕਦਾ ਹੈ :-

(ੳ) ਸਿਧਾਂਤਕ ਤੇ

(ਅ) ਵਿਹਾਰਕ

(ੳ) ਸਿਧਾਂਤਕ

(1) ਸਿਧਾਂਤ ਅਤੇ ਵਿਹਾਰ ਦੇ ਪੱਧਰ 'ਤੇ, ਗੁਰਮਤਿ ਦੇ ਬੁਨਿਆਦੀ ਸਿਧਾਂਤਾਂ ਵਿਚ 'ਜੋਤਿ ਤੇ ਜੁਗਤਿ' ਇਕ ਬੁਨਿਆਦੀ ਸਿਧਾਂਤ ਹੈ, ਜਿਸ ਦਾ ਸਰਲ ਭਾਵ ਹੈ, ਦਸ ਗੁਰੂ ਸਾਹਿਬਾਨ ਵਿਚਾਰ; ਗਿਆਨ ਤੇ ਵਿਹਾਰ ਦੇ ਪੱਧਰ 'ਤੇ ਇਕ ਹਨ; ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਸਮੁੱਚੀ (35 ਬਾਣੀਕਾਰਾਂ ਦੀ) ਬਾਣੀ 'ਇਕ ਇਕਾਈ' (one unit) ਹੈ। ਇਸ ਵਿਚ ਸ਼ਾਮਿਲ ਕਿਸੇ ਬਾਣੀ ਨੂੰ ਉੱਚਾ, ਨੀਵਾਂ ਜਾਂ ਛੋਟਾ-ਵੱਡਾ ਨਹੀਂ ਕਿਹਾ/ਮੰਨਿਆ ਜਾ ਸਕਦਾ। ਨਿਰੋਲ ਅਕਾਦਮਿਕ ਮਜ਼ਬੂਰੀ ਤਹਿਤ ਜਾਂ ਵਿਹਾਰਕ ਲੋੜ ਅਨੁਸਾਰ, ਇਕ ਖਾਸ ਸੰਦਰਭ ਵਿਚ ਕਿਸੇ ਵਿਸ਼ੇਸ਼ ਬਾਣੀ/ਬਾਣੀਕਾਰ ਨੂੰ ਕੇਂਦਰਤ ਤਾਂ ਕੀਤਾ ਜਾ ਸਕਦਾ ਹੈ ਜਾਂ ਤਰਜੀਹ ਦਿੱਤੀ ਜਾ ਸਕਦੀ ਹੈ, ਜਿਵੇਂ ਕਿ ਆਮ ਤੌਰ ਉੱਤੇ ਹਰੇਕ ਸਿਧਾਂਤੀਕਰਨ ਮਸਲੇ ਲਈ ਗੁਰੂ ਨਾਨਕ-ਬਾਣੀ (ਖ਼ਾਸਕਰ ਜਪੁ) ਕੇਂਦਰਤ ਰਹਿੰਦੀ ਹੈ, ਪਰ ਅਲਗ ਨਹੀਂ ਰਖਿਆ ਜਾ ਸਕਦਾ। ਫਿਰ ਦੁਹਰਾਉਣਾ ਜ਼ਰੂਰੀ ਹੈ ਕਿ ਅਜਿਹਾ ਸਥਾਨਕ/ਵਿਹਾਰਕ ਲੋੜ ਜਾਂ ਕਿਸੇ ਵਿਸ਼ੇਸ਼ ਅਨੁਸ਼ਾਸਨ ਦੀ ਸਥਿਤੀ ਦੇ ਸੰਦਰਭ ਵਿਚ ਹੀ ਹੈ। ਇਸ ਪ੍ਰਸੰਗ ਵਿਚ ਭਗਤ-ਬਾਣੀ ਦਾ ਸੰਦਰਭ ਸਮੁੱਚੇ ਗੁਰਮਤਿ ਚਿੰਤਨ ਦੇ ਇਕ ਅੰਗ ਵਜੋਂ ਕਾਰਜਸ਼ੀਲ ਹੈ। ਸੋ ਭਗਤ ਰਵਿਦਾਸ ਜੀ ਦੀ ਬਾਣੀ ਦਾ ਵਿਆਖਿਆ-ਸ਼ਾਸਤਰ ਸਮੁੱਚੇ ਗੁਰਮਤਿ ਚਿੰਤਨਧਾਰਾ ਦੇ ਇਕ ਅੰਗ ਵਜੋਂ ਗ੍ਰਹਿਣ ਕਰਕੇ ਹੀ ਉਸਾਰਿਆ ਜਾ ਸਕਦਾ ਹੈ।

(2) ਵਿਆਖਿਆ-ਸ਼ਾਸਤਰ ਦੀ ਮੁਖ ਲੋੜ ਪ੍ਰਮਾਣਿਕ-ਪਾਠ ਨੂੰ ਆਧਾਰ ਵਜੋਂ ਗ੍ਰਹਿਣ ਕਰਨਾ ਹੁੰਦਾ ਹੈ। ਇਸ ਪ੍ਰਸੰਗ ਵਿਚ, ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਭਗਤ-ਬਾਣੀ ਹੀ ਕਿੰਤੂ-ਮੁਕਤ ਹੈ, ਬਾਹਰਲੀ ਨਹੀਂ। ਇਸ ਬਾਣੀ ਦਾ ਦਰਜਾ (ਗੁਰੂ) ਵੀ ਗੁਰੂ ਗ੍ਰੰਥ ਸਾਹਿਬ ਦੇ ਸੰਦਰਭ ਵਿਚ ਹੀ ਸਥਾਪਿਤ ਹੈ,

ਬਾਹਰ ਨਹੀਂ ।

(3) ਇਕ ਹੋਰ ਮੁੱਖ ਲੋੜ ਇਸ ਬਾਣੀ ਨੂੰ 'ਪ੍ਰਸੰਗ' ਵਿਚ ਗ੍ਰਹਿਣ ਕਰਨ ਦੀ ਹੈ । ਇਹ 'ਨੇਮ' ਤਹਿਤ ਜੇ ਸਮੁੱਚੇ ਬਾਣੀ-ਸ਼ਬਦਾਂ ਦੀ ਦਿਸ਼ਾ ਦਾ ਥੀਮਕ ਸੁਭਾਅ ਪਛਾਨਣ ਦੀ ਪ੍ਰਕ੍ਰਿਆ, ਵਿਆਖਿਆ ਤੋਂ ਪਹਿਲਾਂ ਕੀਤੀ ਜਾਵੇ ਤਾਂ ਬਾਣੀ-ਭਾਵ ਦੇ ਹੋਰ ਵਧੇਰੇ ਨੇੜੇ ਹੋਇਆ ਜਾ ਸਕਦਾ ਹੈ । ਕੁਝ ਸਿਧਾਂਤਕ ਆਧਾਰ-ਪ੍ਰਸੰਗਾਂ ਦਾ ਜ਼ਿਕਰ ਤਾਂ ਉੱਪਰ ਕੀਤਾ ਜਾ ਚੁੱਕਿਆ ਹੈ; ਪਰ ਨਿਰੋਲ ਵਿਹਾਰ ਦੀ ਪੱਧਰ 'ਤੇ ਭਗਤ ਜੀ ਦੀ ਬਾਣੀ ਨੂੰ ਸਮੁੱਚੇ ਗੁਰਮਤਿ ਚਿੰਤਨ ਵਾਲੇ ਪ੍ਰਸੰਗ ਦੇ ਨਾਲ-ਨਾਲ ਉਨ੍ਹਾਂ ਦੀ ਆਪਣੀ ਸਮੁੱਚੀ ਬਾਣੀ ਦਾ ਪ੍ਰਸੰਗ ਵੀ ਸਾਹਮਣੇ ਰੱਖਣਾ ਜ਼ਰੂਰੀ ਹੈ । ਕੁਝ ਤੁਕਾਂ, ਹਵਾਲੇ ਜਾਂ ਸ਼ਬਦਾਂ ਆਦਿ ਨੂੰ ਪ੍ਰਸੰਗ-ਬਾਹਰੀ ਕਰਕੇ ਕਿਸੇ ਕਿਸਮ ਦਾ ਸਿਧਾਂਤਕ ਨਿਰਮਾਣ ਕਰਨਾ, ਵਿਆਖਿਆ-ਸ਼ਾਸਤਰ ਦੇ ਮੂਲ-ਉਦੇਸ਼ ਤੋਂ ਦੂਰ ਜਾਣ ਵਾਲੀ ਗੱਲ ਹੈ ।

(4) ਬਾਣੀ ਦਾ ਆਪਣਾ ਇਕ ਵਿਲੱਖਣ ਭਾਸ਼ਾਈ; ਲੇਖਣੀ; ਰਾਗ ਤੇ ਸੰਪਾਦਨ ਪ੍ਰਬੰਧ ਹੈ । ਭਾਸ਼ਾ ਦੀ ਦ੍ਰਿਸ਼ਟੀ ਤੋਂ ਬਾਣੀ ਭਾਸ਼ਾ ਦੀ ਪ੍ਰਕਿਰਤੀ ਬਹੁ-ਭਾਸ਼ਾਈ ਹੈ, ਬਾਵਜੂਦ ਇਸ ਪ੍ਰਖਤਾ ਤੱਥ ਦੇ ਕਿ ਇਸ ਦੀ ਮੁਖ ਭਾਸ਼ਾ, ਲਹਿਜਾ ਤੇ ਮੁਹਾਵਰਾ ਪੰਜਾਬੀ ਹੈ । ਬਾਣੀਕਾਰ ਕਿਸੇ ਵੀ ਭਾਸ਼ਾ ਨੂੰ ਵਰਤਣ ਲਈ ਮਜਬੂਰ ਨਹੀਂ, ਉਹ ਲੋਕ-ਭਾਸ਼ਾ ਵਰਤਦੇ ਹਨ ਤੇ ਬਾਣੀ ਦਾ ਸੰਚਾਰ-ਮਾਧਿਅਮ ਉਹੋ ਹੈ, ਜੋ ਆਮ ਲੋਕਾਂ ਦੇ ਸਮਝ ਆਵੇ । ਇਸੇ ਪ੍ਰਸੰਗ ਵਿਚ ਉਹ ਸਭ ਤਰ੍ਹਾਂ ਦੇ ਪ੍ਰਚਲਿਤ ਪਰੰਪਰਿਕ ਨਾਂ, ਮੁਹਾਵਰੇ ਜਾਂ ਸੰਦਰਭ ਵਰਤ ਲੈਂਦੇ ਹਨ, ਜਿਹੜੇ ਲੋਕਾਂ ਵਿਚ ਪ੍ਰਚਲਿਤ ਸਨ ਜਾਂ ਜਿਨ੍ਹਾਂ ਨੂੰ ਲੋਕ ਸਦੀਆਂ ਤੋਂ ਗ੍ਰਹਿਣ ਕਰਦੇ ਆ ਰਹੇ ਸਨ, ਉਨ੍ਹਾਂ ਨੂੰ ਵਰਤ ਕੇ ਬਾਣੀਕਾਰ ਆਪਣਾ ਵਿਚਾਰ ਪੇਸ਼ ਕਰਦੇ ਹਨ । ਇਸ ਪ੍ਰਸੰਗ ਵਿਚ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਕੁਝ ਪਰੰਪਰਿਕ ਸੰਕੇਤਾਂ ਜਾਂ ਲੋਕਧਾਰਾਈ ਆਧਾਰ ਵਾਲੀ ਸ਼ਬਦਾਵਲੀ ਦੇ ਸ਼ਾਬਦਿਕ ਅਰਥ ਕਰਕੇ ਸਿਧਾਂਤੀਕਰਨ ਕਰਨਾ, ਭਗਤ ਬਾਣੀ ਦੀ ਪ੍ਰਕਿਰਤੀ ਪ੍ਰਤੀ ਅਗਿਆਨ ਜ਼ਾਹਰ ਕਰਨਾ ਹੈ । ਉਦਾਹਰਨ ਵਜੋਂ ਬਾਣੀ ਵਿਚਾਰ-ਪ੍ਰਬੰਧ ਦੇ ਅਸੂਲ ਮੁਤਾਬਿਕ, ਪੇਸ਼ਕਾਰੀ ਵਿਚ ਅਕਸਰ ਪਹਿਲਾਂ ਪ੍ਰਚਲਿਤ ਖਿਆਲ/ਵਿਚਾਰ ਪੇਸ਼ ਕੀਤਾ ਜਾਂਦਾ ਹੈ, ਅਖੀਰ ਵਿਚ 'ਆਪਣਾ' (ਬਦਲ) ਦਿੱਤਾ ਜਾਂਦਾ ਹੈ । ਇਸ ਤੱਥ ਦੀਆਂ ਅਨੇਕਾਂ ਉਦਾਹਰਨਾਂ ਵਿਚੋਂ *ਆਸਾ ਕੀ ਵਾਰ* ਦੀ ਉਹ ਉਦਾਹਰਨ ਪੇਸ਼ ਕੀਤੀ ਜਾ ਸਕਦੀ ਹੈ, ਜਿਥੇ ਪ੍ਰਚਲਿਤ 'ਸਬਦੰ' (ਵਰਜ਼ਾਂ ਦੇ ਅਰਥ ਵਿਚ, ਧਰਮ) ਦੇ 'ਕਰਮ' ਦੇ ਕੇ ਅਖੀਰ ਵਿਚ ਗੁਰਮਤਿ ਦਾ ਮਤਿ ਪੇਸ਼ ਕੀਤਾ ਹੈ :

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥[15]

ਜੇ ਹਵਾਲਾ ਭਗਤ ਰਵਿਦਾਸ ਜੀ ਦੀ ਬਾਣੀ ਵਿਚੋਂ ਲੈਣਾ ਹੋਵੇ ਤਾਂ ਉਥੋਂ ਵੀ ਪ੍ਰਾਪਤ ਹੋ ਜਾਂਦਾ ਹੈ । ਰਾਗ ਗਉੜੀ ਬੈਰਾਗਣਿ ਦੇ ਇਕ ਸ਼ਬਦ *ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥...* ਵਿਚ[16] ਭਗਤ ਜੀ ਨੇ ਪਹਿਲਾਂ (ਕਲਪੇ ਗਏ) ਯੁਗਾਂ/ਸਮਿਆਂ ਵਿਚਲੇ ਪੂਜਾਚਾਰ, ਕਰਮ, ਧਰਮ ਦਾ ਵੇਰਵਾ ਦੇ ਕੇ ਸਪਸ਼ਟ ਕੀਤਾ ਹੈ ਕਿ 'ਪ੍ਰੇਮਾ ਭਗਤੀ' ਧਿਨ੍ਹਾਂ ਸਭ ਨਿਸਫਲ ਕ੍ਰਿਆ ਹੈ ।[17] ਜੇਕਰ ਉਕਤ ਪ੍ਰਸੰਗ ਨੂੰ ਵਿਆਖਿਆਕਾਰ 'ਵਿਚਾਰਧਾਰਾ' ਮੰਨ ਲਵੇਗਾ ਤਾਂ ਉਸਦਾ ਨਤੀਜਾ ਕਿਹੋ ਜਿਹਾ ਹੋਵੇਗਾ? ਇਹ ਦਸਣ ਦੀ ਜ਼ਰੂਰਤ ਨਹੀਂ । ਗੁਰਬਾਣੀ ਵਿਚ ਕਈ ਥਾਂ ਅਜਿਹੇ ਦਿਸ਼ਾ-ਨਿਰਦੇਸ ਸਪਸ਼ਟ ਵੀ ਮਿਲ ਜਾਂਦੇ ਹਨ, ਜਿਵੇਂ :-

ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ
ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥[18]

ਭਾਵ (ਗੁਰਬਾਣੀ ਵਿਚ) ਗੁਰੂ (ਨਾਨਕ) ਸਾਹਿਬ ਨੇ ਪਹਿਲਾਂ ਹੋਰ ਮਤਾਂ (ਆਗਮੁ : ਸ਼ਾਸਤਰ; ਨਿਗਮੁ : ਵੇਦ) ਦੀ ਗੱਲ ਕਰਕੇ ਫਿਰ ਆਪਣੀ 'ਗੱਲ' ਕੀਤੀ ਹੈ ।

ਹੈ ਕਿ ਵਿਆਖਿਆ-ਸ਼ਾਸਤਰ
(5) ਜਿਵੇਂ ਵਿਆਖਿਆ-ਸ਼ਾਸਤਰ ਦੇ ਪਰਿਭਾਸ਼ਕ ਲੱਛਣਾਂ ਵਿਚ ਵੇਖਿਆ ਹੈ ਕਿ ਵਿਆਖਿਆ-ਸ਼ਾਸਤਰ ਦੀ ਮੰਜ਼ਿਲ ਲੇਖਕ (ਬਾਣੀਕਾਰ) ਦੇ ਲਿਖਣ-ਪਲ ਤਕ ਪਹੁੰਚ ਕੇ ਸਹੀ ਅਰਥ/ਜਾਂ ਵਧੇਰੇ ਨੇੜੇ ਤੋਂ ਨੇੜੇ ਦੇ ਅਰਥਾਂ ਤਕ ਪਹੁੰਚਣਾ ਹੁੰਦਾ ਹੈ। ਦੂਜੇ ਸ਼ਬਦਾਂ ਵਿਚ ਲਿਖਣ-ਪਲਾਂ ਵਿਚ ਲੇਖਕ ਦੇ ਮਨ ਵਿਚ ਉਸ ਦੁਆਰਾ ਕਹੀ/ਲਿਖੀ ਇਬਾਰਤ ਦੇ ਕੀ ਅਰਥ ਸਨ? ਇਹ ਜਾਣਨਾ ਇਸ ਵਿਦਿਆ ਲਈ ਮੁਖ ਲੋੜ ਹੈ। ਉਦਾਹਰਨ ਲਈ ਜਦੋਂ ਭਗਤ ਰਵਿਦਾਸ ਜੀ ਬਾਣੀ ਲਿਖ ਰਹੇ ਸਨ ਤਾਂ ਬਾਣੀ 'ਉਤਰਨ' ਦੇ ਪਲ ਵਿਚ ਉਨ੍ਹਾਂ ਦੇ ਮਨ ਵਿਚ ਉਸਦਾ ਕੀ ਭਾਵ ਸੀ? ਇਸ ਪਲ ਦੇ ਨੇੜੇ ਤੋਂ ਨੇੜੇ ਜਾਣਾ ਵਿਆਖਿਆ-ਸ਼ਾਸਤਰ ਦਾ ਮੁਖ ਮੰਤਵ ਹੈ। ਇਸ ਮੰਤਵ ਦੀ ਪੂਰਤੀ ਲਈ ਭਾਸ਼ਾ, ਸਭਿਆਚਾਰ, ਇਤਿਹਾਸ, (ਹੋਰ) ਵਿਆਖਿਆਕਾਰੀ, ਪਰੰਪਰਾਵਾਂ ਆਦਿ ਨੂੰ ਵੱਡੇ ਪੱਧਰ 'ਤੇ ਸਮਝਣਾ/ਜਾਣਨਾ ਪੈਂਦਾ ਹੈ, ਪਰ ਇਹ ਸੰਦ (tools) ਸਹਾਇਕ ਤਾਂ ਹਨ, ਪੂਰੀ ਤਰ੍ਹਾਂ ਕਾਮਯਾਬ ਪਉੜੀਆਂ ਨਹੀਂ, ਕਿਉਂਕਿ ਬਾਣੀ ਦਾ ਬੁਨਿਆਦੀ ਸੁਭਾਅ ਅਵੇਸ਼ਿਤ (revealed) ਹੈ ਤੇ ਇਸ ਦਾ ਸਾਹਿਤਕ ਖਾਸਾ 'ਧਾਰਮਿਕ-ਪਾਠ' ਦਾ ਹੈ। ਸਾਧਾਰਨ ਪਾਠਕ/ਵਿਆਖਿਆਕਾਰ ਤੇ ਬਾਣੀਕਾਰ ਦੀ ਮਾਨਸਿਕ/ਬੌਧਿਕ/ਆਤਮਿਕ ਬਣਤਰ ਦੇ ਪੱਧਰ ਵਿਚ ਬੇਅੰਤ ਅਸਮਾਨਤਾ ਹੁੰਦੀ ਹੈ। ਇਹ ਅਸਮਾਨਤਾ ਭਾਸ਼ਾ, ਸਭਿਆਚਾਰ, ਇਤਿਹਾਸ, ਪਰੰਪਰਾ ਆਦਿ ਕਾਰਕ ਪੂਰੀ ਤਰ੍ਹਾਂ ਭਰ ਨਹੀਂ ਸਕਦੇ। ਇਸ ਦੀ ਕੁਝ ਹੱਦ ਤੱਕ ਪੂਰਤੀ ਲਈ ਵਿਸ਼ਵਾਸ਼, ਸ਼ਰਧਾ, ਨੈਤਿਕਤਾ, ਆਤਮਿਕ ਅਨੁਭਵ, ਸੂਹਜ ਤੇ ਅਧਿਐਨ ਕੀਤੇ ਜਾ ਸਕਣ ਵਾਲੇ 'ਪਾਠ/ਬਾਣੀ' ਪ੍ਰਤੀ ਪੂਰੀ ਤਰ੍ਹਾਂ ਸਮਰਪਣ ਭਾਵਨਾ ਆਦਿ ਨਾਲ ਹੋ ਸਕਦੀ ਹੈ। ਇਸ ਤਰ੍ਹਾਂ ਭਗਤ ਰਵਿਦਾਸ ਜੀ ਦੀ ਬਾਣੀ ਦੇ ਵਿਆਖਿਆ-ਸ਼ਾਸਤਰ ਦੀ ਉਸਾਰੀ ਵਿਚਲੇ ਕਾਰਕਾਂ ਲਈ ਜਿਥੇ ਇਕ ਪਾਸੇ ਭੌਤਿਕ/ਪਰਤ-ਮੁਖ ਗਿਆਨ ਦੀ ਗਹਿਰੀ ਤੇ ਵਿਸ਼ਾਲ ਸਮਝ ਲੋੜੀਂਦੀ ਹੈ, ਉਥੇ ਦੂਜੇ ਪਾਸੇ ਅਨੁਭਵੀ/ਗਗਨ-ਮੁਖ ਤੇ ਮਨ ਦੀ ਨਿਮਰਤਾਈ ਵਿਹਾਰਕ ਕੁਸ਼ਲਤਾ ਲੋੜੀਂਦੀ ਹੈ।

(6) ਜਗਿਆਸੂ ਤੇ ਪਾਠ (ਬਾਣੀ) ਵਿਚਾਲੇ ਚਿੰਨ੍ਹਾਂ, ਪ੍ਰਤੀਕਾਂ, ਮੁਹਾਵਰਿਆਂ, ਵਿਆਖਿਆਵਾਂ ਆਦਿ ਦੀ ਉਸਰੀ ਹੋਈ ਗੁੰਝਲਦਾਰ ਕੰਧ ਨੂੰ ਪਾਰ ਕਰਨ ਲਈ ਸਭ ਤੋਂ ਉਪਯੋਗੀ ਕਾਰਕ ਕਲਚਰ/ਸਭਿਆਚਾਰ ਹੁੰਦਾ ਹੈ। ਕਿਰਤ (ਪਾਠ/ਬਾਣੀ), ਭਾਵ ਪੱਧਰ 'ਤੇ ਭਾਵੇਂ ਭੌਤਿਕ ਸੀਮਾਵਾਂ ਤੋਂ ਪਾਰ ਹੈ, ਪਰ ਪ੍ਰਗਟਾ ਦੇ ਪੱਧਰ 'ਤੇ ਉਹ ਆਪਣੇ ਸਮਕਾਲੀ ਹਾਲਤ ਤੇ ਸਭਿਆਚਾਰ ਰਾਹੀਂ ਰੂਪ ਧਾਰਦੀ ਹੈ। ਭਗਤ ਜੀ ਜਿਸ ਸਮੇਂ ਅਤੇ ਸਭਿਆਚਾਰ ਵਿਚ ਬਾਣੀ ਉਚਾਰ ਰਹੇ ਹਨ, ਉਹ ਹਾਲਤ ਅੱਜ (ਵਿਆਖਿਆਕਾਰ) ਦੇ ਸਮੇਂ ਵਿਚ ਨਹੀਂ ਰਹੇ। 'ਜਾਤ' ਦਾ ਜੋ ਸੰਦਰਭ ਹੁਣ ਹੈ, ਉਹ ਮਧ-ਕਾਲ ਵਿਚ ਹੋਰ ਤਰ੍ਹਾਂ ਸੀ। ਮੱਧ-ਕਾਲ (ਖਾਸਕਰ 'ਬਨਾਰਸ', ਪਰੰਪਰਾ ਦੀ ਪੀਢੀ-ਗੰਢ ਦਾ ਗੜ੍ਹ, ਜਿਥੇ ਭਗਤ ਜੀ ਪੈਦਾ ਹੋਏ) ਵਿਚ ਜਾਤ ਦਾ ਜੋ ਸੰਦਰਭ ਸੀ, ਹੁਣ ਕਲਪਨਾ ਕਰਨੀ ਵੀ ਮੁਸ਼ਕਿਲ ਹੈ। ਇਸ ਤਰ੍ਹਾਂ ਵਿਆਖਿਆ-ਸ਼ਾਸਤਰ ਦੀ ਉਸਾਰੀ ਵਿਚ 'ਕਾਲ ਤੇ ਸਥਾਨ' ਦੀ ਅਸਮਾਨਤਾ ਦਾ ਮਹੱਤਵਪੂਰਨ ਕਾਰਕ ਸਾਹਮਣੇ ਰਖਣਾ ਜ਼ਰੂਰੀ ਹੈ।

(7) ਵਿਆਖਿਆ-ਸ਼ਾਸਤਰ ਦੀ ਉਸਾਰੀ ਸਾਹਮਣੇ ਹੋਰ ਵੀ ਅਨੇਕਾਂ ਮਸਲੇ ਹਨ, ਜਿਵੇਂ ਕੁਝ ਵਿਸ਼ਿਸ਼ਠ ਸ਼ਬਦ 'ਬੀਠੁਲ'[19], ਜੋ ਵਧੇਰੇ ਕਰਕੇ ਭਗਤ ਨਾਮਦੇਵ ਜੀ ਵਰਤਦੇ ਹਨ, ਮਹਾਂਰਾਸ਼ਟਰ ਦੇ ਸਭਿਆਚਾਰ ਵਿਚ ਕੀ 'ਅਰਥ' ਰਖਦਾ ਹੈ? ਇਸੇ ਤਰ੍ਹਾਂ 'ਕਾਠ'[20] ਮੁਲਤਾਨ (ਬਾਬਾ ਫਰੀਦ ਜੀ) ਦੇ ਸਭਿਆਚਾਰ ਵਿਚ ਕੀ ਅਰਥ ਰੱਖਦਾ ਹੈ? ਇਸੇ ਪ੍ਰਸੰਗ ਵਿਚ ਜੋ ਭਗਤ ਰਵਿਦਾਸ ਜੀ ਸ਼ਬਦ ਵਰਤਦੇ ਹਨ, ਉਨ੍ਹਾਂ ਦਾ ਬਨਾਰਸ/ਕਾਸ਼ੀ ਦੇ ਸਭਿਆਚਾਰ ਵਿਚ ਕੀ ਅਰਥ ਹੈ? ਆਦਿ ਅਨੇਕਾਂ ਤਰ੍ਹਾਂ ਜੋ ਮਸਲੇ ਹੁੰਦੇ ਹਨ, ਇਨ੍ਹਾਂ ਦੀ ਸਮਝ ਨਾਲ ਇਹ ਜਾਣਨਾ ਉਸ ਤੋਂ ਵੀ ਜ਼ਰੂਰੀ ਹੈ ਕਿ ਬਾਣੀ-ਸਭਿਆਚਾਰ ਵਿਚ ਉਨ੍ਹਾਂ ਦਾ ਕੀ ਤੇ ਕਿਵੇਂ ਰੂਪਾਂਤਰਨ ਹੋਇਆ ਹੈ? ਉਦਾਹਰਨ ਵਜੋਂ ਭਗਤ ਰਵਿਦਾਸ ਜੀ ਦੁਆਰਾ ਆਪਣੀ ਬਾਣੀ ਵਿਚ ਵਰਤਿਆ ਇਕ ਮੁਹਾਵਰਾ ਸਹ ਕੀ ਸਾਰ ਸੁਹਾਗਨਿ ਜਾਨੈ[21], ਸਿਰਫ਼ ਭਾਰਤੀ ਸਭਿਆਚਾਰ ਵਿਚ ਹੀ ਮਹਿਸੂਸਿਆ/ਜਾਣਿਆ ਜਾਂ ਸਮਝਿਆ ਜਾ ਸਕਦਾ ਹੈ, ਪੱਛਮੀ ਸਭਿਆਚਾਰ ਵਿਚ ਨਹੀਂ, ਕਿਉਂਕਿ

ਪੱਛਮ ਵਿਚ 'ਸੁਹਾਗਨਿ' ਸਮਝਣਾ ਕੇਵਲ ਅਤਿ-ਮੁਸ਼ਕਿਲ ਹੀ ਨਹੀਂ, ਬਲਕਿ ਹੀਣਭਾਵੀ ਵੀ ਹੈ। ਇਸੇ ਤਰ੍ਹਾਂ ਹੀ 'ਤਮਸੀਲ ਸ਼ਬਦਾਂ' ਦੇ ਅਰਥਾਂ ਬਾਰੇ ਇਕ-ਸੁਰਤਾ ਜਾਂ ਸੱਚਾਈ ਜਾਣਨੀ ਸੰਭਵ ਹੀ ਨਹੀਂ ਲੱਗਦੀ। ਜੇ ਇਕ ਪਰਿਪੇਖ (ਦਲਿਤ ਪਰਿਪੇਖ) ਇੰਦਰ, ਬ੍ਰਹਮਾ, ਦੁਰਗਾ... ਆਦਿਕ ਤਮਸੀਲੀ ਸ਼ਬਦਾਂ ਨੂੰ ਇਤਿਹਾਸਕ ਪਾਤਰ ਮੰਨਦਾ ਹੈ ਤਾਂ ਦੂਸਰਾ (ਸਾਹਿਤਕ; ਅਕਾਦਮਿਕ) ਇਕ 'ਚਿੰਨ੍ਹ' ਸਵੀਕਾਰਦਾ ਹੈ ਤੀਜਾ ਇਸ ਨੂੰ 'ਦਿਬਤਾ' ਮੰਨਦਾ ਹੈ। ਇਸ ਤਰ੍ਹਾਂ ਦੇ ਦੁਵਲੇ ਵਿਰੋਧ ਸਮਝਣੇ ਜ਼ਰੂਰੀ ਹੁੰਦੇ ਹਨ।

(8) 'ਵਿਰੋਧਾਂ ਦੇ ਪ੍ਰਤਖਣ' ਵਿਚ ਹੀ ਇਕ ਪਦ-ਵਸਤੂ/ਚਿੰਨ੍ਹ (one single term/symbol) ਨੂੰ ਦੂਸਰੇ ਦੇ ਪ੍ਰਤੱਖਣ ਵਿਚ ਰੱਖ ਕੇ ਸਮਝਣਾ ਪੈਂਦਾ ਹੈ। ਉਦਾਹਰਨ ਵਜੋਂ ਗੁਰਬਾਣੀ ਦੇ ਆਦਰਸ਼ਕ ਮਨੁੱਖ 'ਗੁਰਮੁਖਿ' ਨੂੰ 'ਮਨਮੁਖਿ' ਦੇ, 'ਸੰਤ' ਨੂੰ 'ਨਿੰਦਕ' ਦੇ ਜਾਂ 'ਪਰਮਸਤਾ' ਨੂੰ 'ਜਗਤ' ਦੇ ਪਤਖਣ ਵਿਚ ਗ੍ਰਹਿਣ ਕਰਕੇ ਹੀ ਅਰਥਾਂ ਦੇ ਕੁਝ ਨੇੜੇ ਹੋਇਆ ਜਾ ਸਕਦਾ ਹੈ, ਕਿਉਂਕਿ ਕਿਸੇ ਇਕੱਲੇ 'ਤਤ' ਦੀ ਸਾਰਥਿਕਤਾ ਦੂਜੇ ਦੇ ਵਿਰੋਧ ਵਿਚ ਹੀ ਵਧੇਰੇ ਉਘੜਦੀ ਹੈ। ਬਾਣੀ ਵਿਚ ਹੋਰ ਅਨੇਕਾਂ ਥਾਂ ਅਜਿਹੇ ਹਵਾਲੇ ਸਿੱਧੇ ਰੂਪ ਵਿਹ ਵੀ ਮਿਲ ਜਾਂਦੇ ਹਨ।[22] 'ਜਪੁ' ਪਉੜੀਆਂ (17-18ਵੀਂ) ਵਿਚ 'ਅਸੰਖਾਂ ਵਿਰੋਧਾਂ' ਨੂੰ ਬਿਆਨ ਕੀਤਾ ਗਿਆ ਹੈ। ਧਾਰਮਿਕ ਪਾਠਾਂ ਵਿਚ ਪਏ ਕੁਝ ਸਹਿਜ ਭਾਵੀ ਗੈਰ-ਹਾਜ਼ਰ ਤੱਤਾਂ[23] ਦੀ ਤਲਾਸ਼ ਵੀ ਵਿਆਖਿਆ-ਸ਼ਾਸਤਰ ਦੀ ਉਸਾਰੀ ਵਿਚ ਸਹਾਇਕ ਸਾਧਨ ਬਣਦੀ ਹੈ।

(9) ਵਿਚਾਰਨ ਜਾਂ ਸਮਝਣ ਵਾਲਾ ਮੁੱਖ ਧੰਦਾ/ਭਗਤ-ਬਾਣੀ ਦਾ ਸੁਭਾਅ ਹੈ। ਗੁਰਬਾਣੀ ਦੀ ਪ੍ਰਕਿਰਤੀ ਬੁਨਿਆਦੀ ਰੂਪ ਵਿਚ ਅਧਿਆਤਮਿਕ/ਧਾਰਮਿਕ ਹੈ, ਜਿਸ ਦਾ ਪ੍ਰਗਟਾਵਾ ਸਾਹਿਤਕ/ਕਾਵਿਕ ਰੂਪ ਵਿਚ ਲੋਕ ਭਾਸ਼ਾ ਰਾਹੀਂ ਹੋਇਆ ਹੈ; ਦੂਜੇ ਸ਼ਬਦਾਂ ਵਿਚ ਬਾਣੀ, (35) ਬਾਣੀਕਾਰਾਂ ਦੇ ਅਧਿਆਤਮਿਕ ਅਨੁਭਵ ਦਾ ਕਾਵਿਮਈ ਪ੍ਰਗਟਾਵਾ ਹੈ। ਇਸ ਦੀ ਕੀਮਤ ਧਾਰਮਿਕਤਾ ਕਰਕੇ ਪ੍ਰਾਥਮਿਕ (primary) ਹੈ, ਸਾਹਿਤਕਤਾ ਜਾਂ ਕਾਵਿਕਤਾ ਕਰਕੇ ਦੂਜੈਲੀ (secondary)। ਬਾਣੀਕਾਰਾਂ (ਖਾਸਕਰ ਭਗਤ ਸਾਹਿਬਾਨ ਦੇ) ਵੱਖ-ਵੱਖ ਇਲਾਕੇ, ਰੰਗ, ਬੋਲੀ, ਭੂਗੋਲ ਜਾਂ ਜਾਤੀਆਂ ਹੋਣ ਦੇ ਬਾਵਜੂਦ 'ਵਿਚਾਰਧਾਰਾ' ਇਕੋ ਹੈ, ਧਰਮ ਦੀ ਬੋਲੀ ਵਿਚ ਕਿਹਾ ਜਾਵੇਗਾ ਕਿ 'ਆਤਮਿਕ ਧਰਾਤਲ' ਸਮਤਲ ਹੈ। ਬਾਣੀ ਵਿਚਾਰਧਾਰਾ ਦੀ ਪ੍ਰਕਿਰਤੀ ਅਸੰਪ੍ਰਦਾਇਕ ਹੈ, ਭਾਵ ਬਾਣੀ ਦਾ ਸਿੱਧਾ ਸੰਬੰਧ ਕਿਸੇ ਧਰਮ-ਵਿਸ਼ੇਸ਼, ਸਮੂਹ, ਦੇਸ਼, ਜਾਤ, ਲਿੰਗ, ਉਮਰ ਜਾਂ ਸਮੇਂ ਨਾਲ ਨਹੀਂ, ਦੂਜੇ ਸ਼ਬਦਾਂ ਵਿਚ ਵਿਚਾਰਧਾਰਕ ਪ੍ਰਵਚਨ ਸਰਬ-ਸਾਂਝਾ, ਸਰਬਦੇਸੀ ਤੇ ਸਰਬਕਾਲੀ ਹੈ। ਬਾਣੀ ਵਿਚ ਵਰਤੀਆਂ ਗਈਆਂ ਕਾਵਿਕ/ਸਾਹਿਤਕ ਪ੍ਰਣਾਲੀਆਂ/ਰੂਪਾਕਾਰੀਆਂ, ਜਿਵੇਂ ਧੁਨੀ, ਰਸ, ਛੰਦ, ਸਾਹਿਤ/ਕਾਵਿ ਰੂਪ (ਘੋੜੀਆਂ, ਵਾਰਾਂ, ਅਲਾਹੁਣੀਆਂ, ਅਸਟਪਦੀਆਂ...) ਸਹਿਜ ਰੂਪ ਹਨ, ਵਿਸ਼ੇਸ਼ ਰੂਪ ਨਹੀਂ, ਦੂਜੇ ਸ਼ਬਦਾਂ ਵਿਚ ਇਨ੍ਹਾਂ ਰੂਪਾਕਾਰਾਂ ਦੁਆਰਾ ਕਾਵਿ-ਚਮਤਕਾਰ ਪੈਦਾ ਨਹੀਂ ਕੀਤਾ ਗਿਆ, ਬਲਕਿ ਸੰਚਾਰ-ਜੁਗਤ ਨੂੰ ਵਧੇਰੇ ਪੁਖਤਾ ਤੇ ਠੋਸ ਬਣਾਉਣ ਲਈ ਵਰਤੋਂ ਵਿਚ ਲਿਆਂਦਾ ਗਿਆ ਹੈ। ਉਪਦੇਸ਼ਤਾਮਕ ਲਹਿਜੇ/ਸ਼ੈਲੀ ਵਿਚ, ਆਤਮਿਕ ਸਰੋਕਾਰਾਂ ਨਾਲ ਲਬਰੇਜ਼ ਬਾਣੀ ਵਿਚ ਸਮਾਜਾਲੋਚਨਾ ਦਾ ਅੰਸ਼ ਵਿਸ਼ੇਸ਼ ਹੈ, ਭਾਵ ਬਾਣੀ ਸਮਾਜ ਤੇ ਭੌਤਿਕ ਜੀਵਨ ਨੂੰ ਤਿਆਗਦੀ ਨਹੀਂ। ਇਸ ਪ੍ਰਸੰਗ ਵਿਚ ਬਾਣੀ ਸੁਭਾਅ ਦੀ ਦ੍ਰਿਸ਼ਟੀ ਵਿਚ ਹੀ ਵਿਆਖਿਆ-ਸ਼ਾਸਤਰ ਦੀ ਉਸਾਰੀ ਹੋ ਸਕਦੀ ਹੈ।

## (ਅ) ਵਿਹਾਰਕ

ਇਸ ਤਰ੍ਹਾਂ ਦੇ ਨੇਮਾਂ ਵਿਚ ਨਿਮਨ ਅਨੁਸਾਰ ਪੱਖ ਸ਼ਾਮਿਲ ਕੀਤੇ ਜਾ ਸਕਦੇ ਹਨ :

(1) ਬਾਣੀ-ਜਗਤ ਦੀ ਕੀਰਤਨ ਅਤੇ ਅਰਥ-ਪਰੰਪਰਾ ਵਿਚ ਰਹਾਉ ਕੇਂਦਰੀ ਪਾਸਾਰ ਹੈ, ਕੇਵਲ ਪਾਠ (ਸਹਿਜ/ਅਖੰਡ ਪਾਠ) ਪਰੰਪਰਾ ਵਿਚ ਹੀ ਇਹ ਲਿਖਤੀ-ਕ੍ਰਮ ਵਿਚ ਉਹਰਿਆ ਜਾਂਦਾ ਹੈ। ਜਿਵੇਂ ਕੀਰਤਨ ਵਿਚ ਸਥਾਈ ਰਹਾਉ-ਪਦ ਹੁੰਦਾ ਹੈ, ਇਸੇ ਤਰ੍ਹਾਂ ਅਰਥਾਂ ਵਿਚ ਇਹ ਥੀਮ ਰੂਪ ਵਿਚ

ਗ੍ਰਹਿਣ ਕੀਤਾ ਜਾਂਦਾ ਹੈ। ਬਾਣੀ ਅਰਥ-ਪਰੰਪਰਾ[24] ਲਗਭਗ ਇਸ ਨੇਮ ਦਾ ਪਾਲਣ ਕਰਦੀ ਹੈ। ਇਸ ਅਹਿਮ ਨੇਮ ਨੂੰ ਵਿਹਾਰ ਵਿਚ ਲਾਗੂ ਕਰਨਾ ਜ਼ਰੂਰੀ ਹੈ।

(2) ਬਾਣੀ ਲੇਖਣ ਪ੍ਰਬੰਧ ਦਾ ਆਪਣਾ ਇਕ ਸਿਸਟਮ ਹੈ; ਇਸ ਦਾ ਇਕ ਮੌਲਿਕ ਸੁਭਾਅ (nature) ਹੈ, ਜਿਵੇਂ ਜਿਹੜੇ ਪਦ ਦੋ-ਦੋ ਵਾਰ (ਮੇਰੇ ਮਨਿ ਮੇਰੇ ਮਨਿ... ਹਉ ਜੀਵਾ ਹਉ ਜੀਵਾ... ਹਰਿ ਨਾਮੋ ਹਰਿ ਨਾਮੁ... ਕੋਈ ਆਣਿ ਕੋਈ ਆਣਿ...) ਆਏ ਹਨ[25], ਉਨ੍ਹਾਂ ਦਾ ਅਰਥ ਇਕੋ ਵਾਰ ਕਰਨਾ ਹੈ। ਇਹ ਕੇਵਲ ਛੰਤ ਦੀ ਚਾਲ ਪੂਰੀ ਕਰਨ ਲਈ ਦੁਹਰਾਏ ਗਏ ਹਨ। ਇਸੇ ਤਰ੍ਹਾਂ ਕੁਝ ਪਰਿਭਾਸ਼ਕ ਸ਼ਬਦਾਂ ਦੇ ਵਿਸ਼ੇਸ਼ ਸੰਦਰਭ ਹਨ, ਜਿਵੇਂ 'ਵਣਾਹੰਬੈ', ਇਸ ਲਫ਼ਜ਼ ਦਾ ਅਰਥ ਕੋਈ ਨਹੀਂ, ਛੰਦ ਦੀ ਟੇਕ ਹੈ; ਜਿਵੇਂ 'ਹਰਿਹਾਂ' ਛੰਦ ਦੀ ਟੇਕ ਹੈ।[26]

(3) ਬਾਣੀ ਵਿਚ ਵਰਤੇ ਗਏ ਰੂਪਕਾਂ, ਬਿਰਤਾਂਤਾਂ ਜਾਂ ਚਿੰਨ੍ਹਾਂ ਦੀ ਸੰਬੰਧਿਤ ਸ਼ਬਦਾਵਲੀ ਦੇ ਵਿਸ਼ੇਸ਼ ਤੇ ਅਸਲ ਭਾਵਾਂ ਦੀ ਤਲਾਸ਼ ਕੀਤੀ ਜਾਵੇ ਤਾਂ ਬਾਣੀ-ਭਾਵ ਦੇ ਹੋਰ ਵਧੇਰੇ ਨੇੜੇ ਹੋਇਆ ਜਾ ਸਕਦਾ ਹੈ।

ਉਪਰੋਕਤ ਤੋਂ ਭਿੰਨ੍ਹਾਂ ਲੋੜੀਂਦੀ ਥਾਂ ਸ਼ਬਦ ਨੂੰ ਉਸ ਦੇ ਸਮਕਾਲ ਵਿਚ ਰਖਣਾ, ਸੰਬੋਧਨ ਵਰਗਾਂ (ਜਿਵੇਂ ਜੋਗੀਆਂ, ਵੈਸ਼ਨਵਾਂ, ਨਾਥਾਂ...) ਦੀ ਤਲਾਸ਼/ਪਛਾਣ ਕਰਨੀ, ਪਰੰਪਰਾ ਦੀ ਸਮਝ, ਸਮਾਨਾਂਤਰ ਸ਼ਬਦਾਵਲੀ ਦੀ ਤਲਾਸ਼ ਕਰਨੀ, ਪਰੰਪਰਾ ਤੇ ਗੁਰਮਤਿ ਵਿਚ ਨਖੇੜਾ, ਸਮਕਾਲੀ ਇਤਿਹਾਸ/ਹਾਲਾਤ ਤੋਂ ਭਿੰਨ੍ਹਾਂ ਸਿੱਖ ਇਤਿਹਾਸ ਜਾਂ ਪੰਥ ਦੀ ਸਮਝ, ਹੋਰ ਪ੍ਰਾਪਤ ਵਿਆਖਿਆਵਾਂ ਦੀਆਂ ਸੀਮਾਵਾਂ, ਸਾਹਿਤਕ ਤੱਤਾਂ ਦੀ ਤਲਾਸ਼, ਬਾਣੀ ਵਿਚ ਦੁਹਰਾਏ ਗਏ ਕਾਫ਼ੀਆ-ਰਦੀਫ਼ਾਂ ਜਾਂ ਵਿਸ਼ੇਸ਼ ਚਿੰਨ੍ਹਾਂ ਦੀ ਤਲਾਸ਼/ਸੂਚਨਾ, ਤੁਲਨਾਤਮਕ ਸੰਦਰਭ, ਸ਼ਬਦ/ਖੰਡਾਰਥ ਦੀ ਥਾਂ ਸਮੁੱਚੇ 'ਭਾਵ' ਦਾ ਧਿਆਨ ਆਦਿ ਸਭ ਬਾਣੀ/ਭਗਤ-ਬਾਣੀ ਵਿਆਖਿਆ ਦੇ ਵਿਧੀ-ਵਿਗਿਆਨ ਦੀ ਮੁਢਲੀ ਸਿਰਜਣ-ਸੰਭਾਵਨਾ ਦੇ ਸਹਾਇਕ ਕਾਰਕ ਹਨ।

**3.3** ਸਮਕਾਲੀ ਦੌਰ ਦੀ ਚੇਤਨਾ ਤੇ ਮੁਹਾਵਰੇ ਰਾਹੀਂ ਗੁਰਬਾਣੀ ਵਿਚਲੇ ਸਰਬ-ਸਾਂਝੇ ਤੇ ਸਰਬਕਾਲੀ ਉਪਦੇਸ਼/ਸੰਦੇਸ਼ ਨੂੰ ਜੇਕਰ ਅਧਿਐਨ ਨੁਕਤੇ ਤੋਂ ਕਿਸੇ ਇਕ ਸੰਕਲਪ ਉੱਤੇ ਕੇਂਦਰਤ ਕਰਕੇ ਵਿਆਖਿਆਉਣਾ ਹੋਵੇ ਤਾਂ ਉਹ ਸੰਕਲਪ ਨਿਰਸੰਦੇਹ 'ਨਾਮ' ਹੈ। ਗਿਣਤੀ, ਪ੍ਰਕਾਰ, ਰੂਪ ਤੇ ਸੰਦਰਭ ਪਖੋਂ ਸਮੁੱਚੀ ਬਾਣੀ ਵਿਚ 'ਨਾਮ' ਐਨਾ ਵਿਆਪਕ ਸੰਕਲਪ ਹੈ ਕਿ ਖੁਦ ਬਾਣੀ ਦੇ ਸੰਪਾਦਕ ਗੁਰੂ ਅਰਜਨ ਦੇਵ ਜੀ ਨੇ ਗੁਰਮਤਿ ਨੂੰ 'ਨਾਮ ਦਾ ਧਰਮ' (ਨਾਮ ਧਰਮ) ਤਕ ਕਹਿ ਦਿੱਤਾ ਹੈ :-

ਬਲਿਓ ਚਰਾਗੁ ਅੰਧ੍ਯਾਰ ਮਹਿ
ਸਭ ਕਲਿ ਉਧਰੀ ਇਕ ਨਾਮ ਧਰਮ ॥[27]

ਬਾਣੀ ਵਿਚ 'ਨਾਮ' ਦਾ ਵਿਆਪਕ ਸੰਦਰਭ, ਇਸ ਤਰ੍ਹਾਂ ਜਾਪਦਾ ਹੈ ਕਿ ਇਹ ਜੀਵਨ, ਪਦਾਰਥ ਤੇ ਜਗਤ ਦੇ ਸਾਰੇ ਰੂਪਾਂ ਨਾਲ ਰਚਿਆ-ਮਿਚਿਆ ਹੈ। ਹਰੇਕ 'ਰੂਪ' ਨੂੰ 'ਨਾਮ' ਨੇ ਧਾਰਿਆ ਹੋਇਆ ਹੈ, ਕੁਦਰਤ ਦੀ ਹਰ ਜਾਤ ਇਸ ਤੋਂ ਬਿਨ੍ਹਾਂ ਨਹੀਂ।[28] ਇਸ ਸਮੁੱਚੇ ਪ੍ਰਸੰਗ ਵਿਚ ਸਮੁੱਚੀ ਬਾਣੀ ਜਾਂ ਭਗਤ ਰਵਿਦਾਸ ਜੀ ਦੀ ਬਾਣੀ ਦਾ ਵਿਆਖਿਆ-ਸ਼ਾਸਤਰ ਆਪਣੇ ਸੰਭਵ ਸਭ ਪਰਿਪੇਖਾਂ ਨੂੰ ਨਾਲ ਲੈ ਕੇ ਬੁਨਿਆਦੀ ਰੂਪ ਵਿਚ 'ਨਾਮ-ਫਲਸਫੇ' ਦੇ ਆਧਾਰ ਉੱਤੇ ਉਸਾਰ ਸਕਦਾ ਹੈ ਤੇ ਇਸ 'ਨਾਮ ਫਲਸਫੇ' ਦੇ ਆਧਾਰ ਉੱਤੇ ਉਸਰੇ 'ਭਗਤ ਰਵਿਦਾਸ ਬਾਣੀ ਵਿਆਖਿਆ-ਸ਼ਾਸਤਰ' ਦੇ ਮੁਖ ਸੰਬੰਧ ਤੇ ਪਾਸਾਰ ਨਿਮਨਾਨੁਸਾਰੀ ਤਲਾਸ਼ੇ ਜਾ ਸਕਦੇ ਹਨ :

(1) ਭਗਤ ਰਵਿਦਾਸ ਜੀ ਦੀ ਬਾਣੀ ਨੂੰ ਸਮਝਣ ਦੀ ਸਿਧਾਂਤ ਚੇਤਨਾ ਨਾਮ-ਫਿਲਾਸਫੀ ਹੈ। ਪਰੰਪਰਾ, ਦਲਿਤ, ਰਹਸ, ਸ਼ਾਬਦਿਕ ਆਦਿ ਪਹੁੰਚਾਂ ਇਸ ਵਿਚ ਸਹਾਇਕ ਕਾਰਕਾਂ ਵਜੋਂ ਕਾਰਜਸ਼ੀਲ ਹਨ।

(2) ਨਾਮ, ਜਿਵੇਂ ਕਿ ਪਹਿਲਾ ਵੀ ਸੰਕੇਤ ਕੀਤਾ ਜਾ ਚੁੱਕਿਆ ਹੈ, ਨਾ ਤਾਂ ਕੇਵਲ ਵਿਆਕਰਨਕ ਪਰਵਰਗ ਹੈ ਤੇ ਨਾ ਹੀ ਲੈਕਸੀਕਲ ਅਰਥਾਂ ਦਾ ਮੁਥਾਜ। ਨਿਰੁਕਤ ਮੂਲਕ ਅਰਥਾਂ

ਰਾਹੀਂ ਭਗਤ ਜੀ ਦੀ ਬਾਣੀ ਦੇ ਪਰੰਪਰਕ ਧਾਤੂ ਖੋਲਣੇ ਵੀ ਮਹਿਜ਼ ਇਕ ਅਕਾਦਮਿਕ ਕਸਰਤ (academic exercise) ਹੀ ਹੈ। ਇਸੇ ਤਰ੍ਹਾਂ ਹੀ ਬਾਣੀ ਦੇ ਸਿਧਾਂਤਮਕ/ਸੰਕਲਪਾਤਮਕ ਅਧਿਐਨ, ਅਧਿਐਨ-ਅਧਿਆਪਨ ਦੀਆਂ ਲੋੜਾਂ ਹੀ ਪੂਰ ਸਕਦੇ ਹਨ, ਜੀਵਨ ਦੀਆਂ ਨਹੀਂ। ਜੀਵਨ ਯਥਾਰਥ ਤੇ ਜਗਤ ਦੇ ਸਮੁੱਚੇ ਰੂਪਾਂ ਵਿਚ ਵਿਆਪਕ ਨਾਮ ਦਾ ਸੰਦਰਭ 'ਮੁਕਤੀ' ਦੇ ਪ੍ਰਵਚਨ ਨੂੰ ਮਹਿਜ਼ ਸਮਾਜਿਕਤਾ, ਆਰਥਿਕਤਾ ਜਾਂ ਅਧਿਆਤਮਿਕਤਾ ਤਕ ਸੀਮਿਤ ਨਹੀਂ ਰਹਿਣ ਦਿੰਦਾ। ਇਸ ਵਿਚ ਜਿਥੇ ਸਮਾਜਿਕ ਮੁਕਤੀ ਦੇ ਸਾਰੇ ਰੂਪ (ਜਾਤ, ਵਰਣ, ਪੇਂਡੂ-ਸ਼ਹਿਰੀ, ਲਿੰਗ...) ਸ਼ਾਮਿਲ ਹਨ, ਉਥੇ ਨੈਤਿਕ/ਅਧਿਆਤਮਿਕ/ਮਾਨਸਿਕ (ਹਉਮੈ, ਪਾਪ...) ਸੰਦਰਭ ਵੀ ਉਸੇ ਪੱਧਰ 'ਤੇ ਕਾਰਜਸ਼ੀਲ ਹਨ। 'ਨਾਮ' ਦੀ ਜ਼ਿੰਦਗੀ ਵਿਚ ਉੱਚਾ, ਨੀਵਾਂ ਜਾਂ ਮਧਮ, ਕੁਝ ਵੀ ਸ਼ਾਮਿਲ ਨਹੀਂ। ਇਸ 'ਮੁਕਤੀ' ਦਾ ਸ਼ਹਿਰ 'ਬੇਗਮਪੁਰਾ' ਹੈ, ਜਿਥੇ ਦੀ ਪਾਤਸ਼ਾਹੀ ਹਮੇਸ਼ਾਂ ਕਾਇਮ ਰਹਿੰਦੀ ਹੈ; ਵਰਗ-ਸੰਘਰਸ਼ ਦੂਜੈਲੇ ਹੋ ਜਾਂਦੇ ਹਨ। ਸੰਸਾਰਕ ਮਾਇਆ ਦੇ ਸੰਤਾਪ ਤੋਂ ਮੁਕਤ ਅਜਿਹੇ ਹਰਿ ਕੇ 'ਲੋਗ' ਕੇਵਲ 'ਨਾਮ ਰੰਗ ਦੇ ਬੈਰਾਗੀ' ਹੁੰਦੇ ਹਨ:

ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ ॥
ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ ॥੧॥[29]

(3) 'ਨਾਮ' ਸੀਮਾਵਾਂ ਤੋਂ ਮੁਕਤ ਹੈ। ਇਸ ਵਿਚ ਜੀਵਨ ਦਾ ਕੋਈ ਵੀ ਉਲਾਰੂ ਪੱਖ ਸ਼ਾਮਿਲ ਨਹੀਂ ਜਾਂ ਕੋਈ ਵੀ ਇਕ 'ਤਤ' ਕੇਂਦਰੀਅਤਾ ਗ੍ਰਹਿਣ ਨਹੀਂ ਕਰਦਾ। ਸਹਿਜਭਾਵੀ ਜੀਵਨ ਦੇ ਹਰੇਕ ਰੂਪ ਨੂੰ ਬਰਾਬਰਤਾ ਦਾ ਸਥਾਨ ਮਿਲਦਾ ਹੈ। ਸੌਖੇ ਅਰਥਾਂ ਵਿਚ ਬੇਗਮਪੁਰੇ ਦਾ ਵਾਸੀ, ਜਿਥੇ ਸਹਿਜ ਦੀ ਜ਼ਿੰਦਗੀ ਖੁਦ ਜਿਊਂਦਾ ਹੈ, ਉਥੇ ਸਮੁੱਚੀ ਮਾਨਵਤਾ ਲਈ ਵੀ ਲੜਦਾ ਹੈ (ਕੇਵਲ ਆਪਣੇ ਲੋਕਾਂ ਲਈ ਹੀ ਨਹੀਂ ਤੇ ਨਾ ਹੀ ਕੇਵਲ 'ਹੱਕਾਂ' ਲਈ)। ਲੜਾਈ ਕੇਵਲ ਕਿਸੇ 'ਵਰਗ' ਨਾਲ ਨਹੀਂ, ਭ੍ਰਮ 'ਬੁਰਾਈ' ਨਾਲ ਹੈ, ਜਿਹੜੀ ਮਨੁੱਖ ਨੂੰ ਜਾਤ/ਜਮਾਤ, ਊਚ/ਨੀਚ ਵਿਚ ਵੰਡਦੀ ਹੈ। ਜਿਹੜੇ 'ਤਤ' ਵੀ ਮਨੁੱਖ ਦੇ ਸਮਾਜਿਕ/ਮਾਨਸਿਕ/ਆਤਮਿਕ ਰਾਹ ਵਿਚ ਰੋੜਾ ਬਣਦੇ ਹਨ, ਨਾਮ ਉਨ੍ਹਾਂ ਦਾ ਨਿਸ਼ੇਧ ਕਰਦਾ ਹੈ। ਭਗਤ ਜੀ ਨੇ ਨਾਮ ਦਾ ਇਕ ਰਾਹ/ਤਰੀਕਾ 'ਪ੍ਰੇਮ ਭਗਤਿ' ਦੱਸਿਆ ਹੈ। ਜੇ ਜੀਵਨ ਵਿਚ 'ਨਾਮ-ਪ੍ਰੇਮ' ਨਹੀਂ ਤਾਂ ਰਵਿਦਾਸ ਜੀ 'ਉਦਾਸ' ਹਨ[30], ਜੇ ਜੀਵਾਂ ਪ੍ਰਤੀ ਦਇਆ ਭਾਵ ਨਹੀਂ ਤਾਂ ਵੀ ਰਵਿਦਾਸ ਜੀ 'ਉਦਾਸ' ਹਨ[31], ਇਥੋਂ ਤਕ ਕਿ ਭਗਤ ਜੀ ਤਾਂ ਆਪਣੀ ਸਾਰੀ ਜਦੋ-ਜਹਿਦ ਵੀ 'ਪ੍ਰੇਮ ਭਗਤਿ' ਦੇ ਕਾਰਨ ਦੱਸਦੇ ਹਨ :-

ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ॥੩॥[32]
ਭਗਤਿ ਹੇਤ ਗਾਵੈ ਰਵਿਦਾਸ ॥੫॥[33]

ਸੋ ਭਗਤ ਰਵਿਦਾਸ ਜੀ ਦੀ ਬਾਣੀ ਦਾ ਵਿਆਖਿਆ-ਸ਼ਾਸਤਰ ਨਾਮ ਫਿਲਾਸਫ਼ੀ ਦੇ ਪਰਿਪੇਖ ਵਿਚ ਹੀ ਉਸਾਰਿਆ ਜਾ ਸਕਦਾ ਹੈ, ਜਿਸ ਦਾ ਕੁਝ ਭਾਨ ਅਸੀਂ ਹਥਲੇ ਕਾਰਜ ਰਾਹੀਂ ਅਨੁਮਾਨਨ ਦੀ ਕੋਸ਼ਿਸ਼ ਕੀਤੀ ਹੈ। ਪਰੰਪਰਿਕ, ਦਲਿਤ, ਸ਼ਾਬਦਿਕ/ਰਹਸਾਤਮਕ ਆਦਿ ਪਰਿਪੇਖ/ਦ੍ਰਿਸ਼ਟੀਆਂ ਨੂੰ ਅੱਖੋਂ-ਓਹਲੇ ਨਹੀਂ ਕੀਤਾ ਜਾ ਸਕਦਾ। ਨਾਮ-ਪਰਿਪੇਖ ਦਾ ਸਰੋਕਾਰ ਮਨੁੱਖ ਨਾਲ ਜੁੜਿਆ ਹੈ। ਮਨੁੱਖ ਦੇ ਸਾਰੇ ਪੱਖਾਂ ਤੇ ਰੂਪਾਂ ਨੂੰ ਸੁੰਦਰ, ਸਹਜ ਤੇ ਹਰੇਕ ਪੱਖ ਤੋਂ ਮਾਣੀ ਜਾ ਸਕਣ ਵਾਲੀ ਆਜ਼ਾਦੀ ਦੇ ਅਨੁਕੂਲ ਕਰਨਾ, ਇਸ ਦਾ ਉਦੇਸ਼ ਹੈ :-

ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੇ ॥੮॥[34]

## ਸਾਰ

ਉਪਰੋਕਤ ਦੇ ਸਾਰ ਵਿਚ ਸਿਰਫ਼ ਐਨਾ ਦੁਹਰਾਉਣਾ ਹੀ ਕਾਫ਼ੀ ਹੈ ਕਿ ਭਗਤ ਰਵਿਦਾਸ ਜੀ ਦੀ ਬਾਣੀ ਦਾ ਵਿਆਖਿਆ-ਸ਼ਾਸਤਰ ਕਿਸੇ ਪ੍ਰਚਲਿਤ ਪਰਿਪੇਖ ਰਾਹੀਂ ਨਹੀਂ ਉਸਾਰਿਆ ਜਾ ਸਕਦਾ, ਭਾਵੇਂ ਉਸਦੀ ਮਹੱਤਤਾ ਜਾਂ ਯੋਗਦਾਨ ਉਲੇਖਯੋਗ ਰਹੇਗਾ। ਭਗਤ ਜੀ ਦੀ ਬਾਣੀ ਦਾ ਵਿਆਖਿਆ-

ਸ਼ਾਸਤਰ ਸਮੁੱਚੀ ਗੁਰਬਾਣੀ ਦੇ ਹਵਾਲੇ ਨਾਲ 'ਨਾਮ-ਫਲਸਫੇ' ਦੇ ਆਧਾਰ ਉੱਤੇ ਹੀ ਉਸਾਰਿਆ ਜਾ ਸਕਦਾ ਹੈ, ਜਿਸ ਦੇ ਕੁਝ ਮੁੱਢਲੇ ਆਮ ਜਿਹੇ ਪਛਾਣ-ਚਿੰਨ੍ਹ ਹਥਲੇ ਕਾਰਜ ਰਾਹੀਂ ਤਲਾਸ਼ਣ ਦੀ ਛੋਟੀ ਜਿਹੀ ਕੋਸ਼ਿਸ਼ ਕੀਤੀ ਗਈ ਹੈ ।

## ਹਵਾਲੇ ਅਤੇ ਟਿੱਪਣੀਆਂ

1. (ਸੰਪਾ.) ਰਤਨ ਸਿੰਘ ਜੱਗੀ, *ਗੁਰਬਾਣੀ ਟੀਕੇ : ਅਨੰਦਘਨ*, ਭਾਸ਼ਾ ਵਿਭਾਗ, ਪਟਿਆਲਾ, 1970, 'ਦੋ ਸ਼ਬਦ' ।
2. 'Biblical Exegesis', *The Encyclopaedia of Religion* (ed.), Mircea Eliade, Vol. 2, New York, 1987, pp. 136-52.
3. 'Tafsir', *Ibid*, pp. 236-44.
4. Srimat Anirvan, 'Exegesis', *The Cultural Heritage of India*, (ed.) Suniti Kumar Chatteorji, The Ramakrishana Mission, Calcutta, 1958, Vol. I, Ch. 17, pp. 311-32; डॉ. दकेन्द्र कुमार वर्मा, 'वैदिक व्याख्या पद्धतियों का आलोचनात्मक परिचय', *BHARATI : Bulletin of the College of Indology*, कृषि हिन्दु विश्वविद्यालय, no. 9, Part I, 1965-66, पृष्ठ 40-7.
5. 'धर्मशास्त्र से सम्बन्धित मीनासासिद्धान्त एवं व्याख्या के नियम', *धर्मशास्त्र का इतिहास*, डॉ. कणे, भाग 5, लखनऊ, 1984 (द्वितीय), पृष्ठ 174.
6. ਜਿਵੇਂ Daljeet Singh, 'Sikh Theory of Evolution : Haumain and Problem of Hermeneutics', in *Sikhism : Its Philosophy and History*, (eds.), Kharak Singh, Chandigarh, 1997, pp. 83-4.
7. ਜਿਵੇਂ : ਡਾ. ਪਿਆਰ ਸਿੰਘ ਨੇ 6 ਅੰਗ, ਵੇਦਾਂਗ-ਤਰਜ਼ ਉੱਤੇ ਦੱਸੇ ਹਨ : (1) ਭਾਸ਼ਾ ਵਿਗਿਆਨ/ ਨਿਰੁਕਤ ਸ਼ਾਸਤ੍ਰ (2) ਲਿਪੀ-ਵਿਧਾਨ/ਗੁਰਬਾਣੀ ਵਿਆਕਰਨ (3) ਕਾਵਿ-ਸ਼ਾਸਤ੍ਰ (4) ਸੰਗੀਤ-ਸ਼ਾਸਤ੍ਰ (5) ਭਾਰਤੀ ਸਭਿਆਚਾਰ ਅਤੇ (6) ਗੁਰਬਾਣੀ ਦੀ ਆਪਣੀ ਪਰੰਪਰਾ, *ਸਿੰਘ ਸਭਾ ਪੱਤ੍ਰਿਕਾ*, ਮਾਰਚ, 1979-80, ਪੰਨਾ 41.
8. *Theory of Understanding*, ਇਸ ਦੀ ਨਿਰੁਕਤੀ (etymology) ਗਰੀਕ ਦੇ god Hermas ਨਾਲ ਸੰਬੰਧਿਤ ਹੈ, see : Mircea Eliade (ed.), *The Encyclopaedia of Religion*, Vol. 6, p. 279; James Hastings (ed.), *Encyclopaedia of Religion and Ethics*, Vol. VII, New York, 1964, p. 392.
9. ਸੰਗਮ ਲਾਲ ਪਾਂਡੇ, *ਸੰਤ ਰੈਦਾਸ : ਵਿਅਕਤਿਤ੍ਵ ਏਵੰ ਕ੍ਰਿਤਿਤ੍ਵ*, ਸਾਹਿਤਯ ਬਾਣੀ ਇਲਾਹਾਬਾਦ, 1970 (ਹਿੰਦੀ)
10. ਗੌਤਮ ਨਾਰਿ ਉਮਾਪਤਿ ਸੁਾਮੀ ॥ *ਗੁਰੂ ਗ੍ਰੰਥ ਸਾਹਿਬ*, 710.
11. ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥ *ਉਹੀ*, 1124.
12. ਸੁਖ ਸਾਗਰ ਸੁਰਿਤਰੁ ਚਿੰਤਾਮਨਿ ਕਾਮਧੇਨ ਬਸਿ ਜਾ ਕੇ ਰੇ ॥ *ਉਹੀ*, 1106.
13. ਡਾ. ਸ਼ਿਵਦਤ ਸ਼ਰਮਾ, 'ਰਵਿਦਾਸ ਬਾਣੀ ਦਾ ਪੌਰਾਣਿਕ ਅਧਿਐਨ', *ਗੁਰੂ ਰਵਿਦਾਸ ਬਾਣੀ ਵਿਚਾਰ*, (ਸੰਪਾ.) ਡਾ. ਧਰਮਪਾਲ ਸਿੰਗਲ, ਅਮਰ ਗਿਆਨ ਪ੍ਰਕਾਸ਼ਨ, ਪਟਿਆਲਾ, 1992, ਪੰਨੇ 82-83.
14. ਭਗਤ ਜੀ ਦੀ ਬਾਣੀ ਦੇ ਕੁੱਲ 15-ਕੁ ਸੌ ਸ਼ਬਦਾਂ/ਪਦਾਂ (words) ਵਿਚੋਂ ਮਾਤਰ 25-ਕੁ ਸ਼ਬਦ/ਪਦ ਪੌਰਾਣ-ਮੂਲਕ ਹਨ, ਉਹ ਵੀ ਆਪਣੇ ਕੁੱਲ ਵਿਆਕਰਨਕ ਰੂਪਾਂ (ਕਲਿ; ਕਲਿਜੁਗ; ਗਿ; ਗੁ) ਨੂੰ ਮਿਲਾ ਕੇ । ਇਸ ਵਿਚ ਸਾਮੀ-ਪੌਰਾਣ (ਬਕਰੀਦਿ, ਪੰਨਾ 1293; ਪੁਰਸਲਾਤ, ਪੰਨਾ 793 ਆਦਿ) ਅਤੇ ਸ਼ਾਸਤਰੀ ਗਿਣਤੀ (ਅਠਸਠਿ; ਮੁਰਾਰਿ ਆਦਿ) ਵੀ ਸ਼ਾਮਿਲ ਹੈ । ਅਮਰ ਸਿੰਘ (ਸੰਪਾ.), 'ਬਾਣੀ ਭਗਤ ਰਵਿਦਾਸ

ਜੀ ਕੀ : ਪਾਠ, ਤੁਕ ਤਤਕਰਾ, ਅਨੁਕ੍ਰਮਣਿਕਾ ਅਤੇ ਕੋਸ਼' ਨਾਨਕ ਪ੍ਰਕਾਸ਼ ਪੱਤ੍ਰਿਕਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਜੂਨ 1984, ਪੰਨੇ 27-73.

15. ਗੁਰੂ ਗ੍ਰੰਥ ਸਾਹਿਬ, ਪੰਨਾ 469.
16. ਉਹੀ, ਪੰਨਾ 346.
17. ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥ ਉਹੀ, 346
18. ਉਹੀ, ਪੰਨਾ 304.
19. ਈਡੇ ਬੀਠਲੁ ਊਡੇ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥ ਉਹੀ, 485.
20. ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥ ਉਹੀ, 1379.
21. ਉਹੀ, 793.
22. ਉਦਾਹਰਨ ਵਜੋਂ ਬਾਣੀ 'ਸੁਖਮਨੀ' ਵਿਚ ਪਉੜੀ 4 ਤੇ 13 (ਪੰਨੇ 762) ਵਿਚ 'ਬ੍ਰਹਮ ਗਿਆਨੀ' ਤੇ 'ਨਿੰਦਕ' ਦਾ ਦੁਵੱਲਾ ਵਿਰੋਧ ਇਕੋ ਵੇਰਾਂ, ਇਕੋ ਸ਼ੈਲੀ ਤੇ ਪੱਧਰ ਉੱਤੇ ਇਕੋ ਸੰਦਰਭ ਵਿਚ ਪੇਸ਼ ਕੀਤਾ ਹੈ, ਜਿਸ ਦੇ 'ਅਰਥ' ਲਈ ਵੀ ਅਜਿਹਾ 'ਪ੍ਰਤੱਖਣ' ਧਾਰਨ ਕਰਨਾ ਜ਼ਰੂਰੀ ਹੈ।
23. ਜਿਵੇਂ 'ਜਪੁ' ਜੀ ਦੀਆਂ 'ਸੁਣਿਐ/ਮੰਨਿਐ' ਵਾਲੀਆਂ ਪਉੜੀਆਂ ਵਿਚ 'ਸੁਣਨਾ ਜਾਂ ਮੰਨਣਾ' ਕੀ ਹੈ ? ਗੈਰ-ਹਾਜ਼ਰ ਤਤ ਹੈ, ਜਿਹੜਾ ਲੁਪਤ ਹੈ।
24. ਜਿਵੇਂ : "ਹਰੇਕ ਸ਼ਬਦ ਦਾ ਠੀਕ ਅਰਥ ਸਮਝਣ ਵਾਸਤੇ ਇਹ ਜ਼ਰੂਰੀ ਹੈ ਕਿ ਪਹਿਲਾਂ 'ਰਹਾਉ' ਦੀ ਤੁਕ ਨੂੰ ਚੰਗੀ ਤਰ੍ਹਾਂ ਸਮਝਿਆ ਜਾਏ। 'ਰਹਾਉ' ਦੀ ਤੁਕ, ਮਾਨੋ, ਸ਼ਬਦ ਦਾ ਧੁਰਾ ਹੈ, ਜਿਸ ਦੇ ਦੁਆਲੇ ਸ਼ਬਦ ਦੇ ਸਾਰੇ ਪਦ ਭੌਂਦੇ ਹਨ", ਪ੍ਰੋ. ਸਾਹਿਬ ਸਿੰਘ, ਗੁਰੂ ਗ੍ਰੰਥ ਸਾਹਿਬ ਦਰਪਣ, ਜਿ. 3, ਪੰਨਾ 714.
25. ਗੁਰੂ ਗ੍ਰੰਥ ਸਾਹਿਬ, 572.
26. ਉਹੀ, 1104.
27. ਉਹੀ, 1387.
28. ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ ਉਹੀ, 4.
29. ਉਹੀ, 504.
30. ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥ ਉਹੀ, 346.
31. ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ ਕਰਹੁ ਜੀਅ ਦਇਆ ॥ ਉਹੀ, 658.
32. ਉਹੀ, 346.
33. ਉਹੀ, 659.
34. ਉਹੀ, 1276.

# ਭਗਤ ਰਵਿਦਾਸ ਜੀ ਦੀ ਬਾਣੀ ਦਾ ਭਾਖਾਈ ਮੁਹਾਵਰਾ

ਡਾ. ਸਿਕੰਦਰ ਸਿੰਘ*

**1.1** ਮੁਹਾਵਰਾ ਅਰਬੀ ਭਾਖਾ ਦਾ ਸ਼ਬਦ ਹੈ, ਜਿਸਦੇ ਅਰਥ ਬੋਲਚਾਲ, ਗੱਲਬਾਤ, ਗੁਫਤਗੂ, ਬਾਤਚੀਤ ਹਨ। ਸੰਕਲਪੀ ਪੱਧਰ 'ਤੇ ਇਹ ਲੋਕ ਸਾਹਿਤ ਦਾ ਇਕ ਰੂਪ ਹੁੰਦਾ ਹੈ। ਸ਼ੈਲੀਗਤ ਤੌਰ 'ਤੇ ਇਹ ਗੱਲ ਕਹਿਣ ਦਾ ਢੰਗ ਹੁੰਦਾ ਹੈ। ਮੁਹਾਵਰੇ ਨੂੰ ਸਮਝਣ ਵੇਲੇ ਇਸ ਦੀਆਂ ਬਹੁਤੀਆਂ ਪਰਿਭਾਸ਼ਾਵਾਂ ਇਸ ਧਾਰਨਾ ਨਾਲ ਜੁੜੀਆਂ ਹਨ ਕਿ 'ਮੁਹਾਵਰੇ ਦਾ ਅਰਥ ਆਪਣੇ ਆਪ ਵਿਚ ਇਕ ਇਸ਼ਾਰਾ ਹੁੰਦਾ ਹੈ।'[1] ਇਹ ਸਮੇਂ ਦੇ ਦੌਰ ਵਿਚ ਆਪਣੇ ਸ਼ਬਦਾਂ ਦੇ ਕੋਸ਼ੀ ਅਰਥਾਂ ਨਾਲੋਂ ਅਸਲ ਅਰਥਾਂ ਦੀ ਵਿੱਥ ਪਾ ਜਾਂਦਾ ਹੈ। ਭਾਵ 'ਮੁਹਾਵਰੇ ਵਿਚ ਆਏ ਸ਼ਬਦਾਂ ਦਾ ਕੋਸ਼ੀ ਅਰਥ ਕੁਝ ਹੋਰ ਹੋਵੇਗਾ ਪਰ ਮੁਹਾਵਰੇ ਦਾ ਭਾਵ ਕੁਝ ਹੋਰ ਹੋਵੇਗਾ। ਕੇਵਲ ਸ਼ਬਦੀ ਅਰਥ ਮੁਹਾਵਰਾ ਨਹੀਂ ਹੁੰਦੇ, ਮੁਹਾਵਰਾ ਸ਼ਬਦਾਂ ਦੀ ਵਿਸ਼ੇਸ਼ ਵਰਤੋਂ ਹੁੰਦਾ ਹੈ, ਸਧਾਰਨ ਨਹੀਂ।'[2] ਇਹ ਵਿਅੰਗ, ਟਕੋਰ, ਨਿੰਦਿਆ, ਨਿਖੇਧੀ ਆਦਿ ਦੇ ਰੂਪ ਵਿਚ ਬਿਲਕੁਲ ਉਲਟ ਅਰਥ ਵੀ ਧਾਰਨ ਕਰ ਜਾਂਦਾ ਹੈ। ਅਸਲ ਵਿਚ ਮੁਹਾਵਰੇ ਦੇ ਅਰਥ ਵਰਤੋਂ ਅਤੇ ਪ੍ਰਸੰਗ ਵਿਚ ਛੁਪੇ ਹੁੰਦੇ ਹਨ। ਪ੍ਰਸੰਗ ਦੀ ਇਤਿਹਾਸਕਤਾ ਮੁਹਾਵਰੇ ਦੁਆਰਾ ਬਣਾਏ ਜਾਣ ਵਾਲੇ ਬਿੰਬ ਵਿਚ ਸਹਾਈ ਹੁੰਦੀ ਹੈ।

ਮੁਹਾਵਰੇ ਨੂੰ ਇਕ ਭਾਵਅਰਥ (Expression) ਵਜੋਂ ਵੀ ਪਰਿਭਾਸ਼ਤ ਕਰਨ ਦੇ ਜਤਨ ਹੋਏ ਹਨ। 'ਭਾਵਅਰਥਾਂ ਦੇ ਰੰਗਦਾਰ ਭਾਖਾਈ ਸਿਲਸਿਲੇ (linguistic spectrum) ਨੂੰ ਮੁਹਾਵਰਾ ਕਿਹਾ ਜਾਂਦਾ ਹੈ।'[3] ਰੰਗਦਾਰ ਸਿਲਸਿਲਾ ਵਿਚਾਰ ਨੂੰ ਵਧੇਰੇ ਸੋਹਣੇ ਢੰਗ ਨਾਲ ਸਮਝਾ ਸਕਣ ਵਿਚ ਮਦਦਗਾਰ ਹੁੰਦਾ ਹੈ। 'ਮੁਹਾਵਰੇ ਨਾਲ ਗੱਲ ਦਿਮਾਗ ਦੇ ਖਾਨੇ ਵਿਚ ਪੈ ਜਾਂਦੀ ਹੈ। ਮਨੁੱਖ ਦੇ ਦਿਮਾਗ ਵਿਚ ਪਏ ਕੋਸ਼ੀ ਸ਼ਬਦਾਂ ਨੂੰ ਮੁਹਾਵਰਾ ਆਪਣੇ ਕੋਸ਼ੀ ਸ਼ਬਦਾਂ ਨਾਲ ਚਲਾ ਲੈਂਦਾ ਹੈ।'[4] ਭਾਖਾ ਦੀ ਠੇਠਤਾ ਨਾਲ ਜੁੜੇ ਲੋਕ ਦਿਮਾਗੀ ਪੱਧਰ 'ਤੇ ਸਹਿਜੇ ਹੀ ਮੁਹਾਵਰੇ ਦੇ ਨੇੜੇ ਹੁੰਦੇ ਹਨ। ਉਹ ਆਪਣੀ ਗੱਲ ਕਹਿਣ ਲਈ ਮੁਹਾਵਰੇ ਦੀ ਵਰਤੋਂ ਕਰਦੇ ਹਨ, ਉਨ੍ਹਾਂ ਦਾ ਗੱਲ ਸਮਝਣ ਸਮਝਾਉਣ ਦਾ ਢੰਗ ਮੁਹਾਵਰੇ ਤੇ ਹੀ ਕੇਂਦਰਤ ਹੁੰਦਾ ਹੈ। ਆਮ ਲੋਕਾਂ ਵਿਚ ਠੇਠ ਮੁਹਾਵਰੇਦਾਰ ਪਾਠ, ਪ੍ਰਵਚਨ ਹੀ ਜ਼ਿਆਦਾ ਪ੍ਰਵਾਨ ਹੁੰਦੇ ਹਨ ਕਿਉਂਕਿ ਮੁਹਾਵਰਾ ਆਮ ਜ਼ਿੰਦਗੀ ਨਾਲ ਗੂੜ੍ਹੇ ਰੂਪ ਵਿਚ ਜੁੜਿਆ ਹੁੰਦਾ ਹੈ। 'ਲੋਕ ਜੀਵਨ ਦਾ ਕੋਈ ਅਜਿਹਾ ਪਹਿਲੂ ਨਹੀਂ ਹੁੰਦਾ ਜਿਸ ਤੇ ਮੁਹਾਵਰੇ ਦਾ ਪ੍ਰਕਾਸ਼ ਨਾ ਪੈਂਦਾ ਹੋਵੇ। ਤੇਜ਼ ਪ੍ਰਗਟਾਵੇ, ਸ਼ਕਤੀ ਅਤੇ ਗੰਭੀਰ ਅਰਥ ਦ੍ਰਿਸ਼ਟੀ ਤੋਂ ਮੁਹਾਵਰੇ ਦੀ ਵਿਸ਼ੇਸ਼ ਅਹਿਮੀਅਤ ਹੁੰਦੀ ਹੈ। ਮੁਹਾਵਰਾ ਸੰਖੇਪ ਪੇਸ਼ਕਾਰੀ ਅਤੇ ਭਾਖਿਆ ਦੀ ਜਾਨ ਹੈ ਜੋ ਭਾਖਿਆ ਨੂੰ ਸੋਹਣਾ ਅਤੇ ਨੁੱਕਦਾਰ ਬਣਾਉਂਦਾ ਹੈ।'[5]

ਮੁਹਾਵਰੇ ਦੀ ਸਿਧਾਂਤਕਤਾ ਦੀ ਗੱਲ ਕਰਦਿਆਂ ਮਾਹਰਾਂ ਦੀ ਰਾਏ ਇਹ ਹੈ ਕਿ 'ਇਸ ਦਾ ਜ਼ਰੂਰੀ ਲੱਛਣ ਅਰਥ ਭਰਪੂਰਤਾ ਹੈ ਜੋ ਇਸਦੇ ਸ਼ਬਦ ਤੱਤਾਂ ਦਾ ਸੰਜੋਗੀ ਅਰਥ ਨਾ ਹੋਵੇ, ਸਗੋਂ ਕਿਸੇ ਵਾਕ ਦੇ ਮੁਹਾਵਰੇਦਾਰ ਫੈਲਾਅ (idiomatic stretch) ਵਾਲੇ ਅਰਥ ਹੋਣ।'[6] ਭਾਵ ਮੁਹਾਵਰੇ ਦੇ ਸ਼ਬਦੀ ਅਰਥਾਂ ਨਾਲੋਂ ਡੂੰਘੇ ਅਰਥ ਹੋਣ ਜੋ ਵਿਚਾਰ, ਪ੍ਰਸੰਗ ਦੀ ਸੰਕਲਪੀ ਤਹਿ ਨੂੰ ਖੋਲ੍ਹਣ ਦੇ ਸਮਰੱਥ ਹੋਣ। ਅਮਰੀਕਨ ਮੁਹਾਵਰਿਆਂ ਬਾਰੇ ਗੱਲ ਕਰਦਿਆਂ ਇਕ ਲੇਖਕ ਨੇ ਮੁਹਾਵਰੇ ਦੇ ਸੁਭਾਅ ਬਾਰੇ ਦਸਿਆ ਹੈ :-

---

* ਸ੍ਰੀ ਗੁਰੂ ਗ੍ਰੰਥ ਸਾਹਿਬ ਯੂਨੀਵਰਸਿਟੀ, ਫਤਹਿਗੜ੍ਹ ਸਾਹਿਬ

- ਮੁਹਾਵਰੇ ਦਾ ਅਸਲ ਅਰਥ ਉਸਦੇ ਸ਼ਬਦੀ, ਅੱਖਰੀ ਅਰਥਾਂ ਨਾਲੋਂ ਵੱਖਰਾ ਅਤੇ ਫੈਲਿਆ ਹੋਇਆ ਹੁੰਦਾ ਹੈ।
- ਮੁਹਾਵਰੇ ਦੇ ਸ਼ਬਦ ਲੜੀ ਜਾਂ ਵਾਕ ਵਿਉਂਤ ਵਿਆਕਰਣ ਅਤੇ ਅਰਥ ਵਿਗਿਆਨ ਦੇ ਨਿਸ਼ਚਿਤ ਦਰਜੇ (certain degree) ਦੇ ਨੇਮਾਂ ਨੂੰ ਤੋੜ ਜਾਂ ਫੈਲਾ ਸਕਦੀ ਹੈ।
- ਜਦੋਂ ਹੋਰ ਬੋਲੀ ਵਿਚ ਸ਼ਬਦ ਤੋਂ ਸ਼ਬਦ ਅਨੁਵਾਦ ਕਰਦੇ ਹਾਂ ਤਾਂ ਮੁਹਾਵਰਾ ਅਰਥ ਬਦਲ ਜਾਂਦਾ ਹੈ।[7]

ਹਰੇਕ ਭਾਖਾ ਦਾ ਮੁਹਾਵਰਾ ਵੱਖਰਾ ਹੁੰਦਾ ਹੈ। ਇਸਦੀ ਵੱਖਰਤਾ ਲੰਬੇ ਇਤਿਹਾਸਕ ਪਿਛੋਕੜ ਦੀ ਦੇਣ ਹੁੰਦੀ ਹੈ, ਜਿਸ ਦੌਰਾਨ ਮੁਹਾਵਰੇ ਆਪਣੇ ਆਪ ਸਮਾਜ ਦੇ ਸਭਿਆਚਾਰਕ ਅਤੇ ਲੋਕਧਾਰਾਈ ਸਾਂਚੇ ਮੁਤਾਬਕ ਢਲ ਜਾਂਦਾ ਹੈ। ਮੁਹਾਵਰੇ ਦੇ ਰੂਪ ਪਿੱਛੇ ਇਕ ਵੱਡਾ ਭਾਖਾ ਵਿਗਿਆਨਕ ਵਰਤਾਰਾ ਕਾਰਜਸ਼ੀਲ ਹੁੰਦਾ ਹੈ, ਜੋ ਉਸ ਸਮਾਜ ਦੇ ਸਾਂਝੇ ਅਚੇਤ ਦਾ ਅੰਗ ਹੁੰਦਾ ਹੈ। ਜਦੋਂ ਕਿਸੇ ਮੁਹਾਵਰੇ ਦੀ ਵਰਤੋਂ ਹੁੰਦੀ ਹੈ ਤਾਂ ਉਸਦੇ ਅਰਥ ਸਾਂਝੇ ਅਚੇਤ ਵਿਚੋਂ ਹੀ ਉਜਾਗਰ ਹੁੰਦੇ ਹਨ। ਜੇ ਕਿਸੇ ਮੁਹਾਵਰੇ ਦੀ ਸਮੂਹਕ ਅਵਚੇਤਨ ਵਿਚੋਂ ਥਾਂ ਖੁੱਸ ਜਾਵੇ ਤਾਂ ਉਹ ਬੇਅਰਥਾ ਹੋ ਜਾਂਦਾ ਹੈ ਕਿਉਂਕਿ ਲੋਕ ਮਨ ਦੀ ਪ੍ਰਵਾਨਗੀ ਮੁਹਾਵਰੇ ਦਾ ਅਨਿੱਖੜ ਤੱਤ ਹੈ।

**1.2** ਤਕਨੀਕੀ ਰੂਪ ਤੋਂ ਅਗੇਰੇ ਮੁਹਾਵਰੇ ਦਾ ਸੰਕਲਪੀ ਘੇਰਾ ਬੋਲੀ ਦੀ ਵਰਤੋਂ ਦੀਆਂ ਵਿਧੀਆਂ, ਤਰਤੀਬਾਂ-ਤਰਕੀਬਾਂ, ਸ਼ਬਦ ਜੜ੍ਹਤ, ਵਾਕ ਵਿਉਂਤ, ਵਿਆਕਰਣ ਆਦਿ ਤੱਕ ਫੈਲਿਆ ਹੁੰਦਾ ਹੈ। ਸ਼ਬਦ, ਵਾਕੰਸ਼ ਜਾਂ ਵਾਕ ਤੱਕ ਹੀ ਮੁਹਾਵਰੇ ਦਾ ਖੇਤਰ ਮੁੱਕ ਨਹੀਂ ਜਾਂਦਾ ਬਲਕਿ ਰਚਨਾ ਦਾ ਵਹਾਅ ਕੀ ਹੈ, ਵੇਗ ਕੀ ਹੈ, ਨੁਹਾਰ ਕੀ ਹੈ ਜਾਂ ਇਸ ਤੋਂ ਵੀ ਪਰੇ ਵਿਸ਼ੇ ਦੀ ਪੇਸ਼ਕਾਰੀ ਕਿਸ ਰੂਪ ਵਿਚ ਹੋਈ ਭਾਵ ਕਿ ਰਚਨਾ ਦਾ ਧਾਰਮਿਕ ਮੁਹਾਵਰੇ, ਅਧਿਆਤਮਿਕ ਮੁਹਾਵਰੇ ਵਿਚ ਹੋਣਾ ਵੀ ਇਸਦੇ ਘੇਰੇ ਵਿਚ ਆ ਜਾਂਦਾ ਹੈ। 'ਪੰਜਾਬੀ ਮੁਹਾਵਰਾ ਕੋਸ਼' ਦੇ ਮੁਖਬੰਦ ਵਿਚ ਡਾ. ਤਾਰਨ ਸਿੰਘ ਬੋਲੀ ਦੇ ਨੁਕ ਅਤੇ ਮੁਹਾਵਰੇ ਨੂੰ ਇਕੋ ਰੂਪ ਗਿਣਦੇ ਹਨ। ਉਨ੍ਹਾਂ ਅਨੁਸਾਰ ਕਿਸੇ ਬੋਲੀ ਦੇ ਜਿਹੜੇ ਪ੍ਰਵਾਨਤ ਨੇਮ ਹੁੰਦੇ ਹਨ, ਉਹ ਵੀ ਬੋਲੀ ਦਾ ਨੁਕ ਜਾਂ ਮੁਹਾਵਰਾ ਹੁੰਦੇ ਹਨ। ਪਰ ਮੁਹਾਵਰੇ ਦਾ ਖੇਤਰ ਵਿਆਕਰਣ ਤੋਂ ਵੀ ਪਰੇ ਚਲਿਆ ਜਾਂਦਾ ਹੈ। ਸ਼ਬਦਾਂ ਦੇ ਅਨੇਕ ਸਮਾਨਅਰਥੀ ਸ਼ਬਦ ਵਰਤਣ ਨਾਲ ਭਾਖਾਈ ਮੁਹਾਵਰਾ ਭੰਗ ਹੋ ਜਾਂਦਾ ਹੈ, ਜਿਵੇਂ 'ਪ੍ਰਸਾਦ ਛਕਣਾ' ਹੀ ਪੰਜਾਬੀ ਮੁਹਾਵਰੇ ਅਨੁਕੂਲ ਹੈ, 'ਪ੍ਰਸਾਦ ਖਾਣਾ' ਨਹੀਂ, ਇਵੇਂ ਹੀ 'ਖੁਸ਼ੀ-ਗਮੀ' ਕਹਾਂਗੇ 'ਖੁਸ਼ੀ-ਉਦਾਸੀ' ਨਹੀਂ।[8] ਇਸ ਲਈ ਕਿਸੇ ਭਾਖਾ ਦੀ ਸਮੁੱਚੀ ਸ਼ਬਦ ਚੋਣ, ਵਰਤੋਂ ਵੀ ਮੁਹਾਵਰਾ ਹੁੰਦੀ ਹੈ। ਕਈ ਵਾਰੀ ਵਾਕ ਦੀ ਵਿਆਕਰਣ ਬਿਲਕੁਲ ਠੀਕ ਹੁੰਦੀ ਹੈ ਪਰ ਮੁਹਾਵਰਾ ਦਰੁਸਤ ਨਹੀਂ ਹੁੰਦਾ, ਕਿਉਂਕਿ ਉਹ ਵਾਕ ਭਾਖਾ ਦੇ ਸੁਭਾਅ (ਮੁਹਾਵਰੇ) ਮੁਤਾਬਕ ਨਹੀਂ ਹੁੰਦਾ। ਇਸੇ ਕਰਕੇ ਮੁਹਾਵਰੇ ਦੇ ਅਰਥ ਆਮ ਭਾਖਾ ਦੀ ਵਰਤੋਂ ਅਤੇ ਦਸਤੂਰ ਵੀ ਹੁੰਦੇ ਹਨ।[9]

ਮੁਹਾਵਰਾ ਆਪਣੇ ਸਮਾਜ ਦੇ ਲੋਕ ਜੀਵਨ ਦੀ ਝਾਕੀ ਪੇਸ਼ ਕਰਦਾ ਹੈ। ਕਿਸੇ ਸਮਾਜ ਦੇ ਭਾਖਾਈ ਮੁਹਾਵਰੇ ਵਿਚੋਂ ਉਸਦੇ ਰਾਜਸੀ, ਸਮਾਜੀ ਅਤੇ ਮਾਨਸਿਕ ਇਤਿਹਾਸ ਦੀ ਤਸਵੀਰ ਦੇਖੀ ਜਾ ਸਕਦੀ ਹੈ, ਉਸ ਸਮਾਜ ਦਾ ਇਤਿਹਾਸਕ ਅਤੇ ਵਰਤਮਾਨ ਰੁਤਬਾ ਤੈਅ ਹੋ ਸਕਦਾ ਹੈ। ਚੋਮਸਕੀ ਤਾਂ ਇਥੋਂ ਤੱਕ ਦਾਅਵਾ ਕਰਦਾ ਹੈ ਕਿ 'ਭਾਖਾਵਾਂ ਦੇ ਸੁਭਾਅ ਤੋਂ ਅਸੀਂ ਮਨੁੱਖੀ ਬੁੱਧੀ ਦੀਆਂ ਖਾਸ ਵਿਸ਼ੇਸ਼ਤਾਵਾਂ ਨੂੰ ਸਮਝ ਸਕਦੇ ਹਾਂ।'[10]

**1.3** ਮੁਹਾਵਰੇ ਸਿਰਜਣ ਅਤੇ ਸੋਧਣ ਦੀ ਕਿਰਿਆ ਆਮ ਜੀਵਨ ਵਿਚ ਚਲਦੀ ਰਹਿੰਦੀ ਹੈ। ਕਈ ਵਾਰ ਮੁਹਾਵਰਾ ਇਕੋ ਵੇਲੇ ਆਪਣੇ ਪ੍ਰਮਾਣਿਕ ਤੇ ਪੱਕੇ ਰੂਪ ਵਿਚ ਹੋਂਦ ਧਾਰਦਾ ਹੈ ਅਤੇ ਕਈ ਵਾਰ ਲੰਬੇ ਸਮੇਂ ਵਿਚ ਸ਼ਬਦਾਂ ਅਰਥਾਂ ਦੇ ਜੋੜ-ਤੋੜ ਨਾਲ ਬਣਦਾ ਹੈ। 'ਸ਼ਬਦ ਸਦਾ ਹੀ ਜਨਤਾ ਦੀ ਟਕਸਾਲ ਵਿਚ ਘੜੇ ਜਾਂਦੇ ਹਨ, ਉਥੋਂ ਹੀ ਇਨ੍ਹਾਂ ਨੂੰ ਅਰਥ ਮਿਲਦੇ ਹਨ, ਸਹਿਜੇ ਸਹਿਜੇ ਅਰਥਾਂ ਦਾ ਵਿਸਤਾਰ

ਹੁੰਦਾ ਹੈ, ਉਨ੍ਹਾਂ ਤੋਂ ਕਈ ਪ੍ਰਕਾਰ ਦੇ ਭਾਵ ਕੱਢੇ ਜਾਣ ਲੱਗਦੇ ਹਨ, ਭਾਵ ਕੱਢਣ ਦੀ ਇਸ ਕਿਰਿਆ ਵਿਚ ਕਈ ਵਾਰ ਮੂਲ ਅਰਥ ਵੀ ਬਦਲ ਜਾਂਦੇ ਹਨ। ਅਭਿਧਾ ਅਰਥ ਸ਼ਕਤੀ ਤੋਂ ਹਟ ਕੇ ਲਕਸ਼ਣਾ ਅਤੇ ਵਿਅੰਜਨਾ ਸ਼ਕਤੀਆਂ ਦੇ ਯੋਗ ਨਾਲ ਸ਼ਬਦ ਹੀ ਮੁਹਾਵਰਿਆਂ ਦਾ ਰੂਪ ਧਾਰਣ ਕਰਦੇ ਹਨ।'[11] ਕੁਝ ਹਾਲਤਾਂ ਵਿਚ ਔਖੇ ਵੇਲੇ ਨੂੰ ਵੀ ਚੰਗੇ ਸ਼ਬਦਾਂ ਨਾਲ ਹਾਂਮੁਖੀ ਬਣਾਉਣ ਕਰਕੇ ਵੀ ਮੁਹਾਵਰੇ ਬਣ ਜਾਂਦੇ ਹਨ ਜਿਵੇਂ 'ਲੰਗਰ ਮੁੱਕਣ' ਨੂੰ 'ਲੰਗਰ ਵਧਣਾ' ਅਤੇ 'ਮਰਨ' ਨੂੰ 'ਚੜ੍ਹਾਈ ਕਰਨਾ' ਕਹਿਣਾ ਆਦਿ। ਕਈ ਵਾਰ ਅਤਿਕਥਨੀ ਨਾਲ ਵੀ ਮੁਹਾਵਰਾ ਬਣ ਜਾਂਦਾ ਹੈ। 'ਮੁਹਾਵਰੇ ਦੀ ਉਸਾਰੀ ਲੋਕਾਚਾਰੀ, ਵਿਹਾਰ ਅਤੇ ਸਮਾਜੀ ਭਾਸ਼ਾ ਵਿਗਿਆਨ ਦੇ ਗੁੰਝਲਦਾਰ ਚਿੰਨ੍ਹਾਂ ਨਾਲ ਜੁੜੀ ਹੈ।'[12] ਬੇਸ਼ਕ ਆਮ ਕਰਕੇ ਮੁਹਾਵਰੇ ਦੀ ਰੂਪ ਸਿਰਜਣ ਕਿਰਿਆ ਵਿਅਕਤੀਗਤ ਹੁੰਦੀ ਹੈ ਤਾਂ ਵੀ ਇਸਨੂੰ ਸਮੂਹ ਦੇ ਹੁੰਗਾਰੇ, ਪ੍ਰਵਾਨਗੀ ਅਤੇ ਲੋਕ ਮਨ ਵਿਚ ਥਾਂ ਮਿਲਣ 'ਤੇ ਹੀ ਪ੍ਰਮਾਣਿਕਤਾ ਹਾਸਲ ਹੁੰਦੀ ਹੈ। ਕਿਸੇ ਖ਼ਾਸ ਮਨੁੱਖ ਵੱਲੋਂ ਘੜਿਆ ਮੁਹਾਵਰਾ ਸਮਾਜ ਦੇ ਅਵਚੇਤਨ ਦਾ ਰੂਪ ਹੁੰਦਾ ਹੈ। 'ਮੁਹਾਵਰੇ ਦੀ ਸਿਰਜਣਾ ਜਾਂ ਇਸਦੇ ਪਾਠ ਦੀ ਪੇਸ਼ਕਾਰੀ ਕਿਸੇ ਵੈਰਪੂਰਨ, ਸੰਕਟ ਜਾਂ ਤਣਾਉਣ ਦੀ ਸਥਿਤੀ ਵਿਚ ਹੀ ਕੀਤੀ ਜਾਂਦੀ ਹੈ।'[13] ਜਿਵੇਂ ਗੁਰੂ ਨਾਨਕ ਦੇਵ ਜੀ ਨੇ ਜਨੇਊ ਪਾਉਣ ਕਰਕੇ ਬ੍ਰਾਹਮਣ ਬਾਰੇ ਲੋਕਾਂ ਨੂੰ ਕਿਹਾ 'ਸੁਣਿ ਵੇਖਹੁ ਲੋਕਾ ਏਹੁ ਵਿਡਾਣੁ ॥ ਮਨ ਅੰਧਾ ਨਾਉ ਸੁਜਾਣੁ ॥'[14] ਉਸ ਵੇਲੇ ਬ੍ਰਾਹਮਣ ਵਿਰੁੱਧ ਲੋਕ ਮਾਨਸਿਕਤਾ ਜਿਸ ਤਣਾਉ ਨੂੰ ਹੰਢਾ ਰਹੀ ਸੀ ਉਸ ਨੇ 'ਮਨ ਅੰਧਾ ਨਾਉ ਸੁਜਾਣ' ਨੂੰ ਲੋਕ ਰੂਪ ਵਜੋਂ ਪ੍ਰਵਾਨਗੀ ਦੇ ਦਿੱਤੀ ਅਤੇ ਮਗਰੋਂ ਅਰਥ ਵਿਸਤਾਰ ਕਰਕੇ ਇਹ ਰੂਪ ਬ੍ਰਾਹਮਣ ਤੋਂ ਬਿਨ੍ਹਾਂ ਹੋਰ ਪਾਖੰਡੀ ਲੋਕਾਂ ਲਈ ਵੀ ਵਰਤਿਆ ਜਾਣ ਲੱਗ ਪਿਆ। ਕਈ ਵਾਰੀ ਲੋੜ ਪੈਣ 'ਤੇ ਮੁਹਾਵਰੇ ਦੇ ਰੂਪ ਵਿਚ ਵੀ ਬਦਲਾਅ ਕਰ ਲਿਆ ਜਾਂਦਾ ਹੈ। ਇਸ ਤਰ੍ਹਾਂ ਮੁਹਾਵਰੇ ਵਿਚ ਰੂਪ ਅਤੇ ਅਰਥ ਦੀ ਬਦਲਣਯੋਗਤਾ ਕਰਕੇ ਲਚਕ ਵੀ ਇਸਦਾ ਮੁੱਖ ਗੁਣ ਹੁੰਦਾ ਹੈ।

2.1 ਖਿੱਤੇ ਦੇ ਭਾਖਾਈ ਇਤਿਹਾਸ ਵਿਚ ਕੁਲੀਨ ਜਾਂ ਉੱਚ ਸਮਾਜ ਅਤੇ ਦਰਕਿਨਾਰ ਜਾਂ ਨੀਵੇਂ ਸਮਾਜ ਵੱਖੋ-ਵੱਖਰੇ ਭਾਖਾਈ ਪ੍ਰਬੰਧਾਂ ਨਾਲ ਜੁੜੇ ਹੁੰਦੇ ਹਨ। ਮਨੁੱਖੀ ਇਤਿਹਾਸ ਦਾ ਇਹ ਸੱਚ ਹੈ ਕਿ ਟਾਕਰਵੀਆਂ ਕੌਮਾਂ, ਸਮਾਜਾਂ ਦੀ ਭਾਖਾ ਇਕੋ ਜਿਹੀ ਨਹੀਂ ਹੋ ਸਕਦੀ, ਮੁਹਾਵਰਾ ਤਾਂ ਕਿਸੇ ਵੀ ਹਾਲਤ ਵਿਚ ਇਕ ਨਹੀਂ ਹੋ ਸਕਦਾ, ਕਿਉਂਕਿ ਇਹ ਪੂਰੇ ਭਾਖਾਈ ਢਾਂਚੇ ਦਾ ਸੁਭਾਅ ਹੁੰਦਾ ਹੈ। ਮਿਸਾਲ ਵਜੋਂ 'ਮੱਧਕਾਲੀ ਪੇਂਡੂ ਭਾਰਤ ਦੋ ਭਾਗਾਂ ਵਿਚ ਵੰਡਿਆ ਹੋਇਆ ਸੀ, ਇਕ 'ਸ਼ਰੁਤੀ' ਮੁਹਾਵਰੇ ਵਿਚ ਉੱਚੀ ਜਾਤ ਬ੍ਰਾਹਮਣ ਦੀ ਚਿੰਨ੍ਹਕਤਾ (semiotics) ਅਤੇ ਦੂਜੇ ਪਾਸੇ ਦਬੇ ਕੁਚਲੇ ਲੋਕਾਂ ਦਾ ਮੁਹਾਵਰਾ ਸੀ।'[15] ਨੀਵੇਂ ਸਮਾਜ 'ਸ਼੍ਰਮਣਕ' (ਕਿਰਤੀ) ਮੁਹਾਵਰੇ ਨਾਲ ਜੁੜੇ ਹੋਏ ਸਨ। ਬ੍ਰਾਹਮਣ ਨੇ ਆਪਣੀ ਬੋਲੀ ਦਾ ਨਾਂ ਸੰਸਕ੍ਰਿਤ (ਸੋਧੀ ਹੋਈ) ਰੱਖਿਆ ਅਤੇ ਦੂਜਿਆਂ ਦੀ ਬੋਲੀ ਨੂੰ ਪ੍ਰਾਕ੍ਰਿਤ (ਵਿਗੜੀ ਹੋਈ) ਅਤੇ ਅਪਭ੍ਰੰਸ਼ (ਭਿੱਟੀ ਹੋਈ) ਕਹਿ ਕੇ ਬੋਲੀਆਂ ਦੀ ਵੰਡ ਨੂੰ ਸਥਾਪਿਤ ਕੀਤਾ। ਬ੍ਰਾਹਮਣ ਨੇ ਸੁਚੇਤ ਤੌਰ 'ਤੇ ਆਪਣੀ ਭਾਖਾ ਨੂੰ ਨੀਵੇਂ ਲੋਕਾਂ ਤੋਂ ਦੂਰ ਰੱਖਿਆ। 'ਸ਼ਤਪਥ ਬ੍ਰਾਹਮਣ ਵਿਚ ਇਸ ਸੰਬੰਧੀ ਲਿਖਿਆ ਹੈ ਕਿ ਪੂਰਬੀ ਦੇਸ਼ਾਂ ਦੇ ਲੋਕ ਸੰਸਕ੍ਰਿਤ ਦਾ ਉਚਾਰਨ ਸਹੀ ਨਹੀਂ ਕਰ ਸਕਦੇ।'[16] ਨਵੇਂ ਜੁਗ ਵਿਚ ਸਵਾਮੀ ਵਿਵੇਕਾਨੰਦ ਨੇ ਗੁਰੂ ਨਾਨਕ ਦੇਵ ਸਾਹਿਬ ਤੇ ਇਹੋ ਦੋਸ਼ ਲਾਇਆ। ਬ੍ਰਾਹਮਣ ਸਦਾ ਦੂਜੇ ਸਮਾਜਾਂ ਨੂੰ ਗਿਆਨ ਤੋਂ ਵਾਂਝੇ ਰੱਖਣ ਦੇ ਜਤਨ ਵਿਚ ਰਿਹਾ ਹੈ ਤਾਂਕਿ ਉਸਦੇ ਪਾਖੰਡ ਦਾ ਪਾਜ ਨਾ ਉਘੜੇ। ਬ੍ਰਾਹਮਣੀ ਢਾਂਚੇ ਦਾ ਮੁਹਾਵਰਾ ਕਰਮਕਾਂਡ, ਭੇਖ, ਊਚ-ਨੀਚ 'ਤੇ ਜ਼ੋਰ ਦਿੰਦਾ ਹੈ। ਬ੍ਰਾਹਮਣ ਨੇ ਸਦੀਆਂ ਲੰਮੇ ਇਤਿਹਾਸਕ ਦੌਰ ਵਿਚ ਵੇਦਾਂ, ਪੁਰਾਣਾਂ, ਬ੍ਰਾਹਮਣ ਗ੍ਰੰਥਾਂ, ਸਿਮਰਤੀਆਂ, ਮਹਾਂਕਾਵਾਂ ਆਦਿ ਰਾਹੀਂ ਇਸ ਨੂੰ ਸਥਾਪਿਤ ਕੀਤਾ ਹੈ। ਬ੍ਰਾਹਮਣ ਨੇ ਆਪਣੇ ਢਾਂਚੇ ਦੇ ਉਪਰਲੇ ਹਿੱਸੇ ਵਿਚ ਤਾਂ ਬਹੁਤ ਤਬਦੀਲੀਆਂ ਕੀਤੀਆਂ ਪਰ ਕਰਮਕਾਂਡ ਅਤੇ ਊਚ-ਨੀਚ ਵਾਲੇ ਬੁਨਿਆਦੀ ਹਿੱਸੇ ਨੂੰ ਹਰ ਹਾਲਤ ਵਿਚ ਬਚਾ ਕੇ ਰੱਖਿਆ।

ਬ੍ਰਾਹਮਣ ਦੇ ਕਰਮਕਾਂਡੀ ਮੁਹਾਵਰੇ ਦੀ ਬੁਨਿਆਦ ਤੋੜਨਾ ਨੀਵੇਂ ਕਹੇ ਜਾਂਦੇ ਲੋਕਾਂ ਦੀ ਸਖਤ

ਲੋੜ ਸੀ। ਸਥਾਪਤੀ ਦੇ ਕਰੂਰ ਮੁਹਾਵਰੇ ਨੂੰ ਕਿਸੇ ਨਰਮਾਈ, ਸਿੱਧੀ ਬੋਲੀ (Literal Language) ਜਾਂ ਬ੍ਰਾਹਮਣੀ ਮੁਹਾਵਰੇ ਨਾਲ ਨਹੀਂ ਤੋੜਿਆ ਜਾ ਸਕਦਾ ਸੀ, ਇਹ ਸੰਭਾਵਨਾ ਨੀਵੇਂ ਸਮਾਜ ਦੇ ਠੇਠ ਮੁਹਾਵਰੇ ਵਿਚ ਹੀ ਸੰਭਵ ਸੀ। ਸੁਹਜਾਤਮਕ ਤੌਰ 'ਤੇ 'ਲਿਖਤੀ ਭਾਖਾ ਅੰਦਰ ਉਸੇ ਉਚਾਰ ਵਿਚ ਉਸੇ ਮੁਹਾਵਰੇ ਨਾਲ ਮੋੜਵੀਂ ਗੱਲ ਕਰਨੀ ਸ਼ੈਲੀਗਤ ਊਣਤਾਈ (Stylistically Inappropriate) ਮੰਨੀ ਜਾਂਦੀ ਹੈ।'[17] ਇਸ ਲਈ ਸ਼ਾਸਤਰ ਨੂੰ ਜਵਾਬ ਦੇਣ ਲਈ ਬਦਲਵਾਂ ਮੁਹਾਵਰਾ ਹੀ ਕਾਰਗਰ ਹੋ ਸਕਦਾ ਹੈ। ਭਗਤ ਬਾਣੀਕਾਰਾਂ ਨੇ ਬ੍ਰਾਹਮਣੀ ਉਚਾਰ ਨੂੰ ਰੱਦਣ ਲਈ ਆਪਣੇ ਮੁਹਾਵਰੇ ਅਤੇ ਸ਼ੈਲੀ ਨੂੰ ਅਪਣਾਇਆ। ਬ੍ਰਾਹਮਣੀ ਮੁਹਾਵਰਾ ਵੇਦ-ਸ਼ਾਸਤਰਾਂ ਦੀ ਲਿਖਤ ਨੂੰ ਸੱਚ ਮੰਨਣ ਦਾ ਸੀ ਕਿਉਂਕਿ ਉਨ੍ਹਾਂ ਦੀ ਸਮਝ ਵਿਚ ਵੇਦ-ਸ਼ਾਸਤਰੀ ਗਿਆਨ ਸ਼ੰਕਾ ਦੂਰ ਕਰਦਾ ਹੈ। ਪਰ ਭਗਤ ਰਵਿਦਾਸ ਨੂੰ ਇਹ ਧਾਰਨਾ ਉੱਕੀ ਹੀ ਮਨਜ਼ੂਰ ਨਹੀਂ, ਉਹ ਆਪਣੇ ਨੀਵੇਂ ਸਮਾਜ ਦੀ ਬੋਲੀ ਵਿਚ ਬ੍ਰਾਹਮਣੀ ਮੁਹਾਵਰੇ ਦੀ ਵਿਰੋਧਤਾ ਵਿਚ ਲਿਖਦੇ ਹਨ :-

ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥
ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥੩॥
ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

ਭਗਤ ਰਵਿਦਾਸ ਇਥੇ 'ਕਰਮਾਂ ਅਕਰਮਾਂ' (ਨਾਕਰਨਯੋਗ ਅਤੇ ਕਰਨਯੋਗ ਕਰਮ) ਦੇ ਵਿਚਾਰਨ ਅਤੇ 'ਵੇਦ ਸੁਣਨ' ਦੀ ਅਖੌਤੀ ਪਵਿੱਤਰਤਾ ਦੇ ਕੋਰੇ ਝੂਠ ਨੂੰ ਨਵੇਂ ਮੁਹਾਵਰੇ ਵਿਚ ਉਜਾਗਰ ਕਰਦੇ ਹਨ। ਭਗਤ ਜੀ ਮੁਤਾਬਕ ਵੇਦ ਸੁਣਨ ਨਾਲ ਗਿਆਨ ਨਹੀਂ ਹੁੰਦਾ ਸਗੋਂ 'ਸ਼ੰਕਾ' ਵਧਦਾ ਹੈ। ਇਹ ਭੈ ਤਾਂ ਹਿਰਦੇ ਅੰਦਰ ਵਸਿਆ ਹੋਇਆ ਹੈ ਇਸ ਲਈ ਵੇਦ ਸ਼ਾਸਤਰਾਂ ਦਾ ਪਾਠ ਕਰਮ-ਅਕਰਮ ਦੀ ਪਾਲਣਾ ਹੰਕਾਰ ਨੂੰ ਦੂਰ ਨਹੀਂ ਕਰ ਸਕਦੀ। ਬ੍ਰਾਹਮਣ ਦਾ ਮੁਹਾਵਰਾ 'ਇਸ਼ਨਾਨ ਕਰਨ ਨਾਲ ਪਵਿੱਤਰਤਾ' ਦਾ ਹੈ ਪਰ ਭਗਤ ਰਵਿਦਾਸ ਜੀ ਇਸਨੂੰ 'ਹਾਥੀ ਦੇ ਨਹਾਉਣ' ਦੇ ਮੁਹਾਵਰਾਤਮਕ ਅਰਥਾਂ ਵਿਚ ਬਦਲ ਦਿੰਦੇ ਹਨ। ਭਾਵ ਕਿ ਦੇਹ ਧੋਣ ਨਾਲ ਪਵਿੱਤਰਤਾ ਨਹੀਂ ਕਿਉਂਕਿ ਮਨ ਵਿਕਾਰਾਂ ਨਾਲ ਭਰਿਆ ਹੈ, ਇਸ ਲਈ ਉੱਚੀ ਜਾਤ ਦਾ ਇਹ ਨਹਾਉਣ ਸ਼ੁੱਧਤਾ ਦਾ ਕਰਮ ਨਹੀਂ ਬਲਕਿ ਹਾਥੀ ਵਾਂਗ ਨਹਾ ਕੇ ਮੁੜ ਲਿਬੜਣ ਦੇ ਬਰਾਬਰ ਹੈ। ਇਸੇ ਤਰ੍ਹਾਂ ਭਗਤ ਜੀ ਬ੍ਰਾਹਮਣ ਦੇ ਵੇਦ ਸ਼ਾਸਤਰ ਨੂੰ ਵੀ ਰੱਦ ਕਰ ਦਿੰਦੇ ਹਨ :-

ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥੨॥

(ਗੁਰੂ ਗ੍ਰੰਥ ਸਾਹਿਬ, ਪੰਨਾ 658)

ਇਥੇ ਭਗਤ ਰਵਿਦਾਸ 'ਉਸਟਲਸ਼ਟਕਾ' ਅਲੰਕਾਰਕ ਵਿਧੀ ਨਾਲ ਬ੍ਰਾਹਮਣ ਦੇ ਕੁੱਲ ਗਿਆਨ ਨੂੰ ਬੇਦ ਵਿਆਸ ਦੇ ਹਵਾਲੇ ਨਾਲ ਹੀ 'ਰਾਮ ਨਾਮ' ਤੋਂ ਨੀਵਾਂ ਕਰ ਦਿੰਦੇ ਹਨ। 'ਉਸ਼ਟਲਸ਼ਟਕਾ' ਅਲੰਕਾਰਕ ਮੁਹਾਵਰੇ ਵਿਚ ਵਿਰੋਧੀ ਦੇ ਵਿਚਾਰਾਂ ਰਾਹੀਂ ਹੀ ਉਸ ਦੇ ਵਿਚਾਰ ਨੂੰ ਕੱਟ ਦਿੱਤਾ ਜਾਂਦਾ ਹੈ। ਵੇਦ ਵਿਆਸ (Compiler) ਬ੍ਰਾਹਮਣਾਂ ਦਾ ਸਭ ਤੋਂ ਵੱਡਾ ਰਿਖੀ ਹੈ, ਪਰ ਭਗਤ ਰਵਿਦਾਸ ਜੀ ਨੇ ਬ੍ਰਾਹਮਣ ਦੇ ਕਾਰਜ, ਗਿਆਨ, ਸ਼ਾਸਤਰ ਨੂੰ ਉਸੇ ਦੇ ਹਵਾਲੇ ਨਾਲ ਰੱਦ ਕਰ ਦਿੱਤਾ।

ਜਿਹੜੇ ਸਥਾਪਿਤ ਪ੍ਰਬੰਧ ਖ਼ੁਦਗਰਜ਼ੀ ਅਤੇ ਆਪਣੇ ਹਿੱਤਾਂ ਦੀ ਹੀ ਰਾਖੀ ਕਰਨ ਦਾ ਸੁਭਾਅ ਰੱਖਦੇ ਹਨ, ਉਸ ਅੰਦਰ ਵਸਦੇ ਹੋਰ ਸਮਾਜਾਂ ਦੇ ਹਿੱਤਾਂ ਨੂੰ ਉਹ ਪ੍ਰਬੰਧ ਮਾਰਨਾ ਸ਼ੁਰੂ ਕਰ ਦਿੰਦੇ ਹਨ। ਇਸ ਤਰ੍ਹਾਂ ਦੀ ਹਾਲਤ ਵਿਚ ਸਥਾਪਤੀ ਬਾਰੇ ਲੋਕ ਮਨਾਂ ਵਿਚ ਰੋਹ ਭਰਨਾ ਸ਼ੁਰੂ ਹੋ ਜਾਂਦਾ ਹੈ।

ਜੇ ਸਥਾਪਤੀ ਭਾਖਾ ਅਤੇ ਗਿਆਨ ਤੇ ਵੀ ਪਕੜ ਬਣਾ ਕੇ ਅਧੀਨ ਸਮਾਜਾਂ ਤੇ ਰੋਕਾਂ ਲਾਉਣੀਆਂ ਸ਼ੁਰੂ ਕਰ ਦੇਵੇ ਤਾਂ ਉਸ ਦੇ ਮੁਕਾਬਲੇ ਨਵਾਂ ਵਿਚਾਰ, ਗਿਆਨ ਅਤੇ ਨਵਾਂ ਮੁਹਾਵਰਾ ਉਸਾਰਨ ਦੀਆਂ ਸੰਭਾਵਨਾਵਾਂ ਵੱਧ ਜਾਂਦੀਆਂ ਹਨ। ਬ੍ਰਾਹਮਣੀ ਪ੍ਰਬੰਧ ਵਿਚ ਇਹ ਸਭ ਸਦੀਆਂ ਤੋਂ ਹੁੰਦਾ ਆ ਰਿਹਾ ਸੀ। 'ਪੁਰਾਣਿਕ ਹਿੰਦੂ ਧਰਮ ਦੀ ਉੱਚ ਵਰਗੀ ਕੱਟੜਤਾ, ਰੂੜ੍ਹੀਵਾਦਿਤਾ ਅਤੇ ਸ਼ੋਸ਼ਣ ਤੋਂ ਦੁਖੀ ਲੋਕ ਪਹਿਲਾਂ ਵੀ ਉਸ ਤੋਂ ਬੇਮੁਖ ਹੋ ਚੁੱਕੇ ਸਨ।... ਅਜਿਹੇ ਮੌਕੇ 'ਤੇ ਅਜਿਹੀ ਹਾਲਤ ਵਿਚ ਲੋਕਾਈ ਸਥਾਪਤੀ ਵਿਰੁੱਧ ਵੱਖੋ-ਵੱਖਰੇ ਰੂਪਾਂ ਵਿਚ ਵਿਰੋਧ ਕਰਦੀ ਹੈ। ਇਸ ਉਲਟੀ ਕਿਰਿਆ ਦਾ ਇਕ ਰੂਪ ਇਹ ਵੀ ਹੈ ਕਿ ਜਦ ਲੋਕਾਈ ਪ੍ਰਬੰਧ ਦੀ ਹਰੇਕ ਚੀਜ਼ ਦਾ ਵਿਰੋਧ ਕਰਦੀ ਹੈ।'[18] ਜਦੋਂ ਇਹ ਵਿਰੋਧ ਗਿਆਨ ਦੇ ਖੇਤਰ ਵਿਚ ਦਾਖ਼ਲ ਹੁੰਦਾ ਹੈ ਤਾਂ ਭਾਖਾਈ ਮੁਹਾਵਰੇ ਦਾ ਨਿਵੇਕਲਾਪਣ ਨਿਰੋਲ ਰੂਪ ਵਿਚ ਅੱਡ ਦਿਖਣ ਲੱਗ ਜਾਂਦਾ ਹੈ।

ਜਾਤ, ਪਵਿੱਤਰਤਾ ਰੱਖਣਾ ਅਤੇ ਭਿੱਟ ਤਿਆਗਣਾ ਬ੍ਰਾਹਮਣੀ ਧਰਮ ਦੇ ਕੇਂਦਰੀ ਅੰਗ ਹਨ। ਬ੍ਰਾਹਮਣ ਦਾ ਪਵਿੱਤਰਤਾ ਅਤੇ ਸੁੱਚ ਵਾਲਾ ਵਰਤਾਰਾ ਪਾਸਕੂ ਰਿਹਾ ਹੈ, ਬ੍ਰਾਹਮਣ ਲਈ ਪਵਿੱਤਰ ਦੇ ਅਰਥ ਹੋਰ ਨੀਵੇਂ ਸਮਾਜਾਂ ਲਈ ਹੋਰ ਹਨ। 'ਬੁਨਿਆਦੀ ਤੌਰ 'ਤੇ 'ਪਵਿੱਤਰ' ਦਾ ਸੰਕਲਪ ਸ਼ਕਤੀ ਹਥਿਆਉਣ ਲਈ ਸਿਰਜਿਆ ਸੰਕਲਪ ਹੈ ਜਿਸਨੂੰ ਪੁਜਾਰੀ ਵਰਗ ਨੇ ਵਰਤਿਆ। ਸਾਮੀ ਧਰਮ (ਯਹੂਦੀਅਤ) ਵਿਚ ਪ੍ਰਧਾਨ ਪੁਜਾਰੀ ਇਸੇ ਭਾਵਨਾ ਤੋਂ ਪ੍ਰੇਰਤ ਹੈ। ਇਹੀ ਪ੍ਰੇਰਨਾ ਮਨੂੰ ਦੇ ਗ੍ਰੰਥ ਵਿਚ ਕੰਮ ਕਰਦੀ ਹੈ। ਪੁਜਾਰੀ ਵਰਗ ਦਾ ਮਨੁੱਖ ਦੀ 'ਬਿਹਤਰੀ' ਬਾਰੇ ਉਸਾਰਿਆ ਵਿਚਾਰ ਆਪਣੇ ਆਪ ਤੋਂ ਪ੍ਰੇਰਤ ਹੈ। ਆਪਣੇ ਆਪ ਨੂੰ ਸਥਾਪਿਤ ਕਰਨ ਅਤੇ ਸ਼ਕਤੀ ਹਾਸਲ ਕਰਨ ਲਈ ਅਜਿਹਾ 'ਸੱਚ' ਵਿਕਸਤ ਕੀਤਾ ਗਿਆ ਹੈ ਜੋ ਇਕ 'ਪਵਿੱਤਰ' ਝੂਠ ਹੈ।'[19] ਬ੍ਰਾਹਮਣ ਉਂਞ ਤਾਂ ਨੀਵੇਂ ਸਮਾਜਾਂ ਨੂੰ ਆਪਣੇ ਜਾਤ-ਪਾਤ ਦੇ ਢਾਂਚੇ ਦੇ ਅੰਗ ਦੱਸਦਾ ਸੀ ਪਰ ਆਪਣੀ 'ਪਵਿੱਤਰਤਾ' ਰੱਖਣ ਕਰਕੇ ਨੀਵੇਂ ਲੋਕਾਂ ਨੂੰ ਆਪਣੇ ਮੰਦਰ ਜਾਣ ਤੋਂ ਵਰਜਦਾ ਸੀ। ਭਗਤ ਰਵਿਦਾਸ ਜੀ ਨੇ ਬ੍ਰਾਹਮਣ ਸਾਹਮਣੇ ਮੰਦਰ ਵਿਚ ਜਾਣ ਦਾ ਹੱਕ ਨਹੀਂ ਦਿਖਾਇਆ ਕਿਉਂਕਿ ਉਹ ਮੰਦਰ ਉਨ੍ਹਾਂ ਦੇ ਰੱਬ ਦਾ ਨਹੀਂ ਸਗੋਂ ਕੁਲੀਨ ਦੇਵਤੇ ਦਾ ਸੀ। ਇਸ ਲਈ ਉਨ੍ਹਾਂ ਨੇ 'ਮੰਦਰ ਵਿਚਲੀ ਪੂਜਾ ਅਤੇ ਉਸ ਵਿਚਲੇ 'ਸੁੱਚ ਤੇ ਸ਼ੁੱਧਤਾ ਰੱਖਣ' ਦੇ ਵਰਤਾਰੇ ਨੂੰ ਵੀ ਵੰਗਾਰਵੇਂ ਅਤੇ ਵੱਖਰੇ ਮੁਹਾਵਰੇ ਵਿਚ ਰੱਦ ਕਰ ਦਿੱਤਾ।'[20] ਉਹ ਕਹਿ ਰਹੇ ਹਨ ਕਿ ਤੁਹਾਡੇ ਜੂਠ ਦੇ ਵਿਚਾਰ ਮੁਤਾਬਕ ਹੀ ਸਾਰਾ ਪੂਜਾ ਢਾਂਚਾ ਅਤੇ ਪੂਜਾ ਚੀਜ਼ਾਂ ਜੂਠੀਆਂ ਹਨ, ਫਿਰ ਪੂਜਾ ਕਿਵੇਂ ਸੁੱਚੀ ਹੋ ਸਕਦੀ ਹੈ :-

> ਦੂਧੁ ਤ ਬਛਰੈ ਥਨਹੁ ਬਿਟਾਰਿਓ ॥
> ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
> ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
> ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥

(ਗੁਰੂ ਗ੍ਰੰਥ ਸਾਹਿਬ, ਪੰਨਾ 525)

ਸਪੱਸ਼ਟ ਹੈ ਕਿ ਭਗਤ ਰਵਿਦਾਸ ਲਈ ਉੱਚੀ ਜਾਤ ਦਾ ਮੰਦਰ ਕੋਈ ਅਰਥ ਨਹੀਂ ਰੱਖਦਾ, ਉਨ੍ਹਾਂ ਲਈ 'ਰਾਮ ਨਾਮ' ਹੀ ਸਭ ਕੁਝ ਹੈ। ਉਨ੍ਹਾਂ ਲਈ ਇਕ ਨਾਮ ਹੀ ਪਵਿੱਤਰ ਹੈ ਬਾਕੀ ਕੁੱਲ ਪ੍ਰਕਿਰਤੀ ਜੂਠੀ ਹੈ ਜਿਸ ਲਈ ਉਨ੍ਹਾਂ ਨੇ 'ਭਾਰ ਅਠਾਰਹ ਸਗਲ ਜੂਠਾਰੇ' ਦਾ ਨਵਾਂ ਮੁਹਾਵਰਾ ਘੜਿਆ ਹੈ।

**2.2** ਸੰਸਾਰ ਭਰ ਵਿਚ ਪੁਜਾਰੀ ਲੋਕਾਂ ਨੂੰ ਵਿਦਵਾਨ, ਨਿਮਰ ਅਤੇ ਉੱਤਮ ਮੰਨਿਆ ਜਾਂਦਾ ਹੈ। ਹਿੰਦੂ ਸ਼ਾਸਤਰਾਂ ਨੇ ਵੀ ਬ੍ਰਾਹਮਣ ਦੇ ਕਿਰਦਾਰ ਨੂੰ ਲੋਭਹੀਣ, ਧਨ ਤਿਆਗੀ, ਉਸਤਤ ਮਹਿਮਾ ਦੀ ਇੱਛਾ ਨਾ ਰੱਖਣ ਵਾਲਾ, ਸੱਚਾ, ਦਇਆਵਾਨ, ਅਹਿੰਸਕ ਅਤੇ ਨਿਮਰ ਆਦਿ ਗੁਣਾਂ ਵਾਲਾ ਜ਼ਰੂਰੀ ਹੋਣਾ ਮੰਨਿਆ ਹੈ। ਸੁਭਾਵਕ ਹੀ ਬ੍ਰਾਹਮਣ ਕੋਲ ਭਾਖਾ, ਲਿਪੀ ਵਰਤਣ ਅਤੇ ਗ੍ਰੰਥ ਅਧਿਐਨ ਦਾ

ਅਧਿਕਾਰ ਹੋਣ ਕਰਕੇ ਉਸਦਾ ਅਜਿਹਾ ਹੋਣਾ ਲਾਜ਼ਮੀ ਸੀ ਪਰ ਵਿਹਾਰਕ ਰੂਪ ਵਿਚ ਬ੍ਰਾਹਮਣ ਝੂਠਾ, ਹੰਕਾਰੀ ਅਤੇ ਫਰੇਬੀ ਸੀ। ਉਸਨੇ ਆਪਣੇ ਗਿਆਨ ਨੂੰ ਕੇਵਲ ਆਪਣੇ ਹਿੱਤ ਪਾਲਣ ਵਾਸਤੇ ਅਤੇ ਦੂਜਿਆਂ ਸਮਾਜਾਂ ਨੂੰ ਗੁਲਾਮੀ ਦੇ ਹਨ੍ਹੇਰੇ ਵਿਚ ਰੱਖਣ ਲਈ ਵਰਤਿਆ। ਜੋਗੀਆਂ ਅਤੇ ਸੂਰਬੀਰ ਲੋਕਾਂ ਦੀ ਵੀ ਬ੍ਰਾਹਮਣਾਂ ਵਾਲੀ ਹੀ ਹਾਲਤ ਸੀ। ਭਗਤ ਰਵਿਦਾਸ ਜੀ ਦੇ ਸ਼ਬਦਾਂ ਵਿਚ ਇਹ ਸਾਰੇ ਹਉਮੈਧਾਰੀ ਮਨ। ਲੋਕ ਮਨ ਅਤੇ ਸਮੂਹਕ ਅਵਚੇਤਨ ਅਜਿਹੇ ਹੰਕਾਰਧਾਰੀ ਨੂੰ ਕਦੇ ਵੀ ਰਾਹ ਦਸੇਰਾ ਨਹੀਂ ਮੰਨਦਾ। ਭਗਤ ਜੀ ਦੀ ਬਾਣੀ ਵਿਚ ਇਨ੍ਹਾਂ ਲੋਕਾਂ ਦੀ ਹਉਮੈ ਲਈ ਕਾਟਵਾਂ ਮੁਹਾਵਰਾ ਹੈ :-

ਤੁਝਹਿ ਸੁਝੰਤਾ ਕਛੂ ਨਾਹਿ ॥ ਪਹਿਰਾਵਾ ਦੇਖੇ ਊਭਿ ਜਾਹਿ ॥
ਗਰਬਵਤੀ ਕਾ ਨਾਹੀ ਠਾਉ ॥ ਤੇਰੀ ਗਰਦਨਿ ਊਪਰਿ ਲਵੈ ਕਾਉ ॥੧॥

..............................................

ਕਹਿ ਰਵਿਦਾਸ ਜੋ ਜਪੈ ਨਾਮੁ ॥ ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 1196)

ਇਹ ਤਿੰਨੇ ਮੁਹਾਵਰੇ ਹੰਕਾਰੀ ਪੁਰਖਾਂ ਲਈ ਹਨ ਜੋ ਉਨ੍ਹਾਂ ਬਾਰੇ ਲੋਕਾਂ ਦੇ ਗੁੱਸੇ ਦਾ ਹਿਕਾਰਤੀ ਪ੍ਰਗਟਾਵਾ ਹਨ। ਪਹਿਲਾ 'ਪਹਿਰਾਵਾ ਦੇਖ ਉਭਣਾ' ਹਉਮੈਧਾਰੀਆਂ ਦੇ ਸੁਭਾਅ ਦਾ ਲੱਛਣ ਹੈ, ਦੂਜਾ 'ਹੰਕਾਰਨ ਦਾ ਕੋਈ ਥਾਂ ਨਹੀਂ ਹੁੰਦਾ' ਹੰਕਾਰੀ ਲੋਕਾਂ ਦੇ ਅਕਾਰਨ ਰੋਅਬ ਝਾੜਨ ਨੂੰ ਦੱਸਦਾ ਹੈ ਅਤੇ ਤੀਜਾ ਮੁਹਾਵਰਾ 'ਗਰਦਨਿ ਊਪਰਿ ਲਵੈ ਕਾਉ' ਹੰਕਾਰ ਦੇ ਨਤੀਜੇ ਬਾਰੇ ਸੰਕੇਤ ਕਰਦਾ ਹੈ। 'ਬਨੇਰੇ ਕਾਂ ਬੋਲਣਾ' ਅੱਜ ਵੀ ਕਿਸੇ ਦੇ ਆਉਣ ਦਾ ਸੁਨੇਹਾ ਮੰਨਿਆ ਜਾਂਦਾ ਹੈ, ਬਾਣੀ ਦੇ ਇਸ ਪ੍ਰਵਚਨ ਵਿਚ 'ਤੇਰੀ ਗਰਦਨਿ ਊਪਰਿ ਲਵੈ ਕਾਉ' ਰੂਪ ਹੰਕਾਰੀ ਬੰਦੇ ਲਈ ਮੌਤ ਦੇ ਸੁਨੇਹੇ ਦੇ ਅਰਥਾਂ ਵਿਚ ਹੈ। ਭਗਤ ਜੀ ਦੁਆਰਾ ਵਰਤੇ ਇਹ ਸਾਰੇ ਮੁਹਾਵਰੇ ਹਉਂ ਦੇ ਉਲਟ ਲੋਕ ਮਨ ਦਾ ਪ੍ਰਗਟਾਵਾ ਹਨ। ਸਥਾਪਿਤ ਪ੍ਰਬੰਧ ਦੇ ਖਿਲਾਫ ਨਵੇਂ ਮੁਹਾਵਰੇ ਦਾ ਰੂਪ ਸਖ਼ਤ ਅਤੇ ਵੰਗਾਰਵਾਂ ਹੋਣਾ ਜ਼ਰੂਰੀ ਹੁੰਦਾ ਹੈ। ਭਗਤ ਰਵਿਦਾਸ ਦਾ ਇਹ ਪ੍ਰਵਚਨ ਬੇਸ਼ਕ ਸਥਾਪਤੀ ਦੀ ਅਨੈਤਿਕਤਾ ਨੂੰ ਵੰਗਾਰਨ ਦੀ ਗੱਲ ਧਾਰਮਿਕ ਮੁਹਾਵਰੇ ਵਿਚ ਕਰਦਾ ਹੈ ਪਰ ਨਾਲ ਹੀ ਇਸ ਵਿਚ ਸਾਧੂ ਦੀ ਓਟ ਵਿਚ 'ਨਾਮ' ਜਪ ਕੇ ਜਾਤ-ਜਨਮ ਦੀ ਕੁੱਲ ਗੁਲਾਮੀ ਦਾ ਜੂਲਾ ਲਾਹ ਸੁੱਟਣ ਦੀ ਪ੍ਰੇਰਨਾ ਵੀ ਦਰਜ ਹੈ। ਇਥੇ ਵਿਚਾਰਨ ਵਾਲੀ ਇਹ ਗੱਲ ਹੈ ਕਿ 'ਇਕ ਮਹਾਂਦੀਪ ਜਿਥੇ ਸਭ ਤਾਕਤਾਂ, ਆਖਿਰਕਾਰ ਇਕ ਹੀ ਸਰੋਤ ਭਾਵ 'ਅਣਦਿਖਦੇ ਸੰਸਾਰ' ਵਿਚ ਆਪਣਾ ਅੰਤਿਮ ਮੂਲ ਮੰਨਦੀਆਂ ਹੋਣ, ਉਥੇ ਨੈਤਿਕਤਾ ਅਤੇ ਤਾਕਤ ਦਾ ਪ੍ਰਵਚਨ ਭਾਵੇਂ ਉਹ ਧਾਰਮਿਕ ਮੁਹਾਵਰੇ ਵਿਚ ਲਿਖਿਆ ਹੋਵੇ, ਉਸਦੇ ਰਾਜਨੀਤਕ ਅਰਥ ਹੁੰਦੇ ਹਨ।'[21] ਭਾਰਤੀ ਉਪ ਮਹਾਂਦੀਪ ਵਿਚ ਸਭ ਸਮਾਜ, ਨਸਲਾਂ, ਕੌਮਾਂ ਧਰਮ ਨਾਲ ਸੰਬੰਧਿਤ ਹੋਣ ਕਰਕੇ ਮਨੁੱਖ ਦਾ ਮੂਲ 'ਅਣਦਿਖਦੇ ਸੰਸਾਰ' ਤੋਂ ਹੀ ਮੰਨਦੀਆਂ ਹਨ, ਇਸ ਲਈ ਭਗਤ ਰਵਿਦਾਸ ਸਮੇਤ ਹੋਰ ਵੀ ਕੁੱਲ ਬਾਣੀਕਾਰਾਂ ਦੀ ਬਾਣੀ ਦੇ ਧਾਰਮਿਕ ਮੁਹਾਵਰੇ ਦੇ ਰਾਜਨੀਤਕ ਅਰਥ ਹਨ। ਇਹ ਹੀ ਨਹੀਂ ਸਗੋਂ ਬ੍ਰਾਹਮਣੀ ਪ੍ਰਬੰਧ ਦੇ ਕੁੱਲ ਵੇਦ, ਧਰਮ-ਸ਼ਾਸਤਰ ਵੀ ਧਾਰਮਿਕ ਦੇ ਨਾਲ-ਨਾਲ ਰਾਜਨੀਤਕ ਗ੍ਰੰਥ ਹਨ ਜਿਨ੍ਹਾਂ ਰਾਹੀਂ ਨੀਵੇਂ ਸਮਾਜਾਂ ਨੂੰ ਰਾਜਨੀਤਕ ਤੌਰ 'ਤੇ ਅਧੀਨ ਬਣਾ ਕੇ ਰੱਖਿਆ ਅਤੇ ਉਨ੍ਹਾਂ ਨੂੰ ਦੱਸਿਆ ਗਿਆ ਕਿ ਉਹ ਰੱਬ ਵਲੋਂ ਹੀ ਨੀਵੇਂ ਰੱਖੇ ਗਏ ਹਨ। ਜਾਤ-ਪਾਤ ਦੇ ਢਾਂਚੇ ਅੰਦਰ ਨੀਵੇਂ ਸਮਾਜਾਂ ਵਿਚ ਰਾਜਨੀਤਕ ਚੇਤਨਾ ਪੈਦਾ ਹੋਣ ਤੋਂ ਰੋਕੀ ਜਾਂਦੀ ਸੀ। ਉਨ੍ਹਾਂ ਦੇ ਨੀਵੇਂਪਨ ਦਾ ਕਾਰਨ ਕਦੇ ਜਨਮਜਾਤ, ਕਰਮਾਂ ਦਾ ਫਲ ਕਦੇ ਸਮਾਜਿਕ ਅਤੇ ਕਦੇ (ਨਵੇਂ ਆਧੁਨਿਕ ਯੁਗ) ਵਿਚ ਆਰਥਿਕ ਮੰਨੇ ਅਤੇ ਦੱਸੇ ਗਏ। ਸਿੱਟੇ ਵਜੋਂ ਉਨ੍ਹਾਂ ਨੂੰ ਹਿੰਦੂ ਬ੍ਰਾਹਮਣੀ ਢਾਂਚੇ ਨੇ ਆਪਣੇ ਸਮਾਜ ਦੇ ਹੀ ਨੀਂਵੇਂ ਹਿੱਸੇ ਬਣਾ ਕੇ ਆਪਣੇ ਨਾਲ ਜੋੜੀ ਰੱਖਿਆ, ਉਨ੍ਹਾਂ ਦੀ ਹਿੰਦੂ ਸਮਾਜ ਨਾਲੋਂ ਵੱਖਰੀ ਪਛਾਣ ਅਤੇ ਵੱਖਰੀ ਹੋਂਦ ਦਾ ਵਿਚਾਰ ਅਜੇ ਤੱਕ ਵੀ ਸਥਾਪਿਤ ਨਹੀਂ ਹੋਣ ਦਿੱਤਾ ਹਾਲਾਂਕਿ ਭਗਤ ਨਾਮਦੇਵ[22], ਭਗਤ ਕਬੀਰ[23] ਨੇ ਨੀਵੇਂ ਸਮਾਜਾਂ ਦੀ ਹਿੰਦੂ, ਮੁਸਲਮਾਨ ਨਾਲੋਂ ਵੱਖਰੀ ਹੋਂਦ ਦੱਸੀ ਹੈ। ਅਗੋਂ ਭਗਤ

ਰਵਿਦਾਸ ਨੇ ਫਿਰ ਨੀਵੇਂ ਸਮਾਜ ਦੇ ਲੋਕਾਂ ਦੀ ਪਛਾਣ ਸਥਾਪਿਤ ਕਰਨ ਲਈ ਉਨ੍ਹਾਂ ਨੂੰ ਰਾਜਨੀਤਕ ਤੌਰ 'ਤੇ ਜਗਾਇਆ। ਉਨ੍ਹਾਂ ਦੀ ਬਾਣੀ ਵਿਚ ਰਾਜਨੀਤਕ ਆਦਰਸ਼ 'ਬੇਗਮ ਪੁਰਾ ਸਹਰ ਕੋ ਨਾਉ' ਵਾਲੇ ਸ਼ਬਦ ਵਿਚ ਪ੍ਰਗਟ ਹੋਇਆ ਹੈ। ਡਾ. ਅਮਰਜੀਤ ਸਿੰਘ ਕਾਂਗ ਅਨੁਸਾਰ 'ਇਹ ਸ਼ਬਦ ਜਿਸ ਰਾਜ ਦੇ ਸੰਕਲਪ ਦਾ ਸੂਝ ਮਾਡਲ ਪ੍ਰਸਤੁਤ ਕਰਦਾ ਹੈ, ਉਹ ਹੀ ਅਸਲ ਵਿਚ ਮਾਨਵ ਦੀ ਮੁਕਤੀ ਦਾ ਆਧਾਰ ਹੋ ਸਕਦਾ ਹੈ। ਜ਼ਾਹਰਾ ਤੌਰ 'ਤੇ ਇਸ ਸ਼ਬਦ ਨੂੰ ਅਧਿਆਤਮ ਨਾਲ ਜੋੜ ਦਿੱਤਾ ਜਾਂਦਾ ਹੈ ਪਰ ਇਸ ਸ਼ਬਦ ਦੀਆਂ ਗੁੱਝੀਆਂ ਸੰਭਾਵਨਾਵਾਂ ਅਤੇ ਸੰਕੇਤਾਂ ਵਿਚ ਇਕ ਅਜਿਹੇ ਰਾਜ ਦਾ ਸੂਝ ਮਾਡਲ ਹੈ ਜਿਸਦੇ ਸਾਰੇ ਪਸਾਰ ਲੌਕਿਕ ਹਨ। ਇਸ ਸ਼ਬਦ ਵਿਚ ਉਹ ਪਾਤਸ਼ਾਹੀ ਰੱਦ ਹੈ ਜਿਸਦੇ ਰਾਜ ਵਿਚ ਡਰ ਹੈ, ਨਾ ਬਰਾਬਰੀ ਹੈ, ਹੱਕ ਦੇ ਖੁੱਸ ਜਾਣ ਦਾ ਅੰਦੇਸ਼ਾ ਹੈ, ਬੋਲਣ ਵਿਚਰਨ ਵਿਚ ਅਜ਼ਾਦੀ ਨਹੀਂ ਹੈ।'[24] ਇਹ ਸ਼ਬਦ ਅਧਿਆਤਮਿਕ ਮੁਹਾਵਰੇ ਵਿਚ ਹੋਣ ਦੇ ਬਾਵਜੂਦ ਵੀ ਰਾਜਨੀਤਕ ਤੌਰ ਦੇ ਨੀਵੇਂ ਸਮਾਜਾਂ ਲਈ ਪ੍ਰੇਰਕ ਪਾਠ ਬਣਦਾ ਹੈ। ਪੰਜਾਬ ਅਤੇ ਪੰਜਾਬੋਂ ਬਾਹਰ ਦਲਿਤ ਮੁਕਤੀ ਦਾ ਧੁੰਦਲਾ ਜਿਹਾ ਨਾਅਰਾ 'ਬੇਗਮਪੁਰਾ' ਬਣ ਚੁੱਕਿਆ ਹੈ।

**2.3** ਸੰਸਕ੍ਰਿਤਕ ਮੁਹਾਵਰੇ ਦੇ ਉਲਟ ਭਗਤ ਰਵਿਦਾਸ ਜੀ ਦਾ ਮੁਹਾਵਰਾ ਆਮ ਕਿਰਤੀ ਲੋਕਾਂ ਦਾ ਹੈ। ਮੱਧਕਾਲੀ 'ਭਗਤਾਂ ਦੀ ਸਫਲਤਾ ਦਾ ਕਾਰਨ ਉਨ੍ਹਾਂ ਦਾ ਆਮ ਰੋਜ਼ਾਨਾ ਜ਼ਿੰਦਗੀ ਨਾਲ ਜੁੜੇ ਹੋਣਾ ਵੀ ਹੈ। ...ਉਹ ਆਪਣੀ ਗੱਲ ਲੋਕਾਂ ਦੇ ਮੁਹਾਵਰੇ, ਲੋਕਾਂ ਦੀ ਸ਼ਬਦਾਵਲੀ ਵਿਚ ਕਰਦੇ ਸਨ। ਉਨ੍ਹਾਂ ਦੇ ਵਿਚਾਰ ਕਿਰਤੀ ਲੋਕਾਂ ਦੇ ਸਮਝ ਪੈਣ ਵਾਲੇ ਸਨ।'[25] ਭਗਤ ਜੀ ਦੀ ਚਮਰਟਾ, ਗਾਂਠਿ, ਪਨਹੀ, ਰਾਂਬੀ, ਦੂਧ, ਬਛਰਾ ਆਦਿ ਆਮ ਲੋਕ ਪੱਧਰ ਦੀ ਸ਼ਬਦਾਵਲੀ ਹੈ। ਭਗਤ ਰਵਿਦਾਸ ਜੀ ਤੋਂ ਪਹਿਲੇ ਭਗਤਾਂ ਅਤੇ ਆਮ ਰਮਤੇ ਸਾਧਾਂ ਫਕੀਰਾਂ ਦੇ ਮੂੰਹੋਂ ਸੁਣੀਆਂ ਜਾਂ ਅਨੇਕਾਂ ਲੋਕਧਾਰਾਈ ਕਥਾਵਾਂ ਲੋਕਾਂ ਵਿਚ ਮਕਬੂਲ ਸਨ। ਉਨ੍ਹਾਂ ਨੂੰ ਭਗਤ ਜੀ ਨੇ ਆਪਣੀ ਪੇਸ਼ਕਾਰੀ ਦਾ ਵਸੀਲਾ ਬਣਾਇਆ ਜਾਂ ਆਮ ਲੋਕਾਂ ਦੀ ਜਾਣਕਾਰੀ ਵਾਲੇ ਚਿੰਨ੍ਹ ਚੰਦਨ, ਇਰੰਡ ਆਦਿ ਦਾ ਮੁਹਾਵਰਾ ਵਰਤਿਆ। ਵਪਾਰਕ ਕਿੱਤੇ ਨਾਲ ਜੁੜੇ ਅਨੇਕਾਂ ਪ੍ਰਸੰਗ ਵੀ ਇਸ ਬਾਣੀ ਵਿਚ ਕਾਵਿਕ ਮੁਹਾਵਰੇ ਵਜੋਂ ਪੇਸ਼ ਹੋਏ ਹਨ, ਜਿਵੇਂ :-

ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥੧॥
ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ ਰਹਾਉ ॥
ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯ੍ਯਾਪਾਰੁ ॥
ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 345)

ਇਸ ਪ੍ਰਸੰਗ ਵਿਚ ਵਪਾਰਕ ਕਿਰਿਆ ਦੀ ਗਰੀਬੀ, ਦਿੱਕਤਾਂ, ਘੇਪ ਆਦਿ ਦਾ ਜ਼ਿਕਰ ਹੈ ਪਰ ਇਥੇ ਵਿਚਾਰ ਡੂੰਘੇ ਦਾਰਸ਼ਨਿਕ ਮਸਲੇ ਦੀ ਹੋ ਰਹੀ ਹੈ। ਵਪਾਰਕ ਮੁਹਾਵਰੇ ਦੀ ਸਮਝ ਕਰਕੇ ਇਹ ਦਾਰਸ਼ਨਿਕ ਮਸਲਾ ਵੀ ਆਮ ਲੋਕਾਂ ਲਈ ਸੌਖਿਆਂ ਸਮਝਣਯੋਗ ਬਣ ਜਾਂਦਾ ਹੈ।

**2.4** ਭਗਤ ਰਵਿਦਾਸ ਨੇ ਬ੍ਰਾਹਮਣੀ ਕਿਰਦਾਰ ਦੀ ਉੱਚਤਾ ਨੂੰ ਵੰਗਾਰਨ ਦੇ ਨਾਲ-ਨਾਲ ਉਸਦੇ ਬਰਾਬਰ ਇਕ ਉੱਚਾ ਨਾਇਕ ਵੀ ਖੜ੍ਹਾ ਕੀਤਾ। ਜੋ ਏਨਾ ਇਖਲਾਕੀ ਹੈ ਕਿ ਉਸ ਦਾ ਪਿੰਡ, ਥਾਂ, ਘਰ, ਪਰਿਵਾਰ ਸਭ ਧੰਨ ਅਤੇ ਪਵਿੱਤਰ ਹੈ ਕਿਉਂਕਿ ਉਸ ਨੇ ਹੋਰ ਰਸਾਂ ਨੂੰ ਤਿਆਗ ਕੇ ਰਾਮ ਰਸ ਪੀਤਾ ਹੈ। ਇਸ ਕਰਕੇ ਭਗਤ ਰਵਿਦਾਸ ਨੇ ਇਹ ਐਲਾਨ ਕੀਤਾ ਕਿ "ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ"। ਬ੍ਰਾਹਮਣ ਲਈ ਏਨਾ ਉੱਚਾ ਕਿਰਦਾਰ ਕਾਟਵਾਂ ਅਤੇ ਦੁਖਦਾਈ ਸੀ, ਕਿਉਂਕਿ ਲੋਕ ਸਮੂਹ ਵਿਚ ਉਸਨੂੰ ਵਧੇਰੇ ਪ੍ਰਵਾਨਗੀ ਮਿਲ ਰਹੀ ਸੀ। ਬ੍ਰਾਹਮਣ ਕੋਲ "ਭਗਤ ਬਰਾਬਰਿ ਅਉਰੁ ਨ ਕੋਇ" ਮੁਹਾਵਰੇ ਨੂੰ ਰੱਦਣ ਦਾ ਕੋਈ ਅਧਾਰ ਜਾਂ ਤਰਕ ਨਹੀਂ ਸੀ। ਉਸ ਨੇ ਭਗਤ ਦੀ ਪ੍ਰਵਾਨਗੀ

ਨਿੰਦਿਆ ਅਤੇ ਭੰਡੀ ਪ੍ਰਚਾਰ ਰਾਹੀਂ ਤੋੜਨੀ ਚਾਹੀ। ਸਥਾਪਤੀ ਨਵੇਂ ਵਿਚਾਰ, ਨਵੇਂ ਨਾਇਕ ਖਿਲਾਫ ਭੰਡੀ ਪ੍ਰਚਾਰ ਨੂੰ ਇਕ ਜੁਗਤ ਵਜੋਂ ਵਰਤਦੀ ਹੈ ਤਾਂ ਕਿ ਉਨ੍ਹਾਂ ਨੂੰ ਮਾਨਸਿਕ-ਆਤਮਿਕ ਤੌਰ 'ਤੇ ਕਮਜ਼ੋਰ ਕੀਤਾ ਜਾ ਸਕੇ। 'ਨਿੰਦਾ ਪ੍ਰਚਾਰ ਨਾਲ ਵਿਰੋਧੀ ਦਾ ਖਾਤਮਾ (Cynical Subversive Propaganda) ਕਰਨ ਦੀ ਜੁਗਤ ਵਿਰੋਧੀ ਦੇ ਜਤਨਾਂ ਨੂੰ ਕਮਜ਼ੋਰ ਕਰਨ ਲਈ ਵਰਤੀ ਜਾਂਦੀ ਹੈ।'[26] ਬ੍ਰਾਹਮਣ ਨੇ ਇਸੇ ਢੰਗ ਨਾਲ ਪਹਿਲਾਂ ਭਗਤ ਕਬੀਰ, ਭਗਤ ਨਾਮਦੇਵ ਨੂੰ ਰੋਕਣਾ ਚਾਹਿਆ ਪਰ ਉਨ੍ਹਾਂ ਵੱਲੋਂ ਕਰਾਰਾ ਜਵਾਬ ਮਿਲਿਆ। ਉਸੇ ਵਿਧੀ ਨਾਲ ਭਗਤ ਰਵਿਦਾਸ ਨੂੰ ਨੀਵੀਂ ਜਾਤ ਦਾ ਕਹਿ ਕੇ ਭੰਡਿਆ। 'ਬ੍ਰਾਹਮਣਾਂ ਦਾ ਰਵਿਦਾਸ ਜੀ ਨੂੰ ਨੀਵੀਂ ਜਾਤ ਦਾ ਚੇਤਾ ਕਰਾ ਕੇ ਮਖੌਲ ਕਰਨਾ ਇਕ ਮੁਤਾਦਕ ਜਿਹੀ ਗੱਲ ਸੀ।'[27] ਪਰ ਭਗਤ ਜੀ ਇਸ ਨਿੰਦਾ ਦਾ ਢੁਕਵਾਂ ਜਵਾਬ ਆਪਣੇ ਮੁਹਾਵਰੇ ਵਿਚ ਇਉਂ ਦਿੰਦੇ ਹਨ :

ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ ਰਹਾਉ ॥
ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥੧॥
ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥
ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥੩॥
(ਸੋਰਠਿ, ਗੁਰੂ ਗ੍ਰੰਥ ਸਾਹਿਬ, ਪੰਨਾ 659)

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ ॥
ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥
ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥
ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥
ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥
(ਮਲਾਰ, ਗੁਰੂ ਗ੍ਰੰਥ ਸਾਹਿਬ, ਪੰਨਾ 1293)

ਬ੍ਰਾਹਮਣ ਨੇ ਭਗਤ ਰਵਿਦਾਸ ਜੀ ਦੀ ਨਿੰਦਾ ਰਾਹੀਂ ਲੋਕਾਂ ਦੇ ਭਾਵਕ ਹੁੰਗਾਰੇ ਨੂੰ ਆਪਣੇ ਪੱਖ ਵਿਚ ਕਰਨਾ ਚਾਹਿਆ। ਪਰ ਭਗਤ ਜੀ ਆਪਣੇ ਮੋੜਵੇਂ ਜਵਾਬ ਵਿਚ ਬ੍ਰਾਹਮਣ ਨੂੰ ਹੀ ਆਪਣੇ ਸਾਹਮਣੇ ਡੰਡੌਤ ਕਰਾ ਦਿੰਦੇ ਹਨ। ਬ੍ਰਾਹਮਣ ਦੁਆਰਾ ਕੀਤਾ ਭਗਤ ਜੀ ਦਾ ਵਿਰੋਧ ਤਾਂ ਕਮਜ਼ੋਰ ਹੋਣ ਕਰਕੇ ਕੋਈ ਘਾਟਾ ਨਾ ਪਾ ਸਕਿਆ ਪਰ ਭਗਤ ਰਵਿਦਾਸ ਨੇ ਜੋ ਨਿੰਦਕ ਨੂੰ ਕਿਹਾ ਉਸ ਨੇ ਸਭ ਧਰਮ, ਕਰਮ, ਦਾਨ, ਪੁੰਨ, ਪੂਜਾ ਪਾਠ ਨੂੰ ਬੇਅਰਥ ਕਰ ਦਿੱਤਾ :

ਜੇ ਓਹੁ ਅਠਸਠਿ ਤੀਰਥ ਨ੍ਹਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥
ਜੇ ਓਹੁ ਕੂਪ ਤਟਾ ਦੇਵਾਵੈ ॥ ਕਰੈ ਨਿੰਦ ਸਭ ਬਿਰਥਾ ਜਾਵੈ ॥੧॥
ਸਾਧ ਕਾ ਨਿੰਦਕੁ ਕੈਸੇ ਤਰੈ ॥ ਸਰਪਰ ਜਾਨਹੁ ਨਰਕ ਹੀ ਪਰੈ ॥੧॥ ਰਹਾਉ ॥
ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥
ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀ ਗੁਨੈ ॥੨॥
ਜੇ ਓਹੁ ਅਨਿਕ ਪ੍ਰਸਾਦ ਕਰਾਵੈ ॥ ਭੂਮਿ ਦਾਨ ਸੋਭਾ ਮੰਡਪਿ ਪਾਵੈ ॥
ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥
ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪਰਗਟਿ ਪਾਹਾਰਾ ॥
ਨਿੰਦਕੁ ਸੋਧਿ ਸਾਧਿ ਬੀਚਾਰਿਆ ॥ ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥੪॥
(ਗੁਰੂ ਗ੍ਰੰਥ ਸਾਹਿਬ, ਪੰਨਾ 875)

ਨਿੰਦਾ ਦੇ ਇਸ ਉੱਤਰ ਵਿਚੋਂ ਬ੍ਰਾਹਮਣ ਦਾ ਬੇਹੱਦ ਘਟੀਆ ਕਿਰਦਾਰ ਉਜਾਗਰ ਹੁੰਦਾ ਹੈ। ਇਕ ਇਤਿਹਾਸਕ ਤੱਥ ਇਹ ਵੀ ਲੱਭਦਾ ਹੈ ਕਿ 'ਕੁਲਖੇਤ' (ਕੁਰੂਕਸ਼ੇਤਰ) ਦੇ ਸੂਰਜ ਗ੍ਰਹਿਣ ਦੇ ਨਹਾਉਣ ਵੇਲੇ ਲੋਕ ਬ੍ਰਾਹਮਣਾਂ ਨੂੰ ਆਪਣੀਆਂ ਔਰਤਾਂ ਸ਼ਿੰਗਾਰ ਕੇ ਭੇਟ ਕਰਦੇ ਸੀ। ਅਜਿਹਾ ਗੈਰ-ਮਨੁੱਖੀ ਅਤੇ ਬਦਨਾਮ ਕਿਰਦਾਰ ਭਗਤ ਜੀ ਵਰਗੀ ਉੱਚੇ ਸ਼ਖਸ ਸਾਹਮਣੇ ਟਿਕ ਨਹੀਂ ਸੀ ਸਕਦਾ। ਭਗਤ ਰਵਿਦਾਸ ਜੀ ਬ੍ਰਾਹਮਣ ਦੇ ਨਿੰਦਾ ਪ੍ਰਚਾਰ ਨੂੰ ਹੋਰ ਨਿਗੂਣਾ ਕਰ ਦਿੰਦੇ ਹਨ, ਜਦੋਂ ਉਹ 'ਦਾਰਿਦ ਜਾਂ ਗਰੀਬ' ਹੋਣ ਦੇ ਮਿਹਣੇ ਨੂੰ ਮੋੜਨ ਲਈ ਰੱਬ ਨੂੰ ਇਹ ਕਹਿੰਦੇ ਹਨ ਕਿ 'ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ॥ ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ॥' ਬ੍ਰਾਹਮਣ ਜਿਨ੍ਹਾਂ ਅਠਾਰਾਂ ਸਿਧੀਆਂ ਲਈ ਮੂਰਖਾਂ ਦੇ ਲਾਰੇ ਲਾਉਂਦਾ ਉਨ੍ਹਾਂ ਨੂੰ ਭਗਤ ਜੀ 'ਕਰ ਤਲੈ' ਦੇ ਮੁਹਾਵਰੇ ਨਾਲ ਆਪਣੀ ਮੁੱਠੀ ਵਿਚ ਦੱਸਦੇ ਹਨ।

2.5 ਗੁਰਬਾਣੀ ਵਿਚ 'ਮਨੁੱਖੀ ਜੂਨ ਦੇ ਬਾਕੀਆਂ ਦੀ ਸਿਕਦਾਰ ਹੋਣਾ' ਕਹਿਣ ਦੇ ਵਿਚ ਇਹ ਸ਼ਰਤ ਵੀ ਹੈ ਕਿ ਮਨੁੱਖ ਕਰਮ ਨਾਲ ਉੱਤਮ ਹੈ। ਇਹ ਕਰਮ ਬ੍ਰਾਹਮਣ ਵਰਗਾ ਨਹੀਂ ਸਗੋਂ ਇਹ ਇਖਲਾਕ, ਕਿਰਤ, ਸੰਗਤ ਅਤੇ ਗਿਆਨ ਨਾਲ ਸੰਬੰਧਿਤ ਹੈ। ਬਾਣੀ ਭਗਤ ਰਵਿਦਾਸ ਜੀ ਵਿਚ 'ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ' ਅਤੇ 'ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ' ਰਾਹੀਂ ਮਨੁੱਖ ਨੂੰ ਮਾੜੀ ਸੰਗਤ ਤਿਆਗ ਕੇ ਮਨੁੱਖੀ ਜੀਵਨ ਨੂੰ ਅਰਥ ਲਾਉਣ ਦੇ ਉਪਦੇਸ਼ ਦਿੱਤੇ ਹਨ। ਪਰ ਜੇ ਮਨੁੱਖ ਨੈਤਿਕ-ਧਾਰਮਿਕ ਫਰਜ਼ ਨਹੀਂ ਸਮਝਦਾ ਅਤੇ ਭੇਖ, ਪਾਖੰਡ, ਲੁੱਟ, ਜੋਰ-ਜਬਰ ਆਦਿ ਕਰਦਾ ਹੈ ਤਾਂ ਉਸ ਲਈ ਭਗਤ ਰਵਿਦਾਸ ਜੀ ਇਹ ਮੁਹਾਵਰਾ ਵਰਤਦੇ ਹਨ :

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥
ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 487)

'ਮਾਟੀ ਕੋ ਪੁਤਰਾ' ਮੁਹਾਵਰਾ ਮਨੁੱਖੀ ਛਿਣਭੰਗਰਤਾ ਦੇ ਅਰਥਾਂ ਵਿਚ ਲੋਕ ਸਮੂਹ ਵਿਚ ਪ੍ਰਵਾਨ ਹੈ। ਇਸ ਪ੍ਰਸੰਗ ਵਿਚ 'ਕੈਸੇ ਨਚਤੁ ਹੈ', 'ਦਉਰਿਓ ਫਿਰਤੁ ਹੈ', 'ਗਰਬ ਕਰਤ ਹੈ', 'ਰੋਵਨ ਲਗਤ ਹੈ' ਸਾਰੇ ਮੁਹਾਵਰੇਦਾਰ ਵਾਕੰਸ਼ ਹਨ ਜੋ ਮਨੁੱਖੀ ਮਨ ਦੀ 'ਕੁਝ ਹਾਸਲ ਕਰਨ' ਅਤੇ 'ਖੋ ਜਾਣ' ਤੋਂ ਮਗਰੋਂ ਦੀ ਹਾਲਤ ਦੱਸਦੇ ਹਨ। ਭਗਤ ਜੀ ਇਕ ਪਾਸੇ ਤਕੜੇ ਹੰਕਾਰੀ 'ਤੇ ਦੋਸ਼ ਲਾਉਂਦੇ ਹਨ ਤੇ ਦੂਜੇ ਪਾਸੇ ਨੀਵੇਂ ਸਮਝੇ ਜਾਂਦੇ ਲੋਕਾਂ ਸਾਹਮਣੇ ਉੱਚਿਆਂ ਨੂੰ ਨੀਵਾਂ ਕਰਦੇ ਹਨ, ਉਨ੍ਹਾਂ ਦੇ ਇਖਲਾਕੀ ਨੀਵੇਂਪਣ ਨੂੰ ਅਤੇ ਕੁਦਰਤੀ ਬਰਾਬਰੀ ਨੂੰ ਪ੍ਰਗਟ ਕਰਦੇ ਹਨ।

2.6 ਭਗਤ ਬਾਣੀ ਦਾ ਮੂਲ ਮੁਹਾਵਰਾ ਧਾਰਮਿਕ-ਅਧਿਆਤਮਿਕ ਹੈ। ਧਾਰਮਿਕ-ਅਧਿਆਤਮਿਕ ਪ੍ਰਸੰਗ ਵਿਚ ਪਰਮਾਤਮਾ ਕੇਂਦਰੀ ਚਿੰਨ੍ਹ ਹੈ ਜਿਸ ਦੇ ਪਸਾਰੇ ਦੀ ਤਾਕਤ, ਸਮਰੱਥਾ ਅਤੇ ਗੁਣਾਂ ਦੇ ਪੈਂਤੜੇ ਤੋਂ ਹੀ ਇਨ੍ਹਾਂ ਭਗਤਾਂ ਨੇ ਆਰਥਿਕ, ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਪ੍ਰਬੰਧ ਨੂੰ ਵੰਗਾਰਿਆ ਹੈ। ਸਮਕਾਲ ਵਿਚ ਖਰਾਬਰ ਦੀਆਂ ਧਿਰਾਂ ਦੇ ਮੁਹਾਵਰੇ ਸੰਸਕ੍ਰਿਤ ਜਾਂ ਅਰਬੀ ਫਾਰਸੀ ਭਾਖਾਵਾਂ ਵਿਚ ਸੀ। ਸੰਸਕ੍ਰਿਤ ਮੁਹਾਵਰਾ ਬ੍ਰਾਹਮਣ ਦਾ ਸੀ। ਭਗਤਾਂ ਦਾ ਮੂਲ ਖਾਸਾ ਇਹ ਸੀ ਕਿ ਇਨ੍ਹਾਂ ਨੇ ਪੂਰਵਲੇ ਧਰਮਾਂ ਨਾਲ ਆਪਣਾ ਕੋਈ ਨਾਤਾ ਨਹੀਂ ਦੱਸਿਆ ਸਗੋਂ ਆਪਣੇ ਆਪ ਨੂੰ ਮੁਕਤ ਮੰਨਿਆ। 'ਮਾਨਸਿਕ ਹਾਲਤ ਤੋਂ ਮੁਕਤ ਅਤੇ ਨਵੇਂ ਸਾਖਸੀ ਰੂਪ ਵਿਚ ਉਭਰੀ ਇਹ ਲੋਕਾਈ ਆਪਣੇ ਸਹਿਜ ਅਨੁਭਵ, ਸਹਿਜ ਚਿੰਤਨ ਅਤੇ ਸਹਿਜ ਪੇਸ਼ਕਾਰੀ ਲਈ ਵੀ ਮੁਕਤ ਹੋ ਜਾਂਦੀ ਹੈ। ਉਹ ਉੱਚੀ ਜਾਤ ਦੀ ਭਾਖਾਈ ਪਕੜ, ਸਾਹਿ

ਸ਼ਾਸਤਰ ਅਤੇ ਥੋਪੇ ਹੋਏ ਸਮਾਜਿਕ ਨੈਤਿਕ ਮਰਿਆਦਾ ਪ੍ਰਬੰਧ ਤੋਂ ਵੀ ਮੁਕਤ ਹੋ ਜਾਂਦਾ ਹੈ। ਉਹ ਆਪਣੇ ਸਹਿਜ ਪੇਂਡੂ ਗੀਤਾਂ, ਗਾਥਾਵਾਂ, ਕਥਨਾਂ, ਤੁਕਾਂ ਆਦਿ ਨੂੰ ਵੀ ਸੰਸਕ੍ਰਿਤ ਤੋਂ ਪਰੇ ਆਪਣੀ ਪੇਂਡੂ ਭਾਖਾ ਵਿਚ ਪ੍ਰਗਟ ਕਰਨ ਲਈ ਮਾਨਸਿਕ ਰੂਪ ਵਿਚ ਆਜ਼ਾਦ ਹੋ ਜਾਂਦਾ ਹੈ।'[28] ਇਸ ਆਜ਼ਾਦ ਹਾਲਤ ਵਿਚੋਂ ਭਗਤ ਰਵਿਦਾਸ ਦੇ ਪਰਮਾਤਮਾ ਨਾਲ ਜੋ ਸਬੰਧ ਹਨ, ਉਹ ਕਈ ਤਰ੍ਹਾਂ ਦੇ ਵੱਖੋ-ਵੱਖ ਮੁਹਾਵਰਿਆਂ ਵਿਚ ਪੇਸ਼ ਹੁੰਦੇ ਹਨ :

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 93)

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥
ਮਾਧਉ ਸਤਸੰਗਤਿ ਸਰਨਿ ਤੁਮ੍ਹਾਰੀ ॥
ਹਮ ਅਉਗਨ ਤੁਮ੍ਹ ਉਪਕਾਰੀ ॥੧॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 486)

ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥
(ਗੁਰੂ ਗ੍ਰੰਥ ਸਾਹਿਬ, ਪੰਨਾ 487)

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 658)

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ... ॥
(ਗੁਰੂ ਗ੍ਰੰਥ ਸਾਹਿਬ, ਪੰਨਾ 694)

ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥
ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 694)

ਭਗਤ ਜੀ ਇਨ੍ਹਾਂ ਤੁਕਾਂ ਵਿਚ 'ਪ੍ਰੇਮ ਕੀ ਜੇਵਰੀ' ਦੇ ਮੁਹਾਵਰੇ ਰਾਹੀਂ ਅਧਿਆਤਮਿਕ ਰਿਸ਼ਤੇ ਨੂੰ ਬਿਆਨਦੇ ਹਨ ਜੋ 'ਸੋਨੇ ਅਤੇ ਕੜੇ', 'ਜਲ ਅਤੇ ਤਰੰਗ' ਵਰਗਾ ਅਭੇਦ ਗੁਣੀ ਹੈ। ਭਗਤ ਜੀ ਆਪਣੇ ਪ੍ਰੇਮ ਦੀ ਕੀਮਤ ਵੀ ਮੁਹਾਵਰੇਦਾਰ ਰੂਪ ਵਿਚ 'ਜੀਅ ਸਟੈ' ਅਰਥਾਤ 'ਜਿੰਦ ਦਾ ਸੱਟਾ' ਦੱਸਦੇ ਹਨ। ਇਸਦੇ ਉਲਟ ਬ੍ਰਾਹਮਣ ਦਾ ਆਪਣੇ ਦੇਵਤੇ ਨਾਲ ਸਬੰਧ 'ਦਾਨ ਪੁੰਨ ਦੇ ਵੱਟੇ' ਦਾ ਹੈ।

**2.7** ਮੱਧਕਾਲ ਵਿਚ ਕਾਵਿਮਈ ਪੇਸ਼ਕਾਰੀ ਦੀ ਇਕ ਜੁਗਤ 'ਉਲਟਵਾਸੀ' ਵੀ ਚਾਲੂ ਸੀ। 'ਉਲਟਵਾਸੀ' ਨੂੰ ਕਈਆਂ ਨੇ ਕਾਵਿਰੂਪ ਹੀ ਮੰਨਿਆ ਹੈ ਪਰ ਅਸਲ ਵਿਚ ਇਹ ਇਕ ਕਾਵਿ-ਮੁਹਾਵਰਾ ਹੈ, ਜਿਸ ਵਿਚ ਆਮ ਜੀਵਨ ਅਤੇ ਕੁਦਰਤ ਦੇ ਚਿੰਨ੍ਹ ਉਲਟ ਕਾਰਜ ਕਰਦੇ ਦਿਖਦੇ ਹਨ। 'ਉਲਟਵਾਸੀਆਂ ਵਿਚ ਅਧਿਆਤਮਿਕ ਵਿਚਾਰਾਂ ਨੂੰ ਲੋਕਾਂ ਦੇ ਉਲਟ ਢੰਗ ਨਾਲ ਵਰਨਣ ਕੀਤਾ ਜਾ ਸਕਦਾ ਹੈ। ਸੰਸਾਰਕ ਮਾਣ ਮਰਿਆਦਾਵਾਂ, ਵਿਧੀ ਵਿਧਾਨਾਂ, ਕੁਦਰਤੀ ਨੇਮਾਂ ਨੂੰ ਉਲਟਾ ਦਿੱਤਾ ਜਾਂਦਾ ਹੈ। ਉਲਟਵਾਸੀ ਦਾ ਸਬੰਧ ਸਧਾਰਨ ਲੋਕਾਂ ਨਾਲ ਵਧੇਰੇ ਹੁੰਦਾ ਹੈ। ਸੰਸਾਰ ਦੇ ਕਾਇਆ ਕਲਪਾਂ, ਦੁੱਖਾਂ-ਕਲੇਸ਼ਾਂ ਵਿਚ ਫਸੀ ਜਨਤਾ ਨੂੰ ਸੰਤ ਉਲਟਵਾਸੀ ਦੁਆਰਾ ਸਮਝਾ ਕੇ ਸੁਚੇਤ ਕਰਦੇ ਹਨ।'[29] ਬਾਣੀ ਭਗਤ ਰਵਿਦਾਸ ਜੀ ਵਿਚ ਵੀ ਉਲਟਵਾਸੀ ਮੁਹਾਵਰੇ ਵਿਚ ਇਕ ਇਹ ਸ਼ਬਦ ਪੇਸ਼ ਹੋਇਆ ਹੈ :-

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥੧॥
ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ ॥੧॥ ਰਹਾਉ ॥
ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥
ਬੰਕੇ ਬਾਲ ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥
ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥੪॥
ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥੫॥੬॥

(ਗੁਰੂ ਗ੍ਰੰਥ ਸਾਹਿਬ, ਪੰਨਾ 659)

ਇਸ ਸ਼ਬਦ ਵਿਚ ਮਨੁੱਖ ਦੀ ਸਰੀਰਕ-ਜੈਵਿਕ ਬਣਤਰ ਅਤੇ ਮਨੁੱਖ ਵੱਲੋਂ ਬਣਾਈਆਂ ਜਾਣ ਵਾਲੀਆਂ ਬਾਹਰੀ ਬਣਤਰਾਂ 'ਊਚੇ ਮੰਦਰ' ਤੇ 'ਜਾਤ ਪਾਤ ਦੇ ਢਾਂਚੇ' ਆਦਿ ਦੀ ਤੁਲਨਾ ਇਕ ਉਪਦੇਸ਼ਕ ਜੁਗਤ ਵਜੋਂ ਪੇਸ਼ ਹੋਈ ਹੈ। ਉਪਦੇਸ਼-ਇਹ ਹੈ ਕਿ ਮਨੁੱਖ ਆਪਣੇ ਵੱਲੋਂ ਬਣਾਈਆਂ ਜਾਣ ਵਾਲੀਆਂ ਬਾਹਰੀ ਚੀਜ਼ਾਂ ਨੂੰ ਤਾਂ ਵਧੇਰੇ ਮਿਆਰੀ ਬਣਾਉਣ ਦਾ ਜਤਨ ਕਰਦਾ ਹੈ ਪਰ ਉਮਦੀ ਆਪਣੀ ਕੋਈ ਮਿਆਦ ਨਾ ਹੋਣ, ਦੇਹ ਦੀ ਚਲਾਇਮਾਨਤਾ ਦਾ ਪਤਾ ਨਹੀਂ। ਭਗਤ ਰਵਿਦਾਸ ਜੀ 'ਜੈਸੇ ਤਰਵਰ ਪੰਖਿ ਬਸੇਰਾ', 'ਸਾਢੇ ਤੀਨਿ ਹਾਥ ਤੇਰੀ ਸੀਵਾਂ' ਦੀਆਂ ਸੱਚਾਈਆਂ ਰਾਹੀਂ ਮਨੁੱਖ ਨੂੰ ਹਲੂਣਦੇ ਹਨ। ਪ੍ਰੋ. ਰਾਜਮਣਿ ਸ਼ਰਮਾ ਇਸ ਸ਼ਬਦ ਬਾਰੇ ਲਿਖਦੇ ਹਨ ਕਿ, "ਰਵਿਦਾਸ ਦੀ ਉਲਟਵਾਸੀ ਉਸਦੇ ਡੂੰਘੇ ਅਨੁਭਵ ਦੀ ਗਵਾਹ ਹੈ।... ਜਿਸ ਵਿਚ ਪ੍ਰਤੀਕਾਂ ਦੇ ਪਿੱਛੇ ਲੁਕੇ ਅਰਥਾਂ ਦੇ ਪਰਗਟ ਹੋਣ ਤੇ ਜ਼ਿੰਦਗੀ ਅਤੇ ਸਾਧਨਾ ਸੰਬੰਧੀ ਉਸਦੇ ਅਨੁਭਵ ਦੇ ਭੇਦ ਦਾ ਉਦਘਾਟਨ ਹੋ ਜਾਂਦਾ ਹੈ।"[30]

**2.9** ਮੁਹਾਵਰੇ ਦੀ ਬਣਤਰ ਬਾਰੇ ਗੱਲ ਕਰਦਿਆਂ ਵਿਦਵਾਨਾਂ ਨੇ ਇਸ ਦੀਆਂ ਰਚਨਾ ਕਿਸਮਾਂ ਬਾਰੇ ਦੱਸਿਆ ਹੈ। ਉਨ੍ਹਾਂ ਵਿਚੋਂ 'ਕਿਰਿਆ, ਮੁਹਾਵਰਾ, ਸਬੰਧਕ ਸਹਿਤ ਵਿਸ਼ੇਸ਼ਣ ਮੁਹਾਵਰਾ, ਇਕੱਲਾ ਨਾਂਵ ਰੂਪੀ, ਨਾਂਵ ਅਤੇ ਵਿਸ਼ੇਸ਼ ਸਹਿਤ, ਦੋ ਸ਼ਬਦੀ ਵਿਸ਼ੇਸ਼ਣ ਮੁਹਾਵਰਾ, ਇਕ ਸ਼ਬਦੀ ਵਿਸ਼ੇਸ਼ਣ ਆਦਿ'[31] ਮੁੱਖ ਕਿਸਮਾਂ ਹਨ। ਬਾਣੀ ਭਗਤ ਰਵਿਦਾਸ ਜੀ ਦੇ ਮੁਹਾਵਰਿਆਂ ਵਿਚ ਕੁਝ ਅਜਿਹੀਆਂ ਕਿਸਮਾਂ ਮਿਲਦੀਆਂ ਹਨ। ਇਤਿਹਾਸਕ, ਮਿਥਿਹਾਸਕ ਅਤੇ ਲੋਕਧਾਰਾਈ ਪ੍ਰਸੰਗਾਂ ਨਾਲ ਜੁੜੇ ਇਕੱਲੇ ਨਾਂਵ ਹੀ ਮੁਹਾਵਰੇ ਵਜੋਂ ਭਗਤ ਜੀ ਦੀ ਬਾਣੀ ਵਿਚ ਪੇਸ਼ ਹਨ :-

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 486)

ਇਸ ਪਾਠ ਵਿਚ ਆਏ ਮ੍ਰਿਗ, ਮੀਨ, ਭ੍ਰਿੰਗ, ਪਤੰਗ ਅਤੇ ਕੁੰਚਰ ਇਕ ਸ਼ਬਦੀ ਮੁਹਾਵਰੇ ਹਨ, ਹਰੇਕ ਨਾਲ ਇਕ ਇਕ ਵਿਕਾਰ ਐਬ ਜੁੜਿਆ ਹੋਇਆ ਹੈ। 'ਹਾਰਨ ਨੂੰ ਘੰਡੇਹੇੜੇ ਦਾ ਨਾਦ ਸੁਣਨ ਦਾ ਰਸ, ਮੀਨ ਨੂੰ ਜੀਭ ਦਾ ਚਸਕਾ, ਭੌਰੇ ਨੂੰ ਫੁੱਲ ਸੁੰਘਣ ਦੀ ਬਾਣ, ਪਤੰਗ ਦਾ ਦੀਵੇ ਉੱਤੇ ਸੜ ਮਰਨਾ, ਹਾਥੀ ਨੂੰ ਕਾਮ ਵਾਸ਼ਨਾ'[32] ਦੀ ਲਲਕ ਹੈ। ਇਨ੍ਹਾਂ ਪ੍ਰਵਾਨਤ ਸਿੱਟਿਆਂ ਪਿੱਛੇ ਕਥਾਵਾਂ ਦੇ ਹੋਰ ਵੀ ਲੰਬੇ ਪ੍ਰਸੰਗ ਹਨ। ਇਥੇ ਆਏ ਇਕ ਨਾਵੀਂ ਮੁਹਾਵਰੇ ਕਥਾਵਾਂ ਅਤੇ ਉਪਦੇਸ਼ਾਂ ਦੇ ਚਿੰਨ੍ਹਕ ਹਨ। ਮਨੁੱਖ ਦੇ ਪੰਜ ਵਿਕਾਰਾਂ ਦਾ ਸਿੱਟਾ ਸਮਝਾਉਣ ਲਈ ਭਗਤ ਜੀ ਨੇ ਇਕ ਸ਼ਬਦੀ ਮੁਹਾਵਰਾ ਵਰਤਿਆ ਜੋ ਇਕ ਸਿੱਖਿਆ ਦੇ ਨਾਲ-ਨਾਲ ਇਕ ਵਡੇਰੇ ਪ੍ਰਸੰਗ ਦੀ ਵੀ ਜਾਣਕਾਰੀ ਦਿੰਦਾ ਹੈ। ਇਤਿਹਾਸਕ, ਮਿਥਿਹਾਸਕ ਦੌਰ ਵਿਚ ਕਈ ਵਾਰ ਇਕੋ ਸ਼ਬਦ (ਚਿੰਨ੍ਹ) ਨਾਲ ਇਕ ਤੋਂ ਵੱਧ ਪ੍ਰਸੰਗ ਦੀ ਵੀ ਜਾਣਕਾਰੀ ਦਿੰਦਾ ਹੈ। ਇਤਿਹਾਸਕ, ਮਿਥਿਹਾਸਕ ਦੌਰ ਵਿਚ ਕਈ ਵਾਰ ਇਕੋ ਸ਼ਬਦ (ਚਿੰਨ੍ਹ)

ਨਾਲ ਇਕ ਤੋਂ ਵੱਧ ਪ੍ਰਸੰਗ ਵੀ ਜੁੜ ਜਾਂਦੇ ਹਨ ਜਿਵੇਂ ਉਪਰਲੇ ਪਾਠ ਵਿਚ ਕੁੰਚਰ (ਹਾਥੀ) ਕਾਮ ਦਾ ਪ੍ਰਤੀਕ ਹੈ। ਪਰ ਇਸੇ ਬਾਣੀ ਵਿਚ ਹੀ ਇਹ ਚਿੰਨ੍ਹ ਦੋ ਹੋਰ ਪ੍ਰਸੰਗਾਂ ਦੇ ਅਰਥਾਂ ਵਜੋਂ ਵੀ ਆਇਆ ਹੈ ਇਕ ਥਾਂ ਤੇ 'ਕੁੰਚਰ ਇਸ਼ਨਾਨ' ਦੇ ਮੁਹਾਵਰੇ ਵਿਚ, ਦੂਜੀ ਥਾਂ ਤੇ ਪੁਰਾਣ ਕਥਾ ਮੁਤਾਬਕ ਗਜ ਇਕ ਗੰਧਰਭ ਸੀ ਜੋ ਸਰਾਪ ਕਰਕੇ ਕੁੰਚਰ ਬਣ ਗਿਆ ਅਤੇ ਵਰੁਣ ਦੇਵਤੇ ਦੇ ਤਲਾਅ ਵਿਚ ਉਸਨੂੰ ਤੇਂਦੂਆ ਨਿਗਲਣ ਲੱਗਿਆ ਪਰ ਕੁੰਚਰ ਦੀ ਅਰਾਧਨਾ ਕਰਕੇ ਭਗਵਾਨ ਨੇ ਉਸਨੂੰ ਤੇਂਦੂਏ ਤੋਂ ਮੁਕਤ ਕਰਾ ਲਿਆ। ਇਨ੍ਹਾਂ ਪ੍ਰਸੰਗਾਂ ਦਾ ਲੜੀਵਾਰ ਹਵਾਲਾ ਇਹ ਹੈ :-

1. ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧ ਬਿਕਾਰ ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥

(ਗੁਰੂ ਗ੍ਰੰਥ ਸਾਹਿਬ, ਪੰਨਾ 346)

2. ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸ ॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 1124)

ਉੱਪਰ ਦਿੱਤੇ ਹਵਾਲੇ ਵਿਚ 'ਅਜਾਮਲ' (ਕਨੌਜ ਦਾ ਦੁਰਾਚਾਰੀ ਬ੍ਰਾਹਮਣ ਸੀ ਜੋ ਆਪਣੇ ਪੁੱਤ ਨਰਾਇਣ ਦਾ ਨਾਂ ਲੈਣ ਕਰਕੇ ਹੀ ਮੁਕਤ ਹੋ ਗਿਆ) ਅਤੇ 'ਪਿੰਗਲਾ' (ਜਨਕਪੁਰੀ ਦੀ ਗਨਕਾ ਜਿਸਨੇ ਆਪਣਾ ਕਾਮੁਕ ਮੋਹ ਰੱਬ ਵਿਚ ਬਦਲ ਕੇ ਮੁਕਤੀ ਹਾਸਲ ਕਰ ਲਈ) ਖਾਸ ਨਾਵੀਂ ਮੁਹਾਵਰੇਦਾਰ ਚਿੰਨ੍ਹ ਹਨ। ਵਿਚਾਰ ਅਧੀਨ ਬਾਣੀ ਵਿਚ ਖਾਸ ਨਾਵਾਂ ਦੀ ਪੇਸ਼ਕਾਰੀ ਹੋਰ ਬਦਲਵੇਂ ਸੁਹਜਮਈ ਮੁਹਾਵਰੇਦਾਰ ਰੂਪਾਂ ਵਿਚ ਵੀ ਹੋਈ ਹੈ :-

ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਂਮੀ ॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 710)

ਇਥੇ 'ਅਹੱਲਿਆ' ਦੀ ਥਾਂ 'ਗੋਤਮ ਨਾਰਿ', 'ਸ਼ਿਵ' ਦੀ ਥਾਂ ਦੋ ਵੱਖੋ-ਵੱਖਰੇ ਰੂਪ 'ਉਮਾਪਤਿ ਸ੍ਵਾਮੀ (ਪਾਰਵਤੀ ਦਾ ਪਤੀ)' ਤੇ 'ਸੀਸੁ ਧਰਨਿ'[33] ਅਤੇ 'ਇੰਦਰ' ਵਾਸਤੇ 'ਸਹਸ ਭਗ ਗਾਂਮੀ' ਵਰਤੇ ਹਨ। ਮਿਥਿਹਾਸਕ ਪਾਤਰਾਂ ਦੇ ਨਾਵਾਂ ਦੀ ਇਹ ਕਾਵਿਮਈ ਮੁਹਾਵਰੇਦਾਰ ਵਰਤੋਂ ਨਾਲ ਭਗਤ ਜੀ ਦੀ ਬਾਣੀ ਹੋਰ ਸੁਹਜਮਈ ਹੋ ਜਾਂਦੀ ਹੈ।

**2.10** ਲੋਕ-ਸਾਹਿਤ ਵਿਚ ਮੁਹਾਵਰੇ ਦੇ ਪ੍ਰਵਾਨ ਪਾਠਾਂ ਨੂੰ ਵੀ ਸਾਹਿਤ ਵਿਚ ਜੁਗਤਾਂ ਵਜੋਂ ਵਰਤ ਲਿਆ ਜਾਂਦਾ ਹੈ ਕਿਉਂਕਿ ਮੁਹਾਵਰੇ ਰਚਨਾ ਦੀ ਬੋਲੀ ਵਿਚ 'ਸਵਾਦ ਭਰਦੇ ਹਨ, ਬੋਲੀ ਵਿਚ ਸੰਕੋਚ ਪੈਦਾ ਕਰਦੇ ਹਨ।... ਮੁਹਾਵਰੇ ਗੱਲ ਨੂੰ ਵਧੇਰੇ ਦਿਲਖਿੱਚਵਾਂ ਅਤੇ ਮਿੱਠਾ ਬਣਾਉਂਦੇ ਹਨ।'[34] ਭਗਤ ਰਵਿਦਾਸ ਬਾਣੀ ਵਿਚ ਮੁਹਾਵਰਿਆ ਦੀ ਭਰਪੂਰ ਵਰਤੋਂ ਹੋਈ ਹੈ, ਜੋ ਬਾਣੀ ਨੂੰ ਸੁਆਦਲਾ ਅਤੇ ਅਰਥਾਂ ਨੂੰ ਸਪਸ਼ਟ ਬਣਾਉਂਦੀ ਹੈ। ਬਾਣੀ ਵਿਚ ਆਏ ਕੁਝ ਮੁਹਾਵਰਿਆਂ ਦੇ ਹਵਾਲੇ ਪੇਸ਼ ਹਨ :-

ਕਹਿ ਰਵਿਦਾਸ ਖਲਾਸ ਚਮਾਰਾ ॥

(ਗੁਰੂ ਗ੍ਰੰਥ ਸਾਹਿਬ, ਪੰਨਾ 345)

ਜਨਮ ਜਨਮ ਕੇ ਕਾਟੇ ਕਾਗਰ ॥੧॥

(ਗੁਰੂ ਗ੍ਰੰਥ ਸਾਹਿਬ, ਪੰਨਾ 487)

ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥

(ਗੁਰੂ ਗ੍ਰੰਥ ਸਾਹਿਬ, ਪੰਨਾ 659)

ਰਾਮ ਨਾਮੁ ਬਿਨੁ ਬਾਜੀ ਹਾਰੀ ॥੪॥

(ਗੁਰੂ ਗ੍ਰੰਥ ਸਾਹਿਬ, ਪੰਨਾ 659)

ਦੂਰਿ ਗਵਨੁ ਸਿਰ ਊਪਰਿ ਮਰਨਾ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 793)

ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 794)

ਬਿਨੁ ਦੁਆਰੇ ਤ੍ਰੈ ਲੋਕ ਸਮਾਇ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1167)

ਪਾਛੈ ਕਿਸਹਿ ਪੁਕਾਰਹਿ ਪੀਉ ਪੀਉ ॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 1196)

ਜੇ ਸਾਹਿਤ ਲੋਕ-ਸਾਹਿਤ ਦੇ ਕੁਝ ਰੂਪਾਂ ਨੂੰ ਵਰਤਦਾ ਹੈ ਤਾਂ ਮੋੜਵੇਂ ਰੂਪ ਵਿਚ ਲੋਕ-ਸਾਹਿਤ ਵਿਚ ਹਿੱਸਾ ਵੀ ਪਾਉਂਦਾ ਹੈ। ਮਹਾਨ ਸੱਚਾਈਆਂ, ਸਮੂਹਕ ਅਵਚੇਤਨ ਦੀ ਪੇਸ਼ਕਾਰੀ ਕਰਦੇ ਪ੍ਰਸੰਗ, ਤੁਕਾਂ, ਵਾਕੰਸ਼ ਆਦਿ ਜੋ ਸਿਰਜਣਾ ਵਿਚ ਰੂਪ ਧਾਰਦੇ ਹਨ ਉਹ ਕੁਝ ਚਿਰ ਬੀਤੇ ਤੋਂ ਅਖੌਤਾਂ ਅਤੇ ਮੁਹਾਵਰਿਆਂ ਦਾ ਰੂਪ ਧਾਰ ਜਾਂਦੇ ਹਨ। ਬਹੁਤੇ ਲੋਕ ਸਾਹਿਤਕ ਅੰਗ ਕਿਸੇ ਇਕੱਲੇ ਦੀ ਸਿਰਜਣਾ ਹੀ ਹੁੰਦੇ ਹਨ ਜਿਨ੍ਹਾਂ ਨੂੰ ਚਿਰੋਕਣੇ ਦੌਰ ਵਿਚ ਲੋਕ ਪ੍ਰਵਾਨਗੀ ਮਿਲੀ ਹੁੰਦੀ ਹੈ। ਦੁਨੀਆਂ ਭਰ ਵਿਚ ਧਾਰਮਿਕ ਅਧਿਆਤਮਿਕ ਗ੍ਰੰਥਾਂ ਦੇ ਅਨੇਕਾਂ ਮੁਹਾਵਰੇ ਅਖੌਤਾਂ ਚਲਦੇ ਹਨ। 'ਯੂਰਪ ਦੀਆਂ ਬੋਲੀਆਂ ਦੇ ਸੈਂਕੜੇ ਮੁਹਾਵਰੇ ਅੰਜੀਲ ਵਿਚੋਂ ਹਨ। ਨਾ ਕੇਵਲ ਅੰਜੀਲ ਦੀ ਬੋਲੀ ਵਿਚੋਂ ਹੀ ਮੁਹਾਵਰਿਆਂ ਦੀ ਵਰਤੋਂ ਹੋਈ ਹੈ; ਸਗੋਂ ਬਹੁਤ ਸਾਰੇ ਮੁਹਾਵਰੇ ਅੰਜੀਲ ਵਿਚ ਆਈਆਂ ਕਹਾਣੀਆਂ ਤੇ ਪਾਤਰਾਂ ਦੇ ਆਧਾਰ 'ਤੇ ਲੋਕਾਂ ਨੇ ਆਪ ਬਣਾਏ ਹਨ। ਇਸ ਤਰ੍ਹਾਂ ਕਿੰਨੇ ਹੀ ਮੁਹਾਵਰੇ ਹੋਮਰ (Homer) ਦੀਆਂ ਕਹਾਣੀਆਂ ਤੇ ਪਾਤਰਾਂ ਦੇ ਮੌਕਿਆਂ ਤੋਂ ਬਣੇ ਹਨ। ਯੂਨਾਨੀ ਮਿਥਿਹਾਸ ਦੇ ਆਧਾਰ 'ਤੇ ਕਿੰਨੇ ਹੀ ਮੁਹਾਵਰੇ ਹਨ।'[35] ਪੰਜਾਬੀ ਦੀਆਂ ਮੱਧਕਾਲੀ ਸਾਹਿਤ ਧਾਰਾਵਾਂ ਗੁਰਬਾਣੀ, ਕਿੱਸਾ ਕਾਵਿ, ਬੀਰ ਕਾਵਿ ਵਿਚੋਂ ਅਨੇਕਾਂ ਹੀ ਅਖੌਤਾਂ ਅਤੇ ਮੁਹਾਵਰੇ ਪੰਜਾਬੀ ਲੋਕਾਂ ਦੀ ਜੀਭ 'ਤੇ ਆ ਗਏ ਹਨ। ਬਾਣੀ ਭਗਤ ਰਵਿਦਾਸ ਜੀ ਦੇ ਕਈ ਵਾਕੰਸ਼, ਵਾਕ ਮਹਾਨ ਸਚਾਈਆਂ ਅਤੇ ਅਖੌਤਾਂ ਵਜੋਂ ਕਬੂਲੇ ਗਏ ਹਨ, ਜਿਨ੍ਹਾਂ ਦੀ ਮਿਸਾਲ ਇਹ ਹੈ :-

ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 659)

ਸੋ ਕਤ ਜਾਨੈ ਪੀਰ ਪਰਾਈ ॥ ਜਾ ਕੈ ਅੰਤਰਿ ਦਰਦੁ ਨ ਪਾਈ ॥੧॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 793)

ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥
(ਗੁਰੂ ਗ੍ਰੰਥ ਸਾਹਿਬ, ਪੰਨਾ 793)

ਦੁਖੀਆ ਦਰਦਵੰਦੁ ਦਰਿ ਆਇਆ ॥
(ਗੁਰੂ ਗ੍ਰੰਥ ਸਾਹਿਬ, ਪੰਨਾ 793)

ਊਚੇ ਮੰਦਰ ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨ ਹੋਈ ॥
ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥
ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ ਰਹਾਉ ॥
(ਗੁਰੂ ਗ੍ਰੰਥ ਸਾਹਿਬ, ਪੰਨਾ 794)

ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 875)

ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1167)

ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਇਨ੍ਹਾਂ ਤੋਂ ਬਿਨ੍ਹਾਂ ਧਾਰਮਿਕ ਅਧਿਆਤਮਿਕ ਜੀਵਨ ਅਤੇ ਪ੍ਰਸੰਗਾਂ ਵਿਚ ਵੀ ਭਗਤ ਰਵਿਦਾਸ ਦੀਆਂ ਤੁਕਾਂ ਪ੍ਰਵਾਨ ਹੋਈਆਂ :

ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਮਨ ਕਾ ਸੁਭਾਉ ਸਭੁ ਕੋਈ ਕਰੈ ॥ ਕਰਤਾ ਹੋਇ ਸੁ ਅਨਭੈ ਰਹੈ ॥੨॥
(ਗੁਰੂ ਗ੍ਰੰਥ ਸਾਹਿਬ, ਪੰਨਾ 1167)

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1124)

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥
(ਗੁਰੂ ਗ੍ਰੰਥ ਸਾਹਿਬ, ਪੰਨਾ 694)

ਜਹ ਜਹ ਜਾਉ ਤਹਾ ਤੇਰੀ ਸੇਵਾ ॥
(ਗੁਰੂ ਗ੍ਰੰਥ ਸਾਹਿਬ, ਪੰਨਾ 659)

ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥
(ਗੁਰੂ ਗ੍ਰੰਥ ਸਾਹਿਬ, ਪੰਨਾ 658)

ਘਰ ਕੀ ਨਾਰਿ ਉਰਹਿ ਤਨ ਲਾਗੀ ॥ ਉਹ ਤਉ ਭੂਤ ਭੂਤ ਕਰਿ ਭਾਗੀ ॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 794)

ਭਗਤ ਰਵਿਦਾਸ ਬਾਣੀ ਵਿਚ ਸਿਰਜੇ ਕੁਝ ਰੂਪਕ ਮੁਹਾਵਰੇਦਾਰ ਸਮਰੱਥਾ ਰੱਖਦੇ ਹਨ ਜਿਵੇਂ 'ਬਿਬੇਕ ਦੀਪ ਮਲੀਨ' (ਆਸਾ, 486) । ਇਸ ਬਾਣੀ ਦੇ ਅਨੇਕਾਂ ਉਪਮਾ ਅਲੰਕਾਰ ਮੁਹਾਵਰਿਆਂ ਦੀ ਪ੍ਰੇਰਨਾ ਬਣੇ ਹਨ, ਮਿਸਾਲ ਵਜੋਂ 'ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ' (ਗਉੜੀ ਪੂਰਬੀ, 346) ਤੁਕ 'ਖੂਹ ਦਾ ਡੱਡੂ' ਦੇ ਰੂਪ ਅਤੇ ਅਰਥਾਂ ਦੇ ਨੇੜੇ ਹੈ । ਭਗਤ ਜੀ ਦੇ ਅਨੇਕਾਂ ਜਾਤ-ਪਾਤ ਨਾਲ ਜੁੜੇ ਪ੍ਰਸੰਗ, ਗਿਆਨ, ਧਰਮ ਕਰਮ ਅਤੇ ਸਮਾਜਿਕ ਜ਼ਿੰਦਗੀ ਨਾਲ ਸੰਬੰਧਿਤ ਹੋਰ ਵੀ ਬਾਣੀ ਦੇ ਹਿੱਸੇ ਹਨ, ਜੋ ਮੁਹਾਵਰਿਆਂ ਵਜੋਂ ਵੇਖੇ ਜਾ ਸਕਦੇ ਹਨ ਜਾਂ ਉਹ ਮੁਹਾਵਰਿਆਂ ਲਈ ਪ੍ਰੇਰਨਾ ਸਰੋਤ ਬਣੇ ਹੋਣ ।

**3.0 ਸਾਰ :** ਬਾਣੀ ਭਗਤ ਰਵਿਦਾਸ ਜੀ ਦੇ ਭਾਖਾਈ ਮੁਹਾਵਰੇ ਦੇ ਅਧਿਐਨ ਤੋਂ ਇਹੀ ਸਿੱਧ ਹੁੰਦਾ ਹੈ ਕਿ ਉਨ੍ਹਾਂ ਦਾ ਮੂਲ ਉਦੇਸ਼ ਬ੍ਰਾਹਮਣੀ ਬਣਤਰ ਦੇ ਕਰਮਕਾਂਡੀ ਧਰਮ, ਕੁਰਾਹੇਪਾਊ ਦਰਸ਼ਨ, ਊਚ-ਨੀਚ ਦੇ ਸਮਾਜ ਅਤੇ ਪਾਖੰਡੀ ਲੋਟੂ ਸਭਿਆਚਾਰ ਤੋਂ ਵਿੱਥ ਸਥਾਪਿਤ ਕਰਨਾ ਹੈ, ਇਸੇ ਵਿਚ ਉਨ੍ਹਾਂ ਦਾ ਨਿਵੇਕਲਾ ਮੁਹਾਵਰਾ ਪੇਸ਼ ਹੁੰਦਾ ਹੈ । ਬ੍ਰਾਹਮਣੀ ਢਾਂਚੇ ਨੀਵੇਂ ਸਮਾਜਾਂ ਦੀ ਅਲੱਗ ਪਛਾਣ ਦਾ ਮੁਹਾਵਰਾ ਭਗਤ ਜੀ ਦੀ ਬਾਣੀ ਵਿਚ ਉਜਾਗਰ ਹੁੰਦਾ ਹੈ । ਉਨ੍ਹਾਂ ਦੀ ਬਾਣੀ ਵਿਚ ਬੇਸ਼ਕ ਇਤਿਹਾਸਕ, ਮਿਥਿਹਾਸਕ, ਧਾਰਮਿਕ, ਲੋਕਧਾਰਾਈ ਪ੍ਰਸੰਗ ਮਿਲਦੇ ਹਨ ਪਰ ਉਨ੍ਹਾਂ ਦੀ ਪੇਸ਼ਕਾਰੀ ਅਤੇ ਅਰਥ ਸਿਰਜਣਾ ਬ੍ਰਾਹਮਣੀ ਬਣਤਰ ਨਾਲੋਂ ਵੱਖਰੀ ਹੈ । ਭਾਖਾਈ ਮੁਹਾਵਰਾ ਸਿਧਾਂਤਕ ਤੌਰ 'ਤੇ ਕਿਸੇ ਸਮਾਜ ਦੀ ਨਿਵੇਕਲੀ ਪਛਾਣ ਦਾ ਹਿੱਸਾ ਹੁੰਦਾ ਹੈ । ਮੁਹਾਵਰਾ ਨਿਰਾ ਭਾਖਾਈ ਵਾਕੰਸ਼ਾਂ ਜਾਂ ਵਾਕਾਂ ਦੀ ਸੀਮਾ ਵਿਚ ਹੀ ਨਹੀਂ ਹੁੰਦਾ, ਕੋਈ ਭਾਖਾ ਵੱਖਰੀ ਕਿਵੇਂ ਹੈ, ਉਸਦੀ ਪੇਸ਼ਕਾਰੀ ਦੀ ਲੀਹ ਕੀ ਹੈ, ਉਸਦਾ ਸੁਭਾਅ ਕਿਹੋ ਜਿਹਾ ਹੈ ਆਦਿ ਵੀ ਮੁਹਾਵਰੇ ਦੇ ਅੰਦਰ ਆ ਜਾਂਦਾ ਹੈ । ਇਸ ਸਿਧਾਂਤਕ ਨਜ਼ਰੀਏ

ਤੋਂ ਭਗਤ ਰਵਿਦਾਸ ਦੀ ਬਾਣੀ ਦਾ ਨਿਭਾਉ, ਵਹਾਉ, ਸੁਭਾਉ ਅਤੇ ਪੇਸ਼ਕਾਰੀ ਸਥਾਪਤੀ ਭੰਜਕ ਅਤੇ ਬ੍ਰਾਹਮਣੀ ਢਾਂਚੇ ਦੀ ਵਿਰੋਧੀ ਹੈ । ਭਗਤ ਜੀ ਦੇ ਭਾਖਾਈ ਮੁਹਾਵਰੇ ਵਿਚੋਂ ਨੀਵੇਂ ਸਮਾਜਾਂ ਦਾ ਬ੍ਰਾਹਮਣ ਲਈ ਗੁੱਸਾ ਸਾਫ਼ ਦਿਖਾਈ ਦਿੰਦਾ ਹੈ । ਇਸ ਵਿਚੋਂ ਨੀਵੇਂ ਸਮਾਜਾਂ ਦੀ ਸਮਕਾਲੀ ਸਮਾਜਿਕ, ਰਾਜਨੀਤਕ, ਮਾਨਸਿਕ ਤਸਵੀਰ ਵੀ ਪ੍ਰਤੱਖ ਦਿਖਦੀ ਹੈ ।

ਇਸ ਬਾਣੀ ਵਿਚ ਭਾਖਾਈ ਮੁਹਾਵਰੇ ਦੀ ਚੋਣ, ਵਰਤੋਂ ਵਿਉਂਤ ਅਤੇ ਨਵੀਂ ਸਿਰਜਣਾ ਦਾ ਇਕੋ ਨਿਸ਼ਾਨਾ ਬ੍ਰਾਹਮਣ ਦੀ ਸਮਾਜਿਕ, ਰਾਜਨੀਤਕ ਅਤੇ ਗਿਆਨ ਦੇ ਖੇਤਰ ਵਿਚ ਤਾਕਤ ਨੂੰ ਤੋੜਨਾ ਹੈ ਕਿਉਂਕਿ ਨੀਵੇਂ ਸਮਾਜਾਂ ਦੀ ਮੁਕਤੀ ਇਸ ਤੋਂ ਬਿਨ੍ਹਾਂ ਸੰਭਵ ਨਹੀਂ ਸੀ । ਭਗਤ ਰਵਿਦਾਸ ਦਾ ਮੁਹਾਵਰਾ ਬ੍ਰਾਹਮਣ ਦੀ ਝੂਠੀ ਪਵਿੱਤਰਤਾ, ਉਸਦੇ ਖੁਦਗਰਜ਼ ਗਿਆਨ, ਜੂਠ ਸੁੱਚ ਦੇ ਵਰਤਾਰੇ ਅਤੇ ਉਚਤਾ ਦੀ ਹਉਂ ਦੇ ਅੰਦਰਲੇ ਝੂਠੇ ਪਾਜ ਉਧੇੜਦਾ ਹੈ ।

ਭਗਤ ਜੀ ਦਾ ਮੁਹਾਵਰਾ ਧਾਰਮਿਕ-ਅਧਿਆਤਮਿਕ ਅਤੇ ਸਮਾਜਿਕ ਅਰਥਾਂ ਦੇ ਨਾਲ-ਨਾਲ ਵਡੇਰੇ ਰਾਜਨੀਤਕ ਅਰਥ ਵੀ ਰੱਖਦਾ ਹੈ । ਇਸ ਬਾਣੀ ਵਿਚ ਸਥਾਪਿਤ ਰਾਜ ਦੀ ਨਿਖੇਧੀ ਕੀਤੀ ਗਈ ਹੈ ਅਤੇ ਵੱਖਰੇ ਰੂਪ ਵਿਚ ਨੀਵੇਂ ਸਮਾਜਾਂ ਲਈ ਨਵੇਂ ਰਾਜ ਦੇ ਆਦਰਸ਼ ਨੂੰ ਸਿਰਜਿਆ ਅਤੇ ਵਡਿਆਇਆ ਹੈ । ਰਾਜਨੀਤਕ ਮੁਕਤੀ ਹੀ ਦਿਖਦੇ ਜੀਵਨ ਦੀ ਮੁਕਤੀ ਦਾ ਮੂਲ ਧੁਰਾ ਹੈ । ਇਸ ਲਈ ਭਗਤ ਰਵਿਦਾਸ ਦਾ ਨਾਇਕ ਸਭ ਬੰਧਨਾਂ ਤੋਂ ਪਰੇ ਪਰਮਾਤਮਾ ਨਾਲ ਸਿੱਧਾ ਰਿਸ਼ਤਾ ਰੱਖਦਾ ਹੈ ਅਤੇ ਉਹ ਹੋਰ ਕਿਸੇ ਵੀ ਸੰਸਾਰਕ ਧਿਰ ਜਾਂ ਮਨੁੱਖ ਦੀ ਅਧੀਨਗੀ ਤੋਂ ਇਨਕਾਰੀ ਹੈ ।

ਕੁੱਲ ਭਗਤੀ ਸਾਹਿਤ ਵਿਚ ਸੰਸਕ੍ਰਿਤਕ ਮੁਹਾਵਰਾ ਤਿਆਗ ਕੇ ਕਿਰਤੀ ਲੋਕਾਂ ਦਾ ਮੁਹਾਵਰਾ ਪੇਸ਼ ਹੋਇਆ ਹੈ । ਆਮ ਘਰ ਪਰਿਵਾਰ, ਕਿੱਤਾਕਾਰੀ ਦੇ ਪ੍ਰਸੰਗਾਂ ਦੁਆਰਾ ਵਿਚਾਰ ਸਿਰਜਣਾ ਕੀਤੀ ਹੈ । ਆਮ ਸੂਝ ਦੇ ਇਤਿਹਾਸਕ, ਮਿਥਿਹਾਸਕ ਅਤੇ ਲੋਕਧਾਰਾਈ ਪ੍ਰਸੰਗਾਂ ਨਾਲ ਗੂੜ੍ਹ ਦਾਰਸ਼ਨਿਕ ਗੱਲ ਸਮਝਾਈ ਗਈ ਹੈ । ਬ੍ਰਾਹਮਣੀ ਢਾਂਚੇ ਦੇ ਹਰ ਅੰਗ-ਪ੍ਰਸੰਗ ਨੂੰ ਰੱਦ ਜਾਂ ਉੱਚੇ ਨੈਤਿਕ, ਸੂਝਵਾਨ ਦਲੇਰ ਅਰਥਾਂ ਨੂੰ ਨਵਿਆ ਕੇ ਬਰਾਬਰ ਨਹੀਂ ਸਗੋਂ ਮਨੁੱਖੀ ਸਮਾਜ ਦੀ ਸੰਕਲਪਨਾ ਕੀਤੀ ਹੈ ।

ਵਿਸ਼ੇ ਦੀ ਮਹੱਤਤਾ ਦੇ ਨਾਲ-ਨਾਲ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਅਨੇਕਾਂ ਇਤਿਹਾਸਕ, ਮਿਥਿਹਾਸਕ ਕਥਾਵਾਂ ਤੇ ਸਮਾਜਿਕ ਵਰਤਾਰਿਆਂ ਨੂੰ ਮੁਹਾਵਰਿਆਂ ਦੀਆਂ ਜੁਗਤਾਂ ਰਾਹੀਂ ਵਰਤਿਆ ਹੈ, ਜੋ ਉਨ੍ਹਾਂ ਦੀ ਬਾਣੀ ਦੀ ਹਰਮਨਪਿਆਰਤਾ ਦਾ ਇਕ ਮੁੱਖ ਕਾਰਨ ਹੈ । ਲੋਕ ਸਮੂਹ ਵੱਲੋਂ ਪ੍ਰਵਾਨਗੀ ਤੇ ਅਖੌਤ ਰੂਪ ਧਾਰਨ ਕਰਨ ਦੇ ਸਮਰੱਥ ਹੋਣ ਕਾਰਨ ਭਗਤ ਜੀ ਦੀ ਬਾਣੀ ਦੇ ਅਨੇਕਾਂ ਰੂਪ ਲੋਕਾਂ ਵਿਚ ਅਖੌਤਾਂ ਵਜੋਂ ਵਰਤੇ ਜਾਂਦੇ ਹਨ । ਕੁੱਲ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਬਾਣੀ ਭਗਤ ਰਵਿਦਾਸ ਵਿਚ ਭਾਖਾਈ ਮੁਹਾਵਰੇ ਦੀ ਵਰਤੋਂ ਅਤੇ ਸਿਰਜਣਾ ਸਫਲ ਰੂਪ ਵਿਚ ਹੋਈ ਹੈ ।

## ਹਵਾਲੇ ਅਤੇ ਟਿੱਪਣੀਆਂ

1. Sam Glucksberg, "Idiom Meanings and Allusional Content", *IDIOMS : Processing, Structure and Interpretation* (Edited by Cristina Cacciari, Patrizia Tabossi), LAWRENCE ERLBAUM ASSOCIATES, Hillsdale, New Jersey, 1993, p. 3.
2. ਤਾਰਨ ਸਿੰਘ, ਸਾਹਿਬ ਸਿੰਘ, ਪੰਜਾਬੀ ਮੁਹਾਵਰਾ ਕੋਸ਼, ਪੰਜਾਬੀ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ, ਪਟਿਆਲਾ, 1994, ਮੁਖਬੰਦ ਵਿਚੋਂ ਪੰਨੇ 10-11.
3. Andreas Langlotz, *Idiomatic Creativity*, John Benjamin, Amsterdam : The Netherlands, 2006, p. 2.
4. Sam Glucksberg, p. 4.
5. ਡਾ. ਸ੍ਰੀਰਾਮ ਸ਼ਰਮਾ, ਲੋਕ-ਸਾਹਿਤਯ ਕਾ ਸਮਾਜਿਕ ਸਾਂਸਕ੍ਰਿਤਕ ਅਧਿਐਨ, ਨਿਰਮਲ ਪਬਲੀਕੇਸ਼ਨਜ਼, ਦਿੱਲੀ, 2000, ਪੰਨਾ 288.

6. Andreas Langlotz, p. 4.
7. Gail Berner, *Webster's New World : American Idioms Handbook*, Wiley Publishing, Inc., p. 2.
8. ਤਾਰਨ ਸਿੰਘ, ਸਾਹਿਬ ਸਿੰਘ, *ਪੰਜਾਬੀ ਮੁਹਾਵਰਾ ਕੋਸ਼*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨੇ 4-5.
9. ਜੀ. ਐਸ. ਰਿਆਲ, *ਪੰਜਾਬੀ ਭਾਸ਼ਾ ਦਾ ਨਿਰੁਕਤ ਕੋਸ਼*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2006, ਪੰਨਾ 531.
10. Andreas Langlotz, p. 9.
11. ਡਾ. ਰਤਨ ਸਿੰਘ ਜੱਗੀ, *ਸਾਹਿਤ ਕੋਸ਼ : ਪਰਿਭਾਸ਼ਕ ਸ਼ਬਦਾਵਲੀ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2003, ਪੰਨਾ 476.
12. Andreas Langlotz, p. 2.
13. ਡਾ. ਜਸਵਿੰਦਰ ਸਿੰਘ, *ਪੰਜਾਬੀ ਲੋਕ ਸਾਹਿਤ ਸ਼ਾਸਤਰ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2003, ਪੰਨਾ 476.
14. ਆਸਾ ਕੀ ਵਾਰ, ਪੰਨਾ 471.
15. Shila Bhatia and Christopher Pinney, "Optic-clash : Modes of Visuality in India", *A Companion to the Anthropology in India*, (Ed. Isabelle Clark-Deces), Blackwell Publishing Company Ltd., UK, 2011, p. 235.
16. ਰਾਮਧਾਰੀ ਸਿੰਘ ਦਿਨਕਰ, *ਸਭਿਆਚਾਰ ਦੇ ਚਾਰ ਅਧਿਆਇ*, (ਅਨੁ. ਧਨਵੰਤ ਕੌਰ, ਇੰਦਰਜੀਤ ਕੌਰ), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1992, ਪੰਨਾ 147.
17. Paul A. Chilton and Christina Schaffner, *Politics as Text and Talk Analytic Approaches to Political Discourse*, John Benjamin, 2002, p. 89.
18. ਮੈਥਿਲੀ ਪ੍ਰਸਾਦ ਭਾਰਦਵਾਜ, *ਮੱਧਕਾਲੀ ਸਾਹਿਤ ਚਿੰਤਨ*, ਪਬਲੀਕੇਸ਼ਨ ਬਿਊਰੋ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1992, ਪੰਨਾ 97.
19. ਗੁਰਭਗਤ ਸਿੰਘ, *ਉੱਤਰ ਆਧੁਨਿਕਤਾਵਾਦ*, ਮਦਾਨ ਪਬਲੀਕੇਸ਼ਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2000, ਪੰਨਾ 22.
20. Eleanor Zelliot, "The Early Voices of Untouchables : The Bhakti Saints", *From Stigma to Assertion : Untouchability, Identity and Politics in Early Modern India*, (Eds. Mikael Akhtor & Robert Diliege), Museum Tusculanum Press, Denmark, 2010, p. 91.
21. Stephen Ellis and Gerric te Harr, "Religion and Politics in Sub Saharan Africa", *The Journal of Modern African Studies*, Cambridge University Press, 36, 2 (1198), p. 178.
22. ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥ ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥
(ਗੁਰੂ ਗ੍ਰੰਥ ਸਾਹਿਬ, ਪੰਨਾ 875)

23. ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥੧॥ ਰਹਾਉ ॥
ਬੁਨਿ ਬੁਨਿ ਆਪ ਆਪੁ ਪਹਿਰਾਵਉ ॥ ਜਹ ਨਹੀ ਆਪੁ ਤਹਾ ਹੋਇ ਗਾਵਉ ॥੨॥
ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥
(ਗੁਰੂ ਗ੍ਰੰਥ ਸਾਹਿਬ, ਪੰਨਾ 1159)

ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥
ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ ॥
(ਗੁਰੂ ਗ੍ਰੰਥ ਸਾਹਿਬ, ਪੰਨਾ 1160)

24. ਡਾ. ਅਮਰਜੀਤ ਸਿੰਘ ਕਾਂਗ, "ਮੱਧਕਾਲੀ ਧਰਮ ਚੇਤਨਾ ਅਤੇ ਗੁਰੂ ਰਵਿਦਾਸ ਬਾਣੀ ਦਾ ਨਿਰਗੁਣਵਾਦੀ ਜੀਵਨ ਦਰਸ਼ਨ", *ਸੋਮਯ ਸੰਤ ਗੁਰੂ ਰਵਿਦਾਸ* (ਸੰਪਾ. ਪ੍ਰੋ. ਸੰਤੋਸ਼ ਕੁਮਾਰੀ ਸ਼ਰਮਾ), ਪਬਲੀਕੇਸ਼ਨ ਬਿਊਰੋ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, 2004, ਪੰਨੇ 84-85.

25. Anita C. Ray, "Milestones and Signposts in Interfith Relations : A Hindu Perspective", *Australian Ejournal of Theology*, 17. (Dec. 2010), p. 45.

26. Hans Speir, "The Future of Psychological Warfare", *The Public Opinion Quarterly*, Vol. 12, Oxford University Press, Spring, 1948, p. 16.

27. ਪ੍ਰੋਫੈਸਰ ਸਾਹਿਬ ਸਿੰਘ, *ਭਗਤ-ਬਾਣੀ ਸਟੀਕ : ਦੂਜਾ ਹਿੱਸਾ*, ਸਿੰਘ ਬ੍ਰਦਰਜ਼, ਅੰਮ੍ਰਿਤਸਰ ਦਸਵੀਂ ਵਾਰ ਜੂਨ 2004, ਪੰਨਾ 93.

28. ਮੈਥਿਲੀ ਪ੍ਰਸਾਦ ਭਾਰਦਵਾਜ, *ਮੱਧਕਾਲੀ ਸਾਹਿਤ ਚਿੰਤਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨੇ 98-99.

29. ਡਾ. ਨਜ਼ੀਰ ਮੁਹੰਮਦ, *ਭਗਤ ਕਬੀਰ ਦੇ ਕਾਵਿ-ਰੂਪ*, ਭਾਰਤ ਪ੍ਰਕਾਸ਼ਨ ਮੰਦਿਰ, ਅਲੀਗੜ੍ਹ, 1971, ਪੰਨੇ 134-136.

30. ਪ੍ਰੋ. ਰਾਜਮਣਿ ਸ਼ਰਮਾ, "ਸੰਤ ਰੈਦਾਸ ਕਾ ਅਭਿਵਿਅੰਜਨ ਸ਼ਿਲਪ", *ਸੋਮਯ ਸੰਤ ਗੁਰੂ ਰਵਿਦਾਸ*, 2004, ਪੰਨਾ 26.

31. Mayuki Nishio, "Definition of Idioms in the Dickness Lexicon", *Studies in English Medieval Language and Literature*, (Ed. Jacek Fisiak), PeterLang, Frankfurt, 2010, pp. 174-183.

32. ਪ੍ਰੋਫੈਸਰ ਸਾਹਿਬ ਸਿੰਘ, *ਭਗਤ ਬਾਣੀ ਸਟੀਕ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਪੰਨਾ 68.

33. "ਜਦੋਂ ਬ੍ਰਹਮਾ ਆਪਣੀ ਹੀ ਧੀ ਉੱਤੇ ਮੋਹਿਤ ਹੋ ਗਿਆ, ਤੇ ਜਿੱਧਰ ਉਹ ਜਾਏ ਬ੍ਰਹਮਾ ਆਪਦਾ ਨਵਾਂ ਮੂੰਹ ਬਣਾਈ ਜਾਏ; ਉਹ ਅਕਾਸ਼ ਵੱਲ ਉੱਡ ਖਲੋਤੀ, ਬ੍ਰਹਮਾ ਨੇ ਪੰਜਵਾਂ ਮੂੰਹ ਉੱਪਰ ਵੱਲ ਬਣਾ ਲਿਆ। ਸ਼ਿਵ ਜੀ ਨੇ ਇਹ ਅੱਤ ਵੇਖ ਕੇ ਬ੍ਰਹਮਾ ਦਾ ਇਹ ਸਿਰ ਕੱਟ ਦਿੱਤਾ, ਪਰ ਬ੍ਰਹਮ ਹੱਤਿਆ ਦਾ ਪਾਪ ਹੋਣ ਕਰਕੇ ਇਹ ਸਿਰ ਸ਼ਿਵ ਜੀ ਦੇ ਹੱਥਾਂ ਨੂੰ ਚਿੰਬੜ ਗਿਆ" ਇਸੇ ਕਰਕੇ ਸ਼ਿਵ ਜੀ ਨੂੰ 'ਸੀਸੁ ਧਰਨਿ' ਕਿਹਾ ਹੈ। - ਉਹੀ, ਪੰਨਾ 102.

34. ਡਾ. ਤਾਰਨ ਸਿੰਘ, ਸਾਹਿਬ ਸਿੰਘ, *ਪੰਜਾਬੀ ਮੁਹਾਵਰਾ ਕੋਸ਼*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨੇ 11-12.

35. ਉਹੀ, ਪੰਨਾ 21.

# ਰਵਿਦਾਸ ਬਾਣੀ ਦਾ ਛੰਦ-ਸ਼ਾਸਤਰੀ ਪਰਿਪੇਖ
## (ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਵਿਸ਼ੇਸ਼ ਪ੍ਰਸੰਗ ਵਿਚ)

ਜਸਵਿੰਦਰ ਕੌਰ*

ਭਗਤ ਰਵਿਦਾਸ ਨੇ ਉਸ ਸਮੇਂ ਦੇ ਸਮਾਜ ਵਿਚ ਪ੍ਰਚਲਿਤ ਭੈੜੇ ਰੀਤੀ-ਰਿਵਾਜਾਂ, ਰੂੜੀਆਂ ਅਤੇ ਕਰਮ-ਕਾਂਡ ਦੇ ਨਾਂ ਤੇ ਚੱਲ ਰਹੀ ਬ੍ਰਾਹਮਣੀ ਮਨਮਾਨੀ ਦੇ ਵਿਰੁੱਧ ਅਤੇ ਨੀਵੀਆਂ ਆਖੀਆਂ ਜਾਣ ਵਾਲੀਆਂ ਜਾਤਾਂ ਵਿਚ ਆਤਮ-ਵਿਸ਼ਵਾਸ, ਸਿਦਕ ਤੇ ਸਵੈਮਾਨ ਦੇ ਭਾਵ ਨੂੰ ਉੱਚਾ ਚੁੱਕਿਆ । ਇਹ ਵੀ ਕਿਹਾ ਜਾਂਦਾ ਹੈ ਕਿ ਬਨਾਰਸ ਵਿਚ ਬ੍ਰਾਹਮਣੀ ਸਨਾਤਨ ਧਰਮ ਦਾ ਇਕ ਬਹੁਤ ਵੱਡਾ ਗੜ੍ਹ ਸੀ ਜਿਸ ਲਈ ਰਵਿਦਾਸ ਤੇ ਕਬੀਰ ਭਗਤ ਨੂੰ ਉਸ ਤਕੜੇ ਵਿਰੋਧ ਦਾ ਸਾਹਮਣਾ ਕਰਨਾ ਪਿਆ । ਸਮਕਾਲੀ ਸਮਾਜ ਵਿਚ ਕਿਸੇ ਨਾ ਕਿਸੇ ਰੂਪ ਵਿਚ ਇਹ ਵਿਰੋਧ ਅੱਜ ਵੀ ਹਾਜ਼ਰ ਹੈ । ਸਮਾਜਿਕ ਚਿੰਤਨ, ਨੈਤਿਕਤਾ ਅਤੇ ਮਾਨਵ ਪਿਆਰ ਆਦਿ ਗੁਣਾਂ ਦਾ ਅੱਜ ਵੀ ਬਹੁਤ ਮਹੱਤਵ ਹੈ ।

ਜੇਕਰ ਅਸੀਂ ਮੱਧਕਾਲ ਦੀ ਗੱਲ ਕਰੀਏ ਤਾਂ ਗੁਰੂ ਸਾਹਿਬਾਨਾਂ ਵੱਲੋਂ ਚਲਾਏ ਗਏ ਕਿਰਤ ਕਰੋ, ਨਾਮ ਜਪੋ, ਵੰਡ ਛਕੋ ਤੇ ਸਮਾਜਿਕ ਬਰਾਬਰਤਾ ਵਾਲੇ ਸਿਧਾਂਤ ਦਲਿਤ ਚੇਤਨਾ ਦੇ ਵਿਕਾਸ ਵਿਚ ਮੁੱਖ ਭੂਮਿਕਾ ਨਿਭਾਉਂਦੇ ਹਨ । ਇਸ ਤੋਂ ਇਲਾਵਾ ਸੰਤਾਂ, ਭਗਤਾਂ ਨੇ ਵੀ ਜਾਤੀ ਪ੍ਰਥਾ ਹੱਥੋਂ ਪੀੜਤ ਵਰਗਾਂ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ । ਭਗਤ ਕਬੀਰ, ਨਾਮਦੇਵ, ਰਵਿਦਾਸ ਅਜਿਹੇ ਬਾਣੀਕਾਰ ਹਨ ਜੋ ਖ਼ੁਦ ਵੀ ਦਲਿਤ ਜਾਤੀ ਨਾਲ ਸੰਬੰਧ ਰੱਖਦੇ ਹਨ, ਆਪਣੀ ਦਲਿਤ ਸਥਿਤੀ ਬਾਰੇ ਪੂਰੀ ਤਰ੍ਹਾਂ ਚੇਤੰਨ ਹਨ ਅਤੇ ਉਹ ਦਲਿਤ ਸਥਿਤੀ ਦੇ ਕਾਰਨਾਂ ਦੀ ਪੁਣ-ਛਾਣ ਕਰਦੇ ਹਨ ਤੇ ਸੁਚੇਤ ਰੂਪ ਵਿਚ ਵਿਰੋਧ ਕਰਦੇ ਹਨ ਭਾਵੇਂ ਕਿ ਇਸ ਵਿਰੋਧ ਦਾ ਢੰਗ ਅਧਿਆਤਮਿਕ ਰੰਗ ਵਾਲਾ ਹੈ ਪਰ ਇਸਦੇ ਬਾਵਜੂਦ ਇਸਦੀ ਵਰਤਮਾਨ ਸਮੇਂ ਵਿਚ ਵੀ ਵਿਸ਼ੇਸ਼ ਮਹੱਤਤਾ ਹੈ । ਇਨ੍ਹਾਂ ਦੀ ਇਹ ਮਹੱਤਤਾ ਵਿਚਾਰਧਾਰਕ ਪੱਧਰ ਤੇ ਵੀ ਹੈ ਤੇ ਸਾਹਿਤਕ ਪੱਧਰ ਤੇ ਵੀ ਹੈ । ਵਿਚਾਰਧਾਰਕ ਤੌਰ 'ਤੇ ਇਹ ਨਵੀਆਂ ਅੰਤਰ-ਦ੍ਰਿਸ਼ਟੀਆਂ ਪ੍ਰਦਾਨ ਕਰਦੇ ਹਨ ਅਤੇ ਸਾਹਿਤਕ ਤੌਰ 'ਤੇ ਕਾਵਿ ਦੇ ਖੇਤਰ ਵਿਚ ਨਵੀਆਂ ਪਿਰਤਾਂ ਪਾਉਂਦੇ ਹਨ ।

ਹਥਲੇ ਪੇਪਰ ਦਾ ਵਿਸ਼ਾ ਭਗਤ ਰਵਿਦਾਸ ਬਾਣੀ ਦੇ ਛੰਦ-ਸ਼ਾਸਤਰੀ ਪਰਿਪੇਖ ਨਾਲ ਸੰਬੰਧਿਤ ਹੈ । ਪਹਿਲਾਂ ਛੰਦ ਬਾਰੇ ਗੱਲ ਕਰਦੇ ਹਾਂ, ਭਾਰਤੀ ਛੰਦ-ਪਰੰਪਰਾ ਬਹੁਤ ਪ੍ਰਾਚੀਨ ਹੈ ਕਿਉਂਕਿ ਸੰਸਾਰ ਦਾ ਸਭ ਤੋਂ ਪ੍ਰਾਚੀਨ ਸਾਹਿਤ ਮੰਨਿਆ ਜਾਂਦਾ ਵੈਦਿਕ ਸਾਹਿਤ ਛੰਦ-ਬੱਧ ਹੈ । ਇਥੋਂ ਤੱਕ ਕਿ ਛੰਦ ਸ਼ਬਦ ਦੀ ਉਤਪਤੀ ਅਤੇ ਅਰਥ ਬਾਰੇ ਵੀ ਵੈਦਿਕ ਸਾਹਿਤ ਵਿਚ ਹਵਾਲੇ ਮਿਲਦੇ ਹਨ । ਛਾਂਦੋਗਯ ਉਪਨਿਸ਼ਦ ਵਿਚ ਕਿਹਾ ਗਿਆ ਹੈ, "ਦੇਵਤਿਆਂ ਨੇ ਮੌਤ ਤੋਂ ਡਰ ਕੇ ਆਪਣੇ ਆਪ ਨੂੰ (ਆਪਣੀਆਂ ਰਚਨਾਵਾਂ ਨੂੰ) ਛੰਦਾਂ ਨਾਲ ਢੱਕ ਲਿਆ ।"[1] "ਵਿਉਂਤਪਤੀ ਦੀ ਦ੍ਰਿਸ਼ਟੀ ਤੋਂ ਛੰਦ ਦਾ ਅਰਥ ਹੈ - 'ਜੋ (ਮਨੁੱਖਾਂ ਨੂੰ) ਪ੍ਰਸੰਨ ਕਰਦਾ ਹੈ ਜਾਂ ਅਨੰਦ ਦਿੰਦਾ ਹੈ ।' (ਛੰਦਯਤਿ ਆਹਲਾਦਯਤਿ ਇਤਿ ਛੰਦ)"[2] ਇਥੇ ਪ੍ਰਸੰਨ ਕਰਨ ਜਾਂ ਅਨੰਦ ਦੇਣ ਤੋਂ ਭਾਵ ਛੰਦ ਵਿਚਲੇ ਸੰਗੀਤਕ ਤੱਤ ਤੋਂ ਮੰਨਿਆ ਜਾ ਸਕਦਾ ਹੈ ਕਿਉਂਕਿ ਸੰਗੀਤ ਦਾ ਪ੍ਰਭਾਵ ਭਾਸ਼ਾ, ਕਾਲ ਤੇ ਸਥਾਨ ਤੋਂ ਵੀ ਪਾਰ ਹੁੰਦਾ ਹੈ ।

ਛੰਦ-ਬੱਧ ਰਚਨਾ ਵਿਚ ਪਿੰਗਲ ਦੇ ਨਿਯਮਾਂ ਦੀ ਪਾਬੰਦੀ ਹੁੰਦੀ ਹੈ । ਜਿਸ ਰਚਨਾ ਵਿਚ ਵਰਣਾਂ

---

* ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

(ਸਵਰਾਂ/ਵਿਅੰਜਨਾਂ), ਮਾਤਰਾ (ਲਘੂ/ਗੁਰੂ), ਗਣਾਂ (ਮਾਤਰਿਕ/ਵਰਣਿਕ) ਦੇ ਵਿਸ਼ੇਸ਼ ਵਜ਼ਨ ਰਾਹੀਂ ਵਿਸ਼੍ਰਾਮ, ਤੁਕਾਂਤ ਆਦਿ ਦੀ ਸਹਾਇਤਾ ਨਾਲ ਵਿਸ਼ੇਸ਼ ਸੰਗੀਤਕ ਲੈਅ ਪੈਦਾ ਕੀਤੀ ਜਾਵੇ, ਭਾਵ ਜਿਸ ਨੂੰ ਗਾਇਆ ਜਾ ਸਕੇ ਉਹ ਛੰਦ ਹੈ ।

ਗੁਰਬਾਣੀ ਦੇ ਰੂਪਆਤਮਕ ਸੰਗਠਨ ਬਾਰੇ ਡਾ. ਜਗਬੀਰ ਸਿੰਘ ਦੀ ਧਾਰਨਾ ਦੇਖਦੇ ਹਾਂ - "ਭਾਰਤੀ ਕਾਵਿ-ਸ਼ਾਸਤਰ ਦੀਆਂ ਸੰਪ੍ਰਦਾਵਾਂ ਦੀਆਂ ਕੁਝ ਮਹੱਤਵਪੂਰਨ ਅੰਤਰਦ੍ਰਿਸ਼ਟੀਆਂ ਨੂੰ ਪ੍ਰਯੋਗਸ਼ੀਲ ਢੰਗ ਨਾਲ ਰੂਪਾਂਤ੍ਰਿਤ ਕਰਕੇ ਵਰਤਿਆ ਜਾ ਸਕਦਾ ਹੈ । ਵਿਸ਼ੇਸ਼ ਤੌਰ 'ਤੇ ਛੰਦ, ਅਲੰਕਾਰ, ਧੁਨੀ ਅਤੇ ਰੀਤਿ ਦੇ ਸੰਕਲਪਾਂ ਬਾਰੇ ਆਖਿਆ ਜਾ ਸਕਦਾ ਹੈ ਕਿ ਇਨ੍ਹਾਂ ਦੀ ਸਹਾਇਤਾ ਨਾਲ ਗੁਰਬਾਣੀ ਦੇ ਰੂਪਾਤਮਕ ਸੰਗਠਨ ਦੀ ਲੋੜੀਂਦੀ ਵਿਆਖਿਆ ਕੀਤੀ ਜਾ ਸਕਦੀ ਹੈ ।"[3] ਰਵਿਦਾਸ ਬਾਣੀ ਦੇ ਰੂਪਾਤਮਕ ਸੰਗਠਨ ਦੀ ਗੱਲ ਕਰਦਿਆਂ, ਜੇਕਰ ਕਾਵਿ ਰੂਪ ਦੀ ਗੱਲ ਕਰੀਏ ਤਾਂ ਇਸ ਵਿਚ ਸ਼ਬਦ ਦੀ ਵਰਤੋਂ ਕੀਤੀ ਗਈ ਹੈ । ਸ਼ਬਦ ਦਾ ਸੰਬੰਧ ਜ਼ਿਆਦਾਤਰ ਗਾਉਣ ਨਾਲ ਹੈ ਇਸ ਤੱਥ ਦੀ ਪੁਸ਼ਟੀ ਕਰਦੇ ਹੋਏ ਡਾ. ਜਗਬੀਰ ਸਿੰਘ ਲਿਖਦੇ ਹਨ "ਗੁਰਬਾਣੀ ਦੀ ਵਿਸ਼ੇਸ਼ਤਾ ਇਹ ਵੀ ਹੈ ਕਿ ਇਸ ਵਿਚਲੀ ਪਾਵਨ ਵਸਤੂ, ਸ਼ਾਇਰੀ ਅਤੇ ਸੰਗੀਤ ਦੇ ਮਾਧਿਅਮ ਰਾਹੀਂ ਪਾਠਕ ਤੇ ਸਰੋਤੇ ਨੂੰ ਸੰਬੋਧਿਤ ਹੁੰਦੀ ਹੈ ।"[4]

ਸ਼ਾਇਰੀ ਤੇ ਸੰਗੀਤ ਪੁਰਾਤਨ ਜਾਂ ਮੱਧਕਾਲੀ ਸਾਹਿਤ ਦੀ ਵਿਸ਼ੇਸ਼ਤਾ ਹੈ ਜੋ ਕਿ, ਪਹਿਲਾਂ ਦੱਸੇ ਅਨੁਸਾਰ, ਛਪਾਈ ਦੇ ਸਾਧਨਾਂ ਦੀ ਅਣਹੋਂਦ ਕਾਰਨ ਸਮਕਾਲੀ ਪ੍ਰਸਥਿਤੀਆਂ ਦੀ ਜ਼ਰੂਰਤ ਸੀ, ਰਵਿਦਾਸ ਜੀ ਦੁਆਰਾ ਰਚਿਤ ਸ਼ਬਦਾਂ ਦਾ ਛੰਦ ਸ਼ਾਸਤਰੀ ਪਰਿਪੇਖ ਤੋਂ ਵਿਹਾਰਿਕ ਅਧਿਐਨ ਕਰਦੇ ਹਾਂ ।

ਰਵਿਦਾਸ ਦੇ ਰੂਪਆਤਮਕ ਸੰਗਠਨ ਦਾ ਅਧਿਐਨ ਕਰਨ ਤੋਂ ਪਹਿਲਾਂ

### ਦੋਤਾਰਾ

ਦੋਤਾਰਾ ਇਕ ਮਾਤਰਿਕ ਛੰਦ ਹੈ । ਇਸ ਦੀਆਂ ਚਾਰ ਤੁਕਾਂ ਹੁੰਦੀਆਂ ਹਨ । ਹਰੇਕ ਤੁਕ ਵਿਚ 31 ਮਾਤਰਾ ਹੁੰਦੀਆਂ ਹਨ । ਪਹਿਲਾ ਵਿਸ਼ਰਾਮ 14 ਮਾਤਰਾ ਉਪਰ ਆਉਂਦਾ ਹੈ ਅਤੇ ਦੂਜਾ ਵਿਸ਼ਰਾਮ 17 ਮਾਤਰਾ ਉੱਤੇ ਆਉਂਦਾ ਹੈ । ਹਰੇਕ ਤੁਕ ਦੇ ਅੰਤ ਉੱਤੇ ਗੁਰੂ ਆਉਂਦਾ ਹੈ । ਦੋ ਦੋ ਤੁਕਾਂ ਦਾ ਤੁਕਾਂਤ ਪਹਿਲੀ ਦਾ ਦੂਜੀ ਨਾਲ ਅਤੇ ਤੀਜੀ ਦਾ ਚੌਥੀ ਨਾਲ ਮਿਲਦਾ ਹੈ । ਚੌਥੀ ਤੁਕ ਨੂੰ ਵਾਰ-ਵਾਰ ਦੁਹਰਾਇਆ ਜਾਂਦਾ ਹੈ । ਇਸ ਵਿਚ ਮਾਤਰਾ ਦੀ ਗਿਣਤੀ 31 ਤੋਂ ਲੈ ਕੇ 39 ਤੱਕ ਮਿਲਦੀ ਹੈ ।

| | |
|---|---|
| ਬੇਗਮਪੁਰਾ ਸਹਰ ਕੋ ਨਾਉ | 15 |
| ਦੂਖੁ ਅੰਦੋਹੁ ਨਹੀ ਤਿਹਿ ਠਾਉ | 16 |
| ਨਾਂ ਤਸਵੀਸ ਖਿਰਾਜੁ ਨ ਮਾਲੁ | 15 |
| ਖਉਫੁ ਨ ਖਤਾ ਨ ਤਰਸੁ ਜਵਾਲੁ | 15 |
| ਅਬ ਮੋਹਿ ਖੂਬ ਵਤਨ ਗਹ ਪਾਈ | 17 |
| ਊਹਾਂ ਖੈਰਿ ਸਦਾ ਮੇਰੇ ਭਾਈ | 18 (ਸ਼ਬਦ 3, ਰਾਗ ਗਉੜੀ) |

### ਝੋਕ

ਝੋਕ ਇਕ ਮਾਤਰਿਕ ਛੰਦ ਹੈ । ਇਸ ਛੰਦ ਦੀਆਂ ਦਸ ਤੁਕਾਂ ਹੁੰਦੀਆਂ ਹਨ । ਹਰੇਕ ਤੁਕ ਵਿਚ 25 ਤੋਂ 28 ਤੱਕ ਦੀ ਗਿਣਤੀ ਤੱਕ ਮਾਤਰਾ ਹੋ ਸਕਦੀਆਂ ਹਨ । ਅੰਤ ਤੇ ਗੁਰੂ ਹੁੰਦਾ ਹੈ । ਪਹਿਲੀਆਂ ਤਿੰਨ ਤੁਕਾਂ ਦਾ ਤੁਕਾਂਤ ਮੇਲ ਅਤੇ ਚੌਥੀ-ਪੰਜਵੀਂ ਤੁਕ ਦਾ ਤੁਕਾਂਤ ਮੇਲ ਮਿਲਦਾ ਹੈ । ਦਸਵੀਂ ਤੁਕ ਨੂੰ ਵਾਰ-ਵਾਰ ਦੁਹਰਾਇਆ ਜਾਂਦਾ ਹੈ । ਇਸ ਸ਼ਬਦ ਵਿਚ ਵਿਸ਼ਰਾਮ ਤੇ ਮਾਤਰਾ ਪੱਖੋਂ ਖੁੱਲ ਲਈ ਗਈ ਹੈ, ਮਾਤਰਾ ਦੀ ਗਿਣਤੀ 28 ਤੋਂ ਵੱਧ ਕੇ 30 ਤੱਕ ਚਲੀ ਜਾਂਦੀ ਹੈ ।

ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ (ਰਹਾਉ) 14 + 12 = 26
ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥ 12 + 14 = 26
ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥ 14 + 16 = 26
ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥ 15 + 15 = 30

## ਬੈਂਤ

ਬੈਂਤ ਵਿਚ ਮਾਤਰਾ ਦੀ ਗਿਣਤੀ 40 ਤੋਂ 44 ਤੱਕ ਹੋ ਸਕਦੀ ਹੈ ਅਤੇ ਵਿਸ਼ਰਾਮ ਘੱਟੋ-ਘੱਟ 18 ਅਤੇ ਵੱਧੋ-ਵੱਧ 23 ਮਾਤਰਾ ਉੱਪਰ ਆ ਸਕਦਾ ਹੈ ਭਾਵ ਇਹ ਛੰਦ ਕੱਟੜਤਾ ਦੀ ਬਜਾਇ ਲਚਕੀਲੇਪਣ ਦਾ ਧਾਰਨੀ ਹੈ।

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥ 20
ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥ (ਰਹਾਉ) 22
ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ 23
ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥ 20
ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ 24
ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ॥ 19
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ 22
ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥ 20 (ਸਬਦ 23, ਧਨਾਸਰੀ)

## ਨਿਸ਼ਾਨੀ

ਇਹ ਇਕ ਮਾਤਰਿਕ ਛੰਦ ਹੈ। ਇਸ ਦੀਆਂ ਚਾਰ ਤੁਕਾਂ ਜਾਂ ਇਸ ਤੋਂ ਵੱਧ ਵੀ ਹੋ ਸਕਦੀਆਂ ਹਨ। ਇਸ ਦੇ ਕਈ ਰੂਪ ਪ੍ਰਸਿੱਧ ਹਨ। ਪਰ ਵਧੇਰੇ ਕਰਕੇ 23 ਜਾਂ 24 ਮਾਤਰਾ ਵਾਲਾ ਛੰਦ ਵਧੇਰੇ ਪ੍ਰਸਿੱਧ ਹੈ। ਪਹਿਲਾ ਵਿਸ਼ਰਾਮ 13 ਜਾਂ 14 ਮਾਤਰਾ 'ਤੇ ਆਉਂਦਾ ਹੈ ਅਤੇ ਦੂਜਾ ਵਿਸ਼ਰਾਮ 10 ਜਾਂ 9 ਮਾਤਰਾ 'ਤੇ ਆਉਂਦਾ ਹੈ। ਸਾਰੀਆਂ ਤੁਕਾਂ ਦਾ ਤੁਕਾਂਤ ਮੇਲ ਹੁੰਦਾ ਹੈ। ਇਸ ਸ਼ਬਦ ਵਿਚ ਵੀ ਖੁੱਲ੍ਹ ਲਈ ਗਈ ਹੈ।

ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ 26
ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ 23
ਤੂ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ 22
ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ (ਰਹਾਉ) 22
ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ 22
ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ 22 (ਸ਼ਬਦ 28, ਬਿਲਾਵਲ)

## ਦੋਹਰਾ

ਦੋਹਰਾ ਛੰਦ ਵਿਚ 24 ਮਾਤਰਾਂ ਹੁੰਦੀਆਂ ਹਨ। ਇਹ ਦੋ ਤੁਕਾ-ਛੰਦ ਹੈ। ਪਹਿਲੇ ਚਰਣ ਵਿਚ 13 ਮਾਤਰਾਂ ਹੁੰਦੀਆਂ ਹਨ ਅਤੇ ਦੂਜੇ ਚਰਣ ਵਿਚ 11 ਮਾਤਰਾਂ ਹੁੰਦੀਆਂ ਹਨ। ਦੂਜੀ ਤੇ ਚੌਥੀ ਸਤਰ ਦਾ ਤੁਕਾਂਤ ਆਪਸ ਵਿਚ ਮਿਲਦਾ ਹੁੰਦਾ ਹੈ। ਸਤਰ ਦੇ ਅੰਤ 'ਤੇ ਲਘੂ ਹੋਣਾ ਚਾਹੀਦਾ ਹੈ। ਪਹਿਲੇ ਚਰਨ ਦੇ ਅੰਤ ਵਿਚ ਗੁਰੂ-ਲਘੂ ਨਹੀਂ ਹੋਣਾ ਚਾਹੀਦਾ।

ਹਰਿ ਸੋ ਹੀਰਾ ਛਾਡਿਕੈ ਕਰਹਿ ਆਨ ਕੀ ਆਸ 13 + 11
ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ 13 + 11 (ਸਲੋਕ 40)

**ਤਰਜ਼**

ਤਰਜ਼ ਅਤੇ ਛੰਦ ਵਿਚ ਅਹਿਮ ਸੰਬੰਧ ਜਾਂ ਇਹ ਕਿਹਾ ਜਾ ਸਕਦਾ ਹੈ ਕਿ ਦੋਹਾਂ ਦੀ ਜਿਹੜੀ ਸਮਾਨਤਾ ਹੈ ਉਹ ਲੈਅ ਕਰਕੇ ਹੈ। ਪਰ ਜ਼ਿਆਦਾਤਰ ਇਹ ਵਿਚਾਰ ਹੀ ਸਾਹਮਣੇ ਆਉਂਦਾ ਹੈ ਕਿ ਤਰਜ਼ ਦਾ ਸੰਬੰਧ ਸੰਗੀਤ ਨਾਲ ਹੈ। ਪਰ ਸਾਡੇ ਕੋਲ ਸੁਰ ਲਿੱਪੀ ਨਾ ਹੋਣ ਕਾਰਨ ਤਰਜ਼ ਦੇ ਬਾਰੇ ਗੱਲ ਕਰਨ ਲੱਗਿਆਂ ਸਾਨੂੰ ਛੰਦ ਦੀਆਂ ਇਕਾਈਆਂ ਦਾ ਸਹਾਰਾ ਲੈਣਾ ਪੈਂਦਾ ਹੈ।

ਤਰਜ਼ ਦੀਆਂ ਚਾਰ ਤੁਕਾਂ ਹਨ। ਦੋ-ਦੋ ਤੁਕਾਂ ਦਾ ਤੁਕਾਂਤ ਪਹਿਲੀ ਦਾ ਦੂਜੀ ਨਾਲ ਅਤੇ ਤੀਜੀ ਦਾ ਚੌਥੀ ਨਾਲ ਮਿਲਦਾ ਹੈ। ਚੌਥੀ ਤੁਕ ਨੂੰ ਵਾਰ-ਵਾਰ ਦੁਹਰਾਇਆ ਜਾਂਦਾ ਹੈ। ਇਸ ਵਿਚ ਵਰਨਾਂ ਦੀ ਗਿਣਤੀ 13 ਤੋਂ 15 ਵਰਨਾਂ ਦੇ ਵਿਚਕਾਰ ਮਿਲਦੀ ਹੈ। ਇਸ ਸ਼ਬਦ ਵਿਚ ਵਿਸ਼ਰਾਮ ਤੇ ਮਾਤਰਾ ਪੱਖੋਂ ਖੁੱਲ੍ਹ ਲਈ ਗਈ ਹੈ।

ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ 17
ਸਾਧਸੰਗਤਿ ਪਾਈ ਪਰਮ ਗਤੇ (ਰਹਾਉ) 12
ਮੈਲੇ ਕਪਰੇ ਕਹਾ ਲਉ ਧੋਵਉ 12
ਆਵੈਗੀ ਨੀਦ ਕਹਾ ਲਗੁ ਸੋਵਉ 12
ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ 14
ਝੂਠੈ ਬਨਜਿ ਉਠਿ ਹੀ ਗਈ ਹਾਟਿਓ 13 (ਸ਼ਬਦ 39, ਮਲਾਰ)

ਅਸਲ ਵਿਚ ਕਾਵਿ ਸ਼ਾਸਤਰੀ ਨਿਯਮਾਂ ਦੀ ਪਾਲਣਾ ਕਰਨੀ ਅਤੇ ਨਾਲ-ਨਾਲ ਇਨ੍ਹਾਂ ਨਿਯਮਾਂ ਤੋਂ ਖੁੱਲ ਜਾਂ ਰੂਪਾਂਤਰਣ ਸਮੁੱਚੇ ਗੁਰਮਤਿ ਕਾਵਿ ਦਾ ਵਿਸ਼ੇਸ਼ ਲੱਛਣ ਹੈ। ਗੁਰਮਤਿ ਕਾਵਿ ਵਿਚ ਵਰਤੇ ਗਏ ਕਾਵਿ ਰੂਪ ਵੀ ਰੂਪਾਂਤਰਣ ਦੀ ਪ੍ਰਕਿਰਿਆ ਵਿਚੋਂ ਲੰਘਦੇ ਹਨ ਜਿਵੇਂ "ਛੰਦ ਦਾ ਲੌਕਿਕ ਕਾਵਿ-ਰੂਪ ਬੁਨਿਆਦੀ ਤੌਰ 'ਤੇ ਸ਼ਿੰਗਾਰ ਰਸ ਦੀ ਸਿਰਜਣਾ ਨਾਲ ਸੰਬੰਧਿਤ ਹੁੰਦਾ ਹੈ ਉਥੇ ਗੁਰਮਤਿ ਕਾਵਿ ਵਿਚ ਪ੍ਰਵੇਸ਼ ਕਰਕੇ ਇਹ ਕਾਵਿ ਰੂਪ ਦੀ ਰੂਹਾਨੀ ਚੇਤਨਾ ਦੇ ਮਾਧਿਅਮ ਰਾਹੀਂ ਰੂਪਾਂਤਰਿਤ ਹੋ ਉੱਠਦਾ ਹੈ।"[5] ਇਸ ਤੋਂ ਇਲਾਵਾ "ਗੁਰਬਾਣੀ ਭਾਵੇਂ ਕਲਾਸੀਕਲ ਰਾਗਾਂ ਵਿਚ ਰਚੀ ਗਈ ਹੋਵੇ ਅਤੇ ਭਾਵੇਂ ਲੋਕ ਧੁਨਾਂ ਵਿਚ ਉਸਦੀ ਅਧਿਆਤਮਕ ਵਸਤੂ ਆਪਣਾ ਮੌਲਿਕ ਚਰਿੱਤਰ ਕਾਇਮ ਰੱਖਦੀ ਹੈ।"[6]

ਰਵਿਦਾਸ ਬਾਣੀ ਦੇ ਛੰਦ ਸ਼ਾਸਤਰੀ ਪਰਿਪੇਖ ਤੋਂ ਕੀਤੇ ਗਏ ਅਧਿਐਨ ਤੋਂ ਇਹ ਵਿਚਾਰ ਉਭਰਦਾ ਹੈ ਕਿ ਉਨ੍ਹਾਂ ਦੀ ਬਾਣੀ ਦੇ ਛੰਦਾਂ ਦਾ ਆਧਾਰ ਪ੍ਰਮੁੱਖ ਰੂਪ ਵਿਚ ਭਾਰਤੀ ਛੰਦ ਪਰੰਪਰਾ ਹੈ। ਪਰ ਭਾਰਤੀ ਛੰਦ ਪਰੰਪਰਾ ਦੇ ਛੰਦਾਂ ਨੂੰ ਵੀ ਉਹ ਆਪਣੀ ਕਾਵਿ ਵਸਤੂ ਅਨੁਸਾਰ ਢਾਲ ਲੈਂਦੇ ਹਨ। ਇਕ ਗੱਲ ਤਾਂ ਸਪੱਸ਼ਟ ਹੈ ਕਿ ਛੰਦਾਂ ਦੀ ਬਣਤਰ ਇਸ ਤਰ੍ਹਾਂ ਹੁੰਦੀ ਹੈ ਕਿ ਇਹ ਆਮ ਲੋਕਾਂ ਨੂੰ ਮੌਖਿਕ ਤੌਰ 'ਤੇ ਯਾਦ ਹੋ ਸਕਣ, ਇਸ ਕਾਰਨ ਇਕ ਅਜਿਹੇ ਵਿਧੀ ਵਿਧਾਨ ਵਿਚ ਹੁੰਦੇ ਹਨ ਜੋ ਭਾਸ਼ਾ ਦਾ ਸੁਹਜਾਤਮਕ ਪੱਖ ਹੋਣ ਦੇ ਨਾਲ-ਨਾਲ ਸਰਲਤਾ ਵਾਲਾ ਪੱਖ ਵੀ ਹੁੰਦਾ ਹੈ। ਭਾਰਤੀ ਭਾਸ਼ਾਵਾਂ ਦੀ ਆਪਸੀ ਸਾਂਝ ਤੇ ਨੇੜਤਾ ਇਸ ਗੱਲ ਨੂੰ ਸਮਝਣ ਵਿਚ ਸਹਾਈ ਹੋ ਸਕਦੀ ਹੈ ਕਿ ਜੋ ਵਿਧੀ ਵਿਧਾਨ ਪੰਜਾਬੀ ਛੰਦ ਦਾ ਹੈ, ਉਹ ਹੋਰਨਾਂ ਭਾਸ਼ਾਵਾਂ ਦੇ ਛੰਦਾਂ ਦਾ ਵੀ ਹੋ ਸਕਦਾ ਹੈ।

ਭਗਤ ਰਵਿਦਾਸ ਦੇ ਛੰਦਾਂ ਦੇ ਪ੍ਰਯੋਜਨ ਨਾਲੋਂ ਕਬੀਰ ਬਾਣੀ ਤੇ ਰਵਿਦਾਸ ਬਾਣੀ ਦਾ ਸੰਦੇਸ਼ਮਈ ਪ੍ਰਯੋਜਨ ਪ੍ਰਾਥਮਿਕ ਹੈ। ਇਸ ਕਰਕੇ ਰਵਿਦਾਸ ਜੀ ਦਾ ਇਕ ਵਿਸ਼ੇਸ਼ ਉਦੇਸ਼ ਸੀ ਸਮਾਜ ਨੂੰ ਨਵੀਂ ਦਿਸ਼ਾ ਦੇਣਾ। ਸਮਕਾਲੀ ਪ੍ਰਸਥਿਤੀਆਂ ਕਾਰਨ ਛੰਦਾਂ ਦੀ ਵਰਤੋਂ ਵੀ ਸੁਭਾਵਿਕ ਸੀ। ਰਵਿਦਾਸ ਬਾਣੀ ਵਿਚ ਵਰਤੇ ਗਏ ਛੰਦ ਆਪਣੀ ਪ੍ਰਕਿਰਤੀ ਪੱਖੋਂ ਲਚਕੀਲੇ ਪਣ ਦੇ ਧਾਰਨੀ ਹਨ। ਭਾਵੇਂ ਉਹ

ਭਾਰਤੀ ਛੰਦ ਪਰੰਪਰਾ ਦੇ ਛੰਦਾਂ ਦੀ ਵਰਤੋਂ ਹੋਵੇ ਜਾਂ ਹੋਰ ਛੰਦਾਂ ਦੀ ਵਰਤੋਂ ਦੀ ਗੱਲ ਹੋਵੇ। ਇਹ ਲਚਕੀਲਾ ਪਣ ਉਹਨਾਂ ਦੀ ਕਾਵਿ ਵਸਤੂ ਦੀ ਪ੍ਰਾਥਮਿਕਤਾ ਕਰਕੇ ਅਤੇ ਆਮ ਲੋਕਾਂ ਤੱਕ ਆਪਣਾ ਸੰਦੇਸ਼ ਪਹੁੰਚਾਉਣ ਕਰਕੇ ਹੈ।

ਰਵਿਦਾਸ ਬਾਣੀ ਦਾ ਛੰਦ-ਸ਼ਾਸਤਰੀ ਪਰਿਪੇਖ ਜਿੱਥੇ ਇਸ ਗੱਲ ਨੂੰ ਨਿਸ਼ਚਿਤ ਕਰਦਾ ਹੈ ਕਿ ਮੱਧਕਾਲੀ ਪ੍ਰਮੁਖਿਤੀਆਂ ਤੇ ਲੋੜਾਂ ਅਨੁਸਾਰ, ਛਾਪੇਖਾਨੇ ਦੀ ਅਣਹੋਂਦ ਅਤੇ ਮੌਖਿਕ ਰੂਪ ਵਿਚ ਯਾਦ ਰੱਖਣ ਲਈ, ਛੰਦ ਕਾਵਿ ਦੇ ਜ਼ਰੂਰੀ ਤੱਤ ਵਜੋਂ ਕਾਰਜਸ਼ੀਲ ਹੈ ਅਤੇ ਰਵਿਦਾਸ ਬਾਣੀ ਵਿਚਲੀ ਅਧਿਆਤਮਿਕ ਵਸਤੂ ਦੀ ਪ੍ਰਮੁੱਖਤਾ ਛੰਦਾਂ ਦੇ ਨਿਯਮਾਂ ਨੂੰ ਲੋੜ ਅਨੁਸਾਰ ਤਬਦੀਲ ਵੀ ਕਰਦੀ ਹੈ। ਵਧੇਰੇ ਮੱਧਕਾਲੀ ਸਾਹਿਤ ਵਿਚ ਰਵਿਦਾਸ ਬਾਣੀ ਦਾ ਮੌਖਿਕ ਰੂਪ ਵਿਚ ਪ੍ਰਚਲਿਤ ਹੋਣਾ ਅਤੇ ਫੇਰ ਲਿਪੀਬੱਧ ਹੋ ਕੇ ਪ੍ਰਕਾਸ਼ਤ ਹੋਣ ਤੱਕ ਛੰਦ ਦੀ ਵਿਸ਼ੇਸ਼ ਮਹੱਤਤਾ ਹੈ। ਛੰਦ ਇਸਦੇ ਸੰਚਾਰ ਦਾ ਮੁੱਖ ਤੱਤ ਕਿਹਾ ਜਾ ਸਕਦਾ ਹੈ।

## ਹਵਾਲੇ ਅਤੇ ਟਿੱਪਣੀਆਂ

1. ਵਿਜਯ ਬਹਾਦੁਰ ਅਵਸਥੀ (ਡਾ.), *ਕਾਵਿਯਾਂਗਦਰਪਣ*, ਦਿੱਲੀ ਪੁਸਤਕ ਸਦਨ, ਦਿੱਲੀ, 1962, ਪੰਨਾ 374.
2. ਗੁਰਸ਼ਰਨ ਕੌਰ ਜੱਗੀ, *ਭਾਰਤੀ ਕਾਵਿ ਸ਼ਾਸਤ੍ਰ : ਸਰੂਪ ਅਤੇ ਸਿਧਾਂਤ*, ਆਰਸੀ ਪਬਲਿਸ਼ਰਜ਼, ਦਿੱਲੀ, 1994, ਪੰਨਾ 171 ਤੋਂ ਉੱਧਰਿਤ।
3. ਜਗਬੀਰ ਸਿੰਘ, *ਗੁਰਬਾਣੀ : ਵਿਸ਼ਵ-ਦ੍ਰਿਸ਼ਟੀ ਤੇ ਵਿਚਾਰਧਾਰਾ*, ਵੈੱਲਵਿਸ਼ ਪਬਲਿਸ਼ਰਜ਼, ਦਿੱਲੀ, 1997, ਪੰਨਾ 77.
4. ਉਹੀ, *ਗੁਰਮਤਿ ਕਾਵਿ ਦਾ ਇਤਿਹਾਸ*, ਪੰਜਾਬੀ ਅਕਾਦਮੀ, ਦਿੱਲੀ, 2004, ਪੰਨਾ 42.
5. *ਉਹੀ*, ਪੰਨਾ 51.
6. *ਉਹੀ*, ਪੰਨਾ 52.

# ਭਗਤ ਰਵਿਦਾਸ ਬਾਣੀ ਦੇ ਸਿਧਾਂਤਕ ਆਧਾਰ
## (ਸਮੱਗਰ ਬਾਣੀ ਦੇ ਸੰਦਰਭ ਵਿਚ)

**ਤੇਜਿੰਦਰ ਪਾਲ ਸਿੰਘ***

ਭਗਤੀ ਅੰਦੋਲਨ ਉੱਤਰੀ ਭਾਰਤ ਦੀ ਇਕ ਪ੍ਰਬਲ ਲਹਿਰ ਸੀ, ਜਿਸ ਵਿਚ ਨਿਰਗੁਣ ਤੇ ਸਰਗੁਣ ਉਪਾਸ਼ਕ ਸੰਤ-ਕਵੀਆਂ ਨੇ ਮਿਲ ਕੇ ਸਰਵੋਤਮ ਸਾਹਿਤ ਦੀ ਸਿਰਜਣਾ ਕੀਤੀ। ਇਸੇ ਭਗਤੀ ਲਹਿਰ ਦੇ ਇਕ ਮਹਾਨ ਭਗਤ ਰਵਿਦਾਸ ਜੀ ਸਨ, ਜਿਨ੍ਹਾਂ ਦਾ ਮੱਧ-ਯੁਗ ਦੇ ਧਰਮ-ਸਾਧਿਕਾਂ ਵਿਚ ਵਿਸ਼ੇਸ਼ ਸਥਾਨ ਹੈ। ਇਨ੍ਹਾਂ ਨੂੰ ਗੁਰੂ ਸਾਹਿਬਾਨ ਦੁਆਰਾ ਗੁਰਬਾਣੀ ਵਿਚ ਸਥਾਨ ਦੇਣ ਨਾਲ ਇਹ ਨਿਰੋਲ ਭਗਤੀ ਧਾਰਾ ਦੇ ਨਾ ਹੋ ਕੇ ਸਿੱਖ ਧਰਮ ਦੇ ਮੁੱਖ ਪ੍ਰਚਾਰਕਾਂ ਵਿਚੋਂ ਇਕ ਹੋ ਗਏ ਹਨ।

ਹਥਲੇ ਪਰਚੇ ਦਾ ਮਨੋਰਥ ਭਗਤ ਰਵਿਦਾਸ ਬਾਣੀ ਦੇ ਸਿਧਾਂਤਕ ਆਧਾਰਾਂ ਦੀ ਸਮੁੱਚੀ ਬਾਣੀ 'ਚੋਂ ਤਾਲਾਸ਼ ਕਰਨ ਦੀ ਕੋਸ਼ਿਸ਼ ਕਰਨਾ ਹੈ।

### ਸ੍ਰੀ ਗੁਰੂ ਗ੍ਰੰਥ ਸਾਹਿਬ

ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਧਰਮ ਦਾ ਪਾਵਨ ਗ੍ਰੰਥ ਹੋਣ ਦੇ ਨਾਲ-ਨਾਲ ਸੰਸਾਰ ਦਾ ਮਹੱਤਵਪੂਰਨ ਧਾਰਮਿਕ ਅਤੇ ਸਭਿਆਚਾਰਕ 'ਪਾਠ' (Text) ਵੀ ਹੈ। ਇਸ ਗ੍ਰੰਥ ਵਿਚ ਸਿੱਖ ਧਰਮ ਦੇ ਪ੍ਰਵਰਤਕ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਹੋਰ ਪੰਜ ਗੁਰੂ ਸਾਹਿਬਾਨ ਦੀ ਬਾਣੀ ਤੋਂ ਇਲਾਵਾ ਭਾਰਤ ਦੀਆਂ ਭਿੰਨ-ਭਿੰਨ ਭਾਸ਼ਾਵਾਂ, ਭੂਗੋਲਿਕ ਖਿੱਤਿਆਂ, ਖੇਤਰੀ ਸਭਿਆਚਾਰਾਂ, ਧਰਮ ਸੰਪਰਦਾਵਾਂ ਅਤੇ ਜਾਤ-ਬਿਰਾਦਰੀਆਂ ਨਾਲ ਸੰਬੰਧਿਤ ਸੰਤਾਂ/ਭਗਤਾਂ ਦੀ ਬਾਣੀ ਸ਼ਾਮਿਲ ਕੀਤੀ ਗਈ ਹੈ।[1] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਬਾਣੀਕਾਰਾਂ ਨੇ ਅਧਿਆਤਮਵਾਦ ਦੇ ਨਾਲ-ਨਾਲ ਦਰਸ਼ਨ ਦੇ ਗੂੜ੍ਹ ਰਹੱਸਾਂ—ਪਰਮਸਤਿ, ਸ੍ਰਿਸ਼ਟੀ, ਮਨੁੱਖ, ਮੁਕਤੀ ਅਤੇ ਨਾਮ ਆਦਿ ਦਾ ਬੜੇ ਭਾਵਪੂਰਤ ਢੰਗ ਨਾਲ ਖੁਲਾਸਾ ਕੀਤਾ ਹੈ।

### ਭਗਤ ਬਾਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਰਚਨਹਾਰਾਂ ਦੀ ਦ੍ਰਿਸ਼ਟੀ ਤੋਂ ਮੁੱਖ ਤੌਰ 'ਤੇ ਦੋ ਭਾਗਾਂ ਵਿਚ ਵੰਡੀ ਜਾ ਸਕਦੀ ਹੈ — 'ਗੁਰਬਾਣੀ', ਜੋ ਗੁਰੂ ਸਾਹਿਬਾਨ (ਪਹਿਲੇ ਪੰਜ ਅਤੇ ਨੌਵੇਂ) ਦੀ ਰਚੀ ਹੋਈ ਹੈ ਅਤੇ 'ਭਗਤ-ਬਾਣੀ', ਜੋ ਭਗਤਾਂ ਦੀ ਰਚੀ ਹੋਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਵਿਚ ਗੁਰਬਾਣੀ ਨੂੰ ਪਹਿਲਾਂ ਸੰਕਲਿਤ ਕੀਤਾ ਗਿਆ ਅਤੇ ਭਗਤਾਂ ਦੀ ਬਾਣੀ ਵਿਚ 15 ਭਗਤਾਂ ਦੀਆਂ ਬਾਣੀਆਂ ਨੂੰ ਬਾਅਦ ਵਿਚ ਸ਼ਾਮਿਲ ਕੀਤਾ ਗਿਆ ਹੈ। ਗੁਰੂ ਅਰਜਨ ਦੇਵ ਜੀ ਨੇ ਕੇਵਲ ਉਸੇ ਭਗਤ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਜੋ ਸਰੂਪ, ਭਾਵਨਾ ਅਤੇ ਦ੍ਰਿਸ਼ਟੀ ਵਜੋਂ ਗੁਰਬਾਣੀ ਨਾਲ ਮੇਲ ਖਾਂਦੀ ਸੀ।[2] ਜਿਥੇ ਕਿਤੇ ਕੁਝ ਅੰਤਰ ਨਜ਼ਰ ਆਇਆ, ਉਥੇ ਗੁਰੂ ਸਾਹਿਬ ਨੇ ਗੁਰਮਤਿ ਆਸ਼ਾ ਸਪੱਸ਼ਟ ਕਰਦਿਆਂ ਆਪਣਾ ਜਾਂ ਕਿਸੇ ਹੋਰ ਗੁਰੂ ਸਾਹਿਬਾਨ ਦਾ ਸਲੋਕ ਜਾਂ ਸ਼ਬਦ ਟਿੱਪਣੀ ਵਜੋਂ ਅੰਕਿਤ ਕਰ ਦਿੱਤਾ, ਮਿਸਾਲ ਵਜੋਂ ਫਰੀਦ ਸਾਹਿਬ ਦੇ ਇਕ ਸਲੋਕ ਵਿਚ ਗੁਰੂ ਅਮਰਦਾਸ

* ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਜੀ ਨੇ ਇਸ ਦੀ ਸਪੱਸ਼ਟਤਾ ਦਿੱਤੀ ਹੈ :-

ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥
ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥੫੧॥[3]

ਉਪਰੋਕਤ ਸਲੋਕ ਵਿਚ ਫਰੀਦ ਸਾਹਿਬ ਦੁਆਰਾ 'ਰਤੁ' ਦੀ ਕੀਤੀ ਵਿਆਖਿਆ ਨੂੰ ਸਪਸ਼ਟ ਕਰਦੇ ਹੋਏ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ :-

ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥[4]

ਅਜਿਹਾ ਕਰਨ ਨਾਲ ਭਾਵਨਾ ਸਬੰਧੀ ਮਾਨਤਾ ਕਾਇਮ ਰਹਿ ਸਕੀ। ਇਥੇ ਸਾਡਾ ਸਬੰਧ ਕੇਵਲ ਭਗਤ ਰਵਿਦਾਸ ਬਾਣੀ ਦੇ ਸਿਧਾਂਤਕ ਆਧਾਰ ਤਾਲਾਸ਼ ਕਰਨਾ ਹੈ।

ਭਗਤ ਰਵਿਦਾਸ ਬਾਣੀ ਦੇ ਸਿਧਾਂਤਕ ਆਧਾਰਾਂ ਨੂੰ ਅਸੀਂ ਮੁੱਖ ਰੂਪ ਵਿਚ ਚਾਰ ਹਿੱਸਿਆਂ ਵਿਚ ਵੰਡਿਆ ਹੈ — ਦਾਰਸ਼ਨਿਕ, ਧਾਰਮਿਕ, ਸਾਧਨਾ ਮਾਰਗ ਤੇ ਸਮਾਜਿਕ ਆਧਾਰ। ਇਨ੍ਹਾਂ ਦਾ ਸੰਖੇਪ ਵੇਰਵਾ ਇਸ ਪ੍ਰਕਾਰ ਹੈ :-

### 1. ਦਾਰਸ਼ਨਿਕ ਆਧਾਰ

ਭਗਤ ਰਵਿਦਾਸ ਜੀ ਕੋਈ ਦਰਸ਼ਨ ਆਚਾਰੀਆ ਨਹੀਂ, ਬਲਕਿ ਇਕ ਅਨੁਭਵੀ ਭਗਤ ਹਨ। ਉਨ੍ਹਾਂ ਦੀ ਬਾਣੀ ਬੁਨਿਆਦੀ ਰੂਪ ਵਿਚ ਉਨ੍ਹਾਂ ਦੇ ਅਧਿਆਤਮਿਕ ਅਨੁਭਵ ਦਾ ਕਾਵਿਮਈ ਪ੍ਰਗਟਾਵਾ ਹੈ, ਜਿਸ ਦੇ ਅਨੇਕਾਂ ਪਾਸਾਰ ਹਨ, ਜਿਨ੍ਹਾਂ ਵਿਚੋਂ ਇਕ ਮੁੱਖ ਪਾਸਾਰ ਦਾਰਸ਼ਨਿਕ ਹੈ, ਜਿਸ ਦੇ ਆਧਾਰ ਤੇ ਉਨ੍ਹਾਂ ਦੀ ਬਾਣੀ ਦੇ ਦਾਰਸ਼ਨਿਕ ਪੱਖ ਨੂੰ ਸਮਝਿਆ/ਵਿਚਾਰਿਆ ਜਾ ਸਕਦਾ ਹੈ।

ਭਗਤ ਜੀ ਨੇ ਦਰਸ਼ਨ ਦੇ ਮੁੱਖ ਪੱਖਾਂ — ਪਰਮਸਤਿ, ਸ੍ਰਿਸ਼ਟੀ ਅਤੇ ਮਨੁੱਖ ਆਦਿ ਦੀ ਜੋ ਵਿਆਖਿਆ ਕੀਤੀ ਹੈ, ਉਸ ਦੀ ਵਿਚਾਰ ਇਸ ਪ੍ਰਕਾਰ ਹੈ :

#### (i) ਪਰਮਸਤਿ

ਮਨੁੱਖੀ ਚੇਤਨਾ ਦਾ ਸਭ ਤੋਂ ਅਹਿਮ ਸਵਾਲ 'ਪਰਮਸਤਿ' ਦੀ ਹੋਂਦ ਹਸਤੀ ਸਬੰਧੀ ਹੈ। ਸਾਰੇ ਮਨੁੱਖੀ ਯਤਨ, ਜਿਵੇਂ ਵਿਗਿਆਨ, ਸਾਹਿਤ ਅਤੇ ਵਿਚਾਰ ਆਦਿ ਸਿੱਧੇ ਜਾਂ ਅਸਿੱਧੇ ਰੂਪ ਵਿਚ ਪਰਮਸਤਿ ਦੀ ਤਲਾਸ਼ ਵਿਚ ਹੀ ਲੱਗੇ ਹੋਏ ਹਨ। ਸੰਸਾਰ ਦੇ ਸਮੁੱਚੇ ਧਰਮਾਂ ਦੇ ਅਧਿਆਤਮਵਾਦ ਦਾ ਇਹ ਕੇਂਦਰੀ ਤੇ ਮੁੱਢਲਾ ਵਿਸ਼ਾ ਹੈ। ਸੰਸਾਰ ਦੀਆਂ ਸਾਰੀਆਂ ਧਰਮ-ਚਿੰਤਨ ਪ੍ਰਣਾਲੀਆਂ ਨੇ ਆਪੋ-ਆਪਣੇ ਦ੍ਰਿਸ਼ਟੀਕੋਣ ਤੋਂ ਪਰਮਸਤਿ ਦਾ ਸਰੂਪ, ਗੁਣ, ਲੱਛਣ, ਨਾਂ ਅਤੇ ਵਿਸ਼ਵ ਤੇ ਜੀਵ ਨਾਲ ਸਬੰਧ ਆਦਿ ਪੱਖਾਂ ਨੂੰ ਖੋਲ੍ਹਣ ਦਾ ਯਤਨ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਰਮਸਤਿ ਦਾ ਸਰੂਪ ਨਿਵੇਕਲੀ ਦ੍ਰਿਸ਼ਟੀ ਨਾਲ ਨਿਰੂਪਤ ਹੋਇਆ ਹੈ। ਸਮੁੱਚੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਇਦ ਹੀ ਕੋਈ ਅਜਿਹਾ ਸ਼ਬਦ ਹੋਵੇ, ਜਿਸ ਦਾ ਵਿਸ਼ਾ ਸਪਸ਼ਟ ਜਾਂ ਲੁਕਵਾਂ ਅਕਾਲ ਪੁਰਖ ਪਰਮਾਤਮਾ ਨਾਲ ਨਾ ਜੁੜਿਆ ਹੋਵੇ। ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਦਾ ਸਰੂਪ ਮੂਲ ਮੰਤਰ ਵਿਚ ਇਉਂ ਬਿਆਨ ਕੀਤਾ ਹੈ :-

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥[5]

ਭਾਵ, ਉਹ ਹਸਤੀ ਇਕ ਹੈ। ਸਦਾ ਰਹਿਣ ਵਾਲੀ ਹੈ। ਸਭ ਵਸਤਾਂ ਵਿਚ ਵਿਆਪਕ ਹੋ ਕੇ ਸਭ ਨੂੰ ਧਾਰਨ ਵਾਲੀ ਹੈ। ਸਾਰੀਆਂ ਵਸਤਾਂ ਨੂੰ ਉਪਜਾਉਣ ਵਾਲੀ ਹੈ। ਆਪਣੀ ਸ੍ਰਿਸ਼ਟੀ ਵਿਚ ਵਿਆਪਕ ਹੈ। ਬਿਨ੍ਹਾਂ ਡਰ ਤੇ ਵੈਰ ਦੇ ਹੈ। ਸਮੇਂ ਜਾਂ ਕਾਲ ਦਾ ਉਸ 'ਤੇ ਕੋਈ ਅਸਰ ਨਹੀਂ। ਜਨਮ-ਮਰਨ ਤੋਂ

ਰਹਿਤ ਹੈ। ਉਸਦਾ ਪ੍ਰਕਾਸ਼ ਆਪਣੇ ਆਪ ਤੋਂ ਹੈ। ਗੁਰੂ ਦੀ ਕਿਰਪਾ ਦੁਆਰਾ ਉਹ ਜਾਣਿਆ ਜਾਂਦਾ ਹੈ।

ਭਗਤ ਰਵਿਦਾਸ ਜੀ ਨੇ ਵੀ ਅਕਾਲ ਪੁਰਖ ਸਰਬ ਸ਼ਕਤੀਮਾਨ ਨੂੰ ਸਰਵ-ਵਿਆਪਕ ਅਤੇ ਸੰਸਾਰਕ ਖੇਡਾਂ ਦਾ ਕਰਤਾ-ਧਰਤਾ ਸਵੀਕਾਰ ਕੀਤਾ ਹੈ :-

ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ ॥
ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥[6]

ਪਰਮਸਤ ਦੇ ਭਿੰਨ-ਭਿੰਨ ਰੂਪਾਂ ਦੀ ਵਿਚਾਰ ਇਸ ਪ੍ਰਕਾਰ ਹੈ :-

**ਅਕਥ**

ਗੁਰਬਾਣੀ ਅਨੁਸਾਰ ਅਕਾਲ ਪੁਰਖ ਨੂੰ ਕਥਿਆ ਨਹੀਂ ਜਾ ਸਕਦਾ :-

ਜਿਹਵਾ ਏਕ ਕਵਨ ਗੁਨ ਕਹੀਐ ॥
ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤ ਨ ਕਿਨ ਹੀ ਲਹੀਐ ॥[7]

ਭਗਤ ਰਵਿਦਾਸ ਜੀ ਇਸ ਪ੍ਰਥਾਇ ਬਚਨ ਕਰਦੇ ਹਨ :-

— ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥[8]
— ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥
ਜੈਸਾ ਮਾਨੀਐ ਹੋਇ ਨ ਤੈਸਾ ॥[9]

ਭਗਤ ਜੀ ਬ੍ਰਹਮ ਨੂੰ ਹੀ ਪਰਮਾਰਥਕ ਸਤ ਪ੍ਰਵਾਨ ਕਰਦੇ ਹਨ। ਉਨ੍ਹਾਂ ਅਨੁਸਾਰ ਉਹ ਆਨੰਦ ਸਰੂਪ ਹੈ, ਨਿਰਗੁਣ, ਨਿਰਾਕਾਰ, ਅਜਨਮਾ ਅਤੇ ਗੁਣਾਤੀਤ ਹੈ। ਇਥੇ ਹੀ ਬਸ ਨਹੀਂ ਰਵਿਦਾਸ-ਬਾਣੀ ਅਨੁਸਾਰ ਇਹ ਬ੍ਰਹਮ ਵਰਣਨ ਤੋਂ ਪਰ੍ਹੇ ਹੈ, ਜੋ ਉਪਮਾ ਰਹਿਤ, ਅਦੁੱਤੀ, ਵਿਲੱਖਣ ਅਤੇ ਆਪਣੇ ਵਰਗਾ ਖੁਦ ਆਪ ਹੀ ਹੈ :-

ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ ॥
ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥[10]

**ਸਤਿ ਸਰੂਪ ਬ੍ਰਹਮ**

ਅਕਾਲ ਪੁਰਖ ਪਰਮਾਤਮਾ (ਬ੍ਰਹਮ) ਨੂੰ ਗੁਰੂ ਸਾਹਿਬ ਨੇ 'ਸਤਿ' ਸਰੂਪ ਦੱਸਿਆ ਹੈ। 'ਸਤਿ' ਤੋਂ ਭਾਵ ਕੇਵਲ ਪਾਰਬ੍ਰਹਮ ਹੈ। ਇਕ ਵਾਹਿਗੁਰੂ ਪਰਮਾਤਮਾ ੴ ਦਾ ਸਭ ਤੋਂ ਪਹਿਲਾ ਅੰਤਮ ਸਤਤਾ ਦ੍ਰਿੜ੍ਹਾਉਣ ਵਾਲਾ ਨਾਉਂ, ਜੋ ਗੁਰੂ ਸਾਹਿਬ ਨੂੰ ਰਬੀ-ਅਨੁਭਵ ਦੁਆਰਾ ਪ੍ਰਗਟ ਹੋਇਆ, ਉਹ 'ਸਤਿ' ਹੈ।[11] ਸਤਿ ਤੋਂ ਭਾਵ ਹੈ ਕਿ ਪਰਮਾਤਮਾ ਕੇਵਲ ਸਿਧਾਂਤ, ਕਲਪਨਾ ਜਾਂ ਨਿਯਮ ਨਹੀਂ, ਸਗੋਂ ਇਕ ਵਾਸਤਵਿਕ ਸਤਾ, ਵਜੂਦ ਜਾਂ ਹਸਤੀ ਹੈ, ਜੋ ਆਪਣੀ ਹੋਂਦ ਲਈ ਇਕ-ਦੂਸਰੇ ਉੱਤੇ ਨਿਰਭਰ ਨਹੀਂ। ਇਹ ਤਿੰਨਾਂ ਲੋਕਾਂ ਅਤੇ ਤਿੰਨਾ ਕਾਲਾਂ ਵਿਚ ਵੀ ਸਤਿ ਹੈ ਅਤੇ ਇਨ੍ਹਾਂ ਦੇ ਆਦਿ ਅੰਤ ਵਿਚ ਵੀ ਸਤਿ ਹੈ। ਗੁਰਬਾਣੀ ਵਿਚ ਬ੍ਰਹਮ ਨੂੰ 'ਪਰਾ ਪੂਰਬਲਾ' ਦੱਸਿਆ ਗਿਆ ਹੈ :-

ਕਿਰਤਮ ਨਾਮ ਕਥੇ ਤੇਰੇ ਜਿਹਬਾ
ਸਤਿ ਨਾਮੁ ਤੇਰਾ ਪਰਾ ਪੂਰਬਲਾ ॥[12]

ਭਗਤ ਰਵਿਦਾਸ ਜੀ ਵੀ ਇਸ ਪ੍ਰਥਾਇ ਕਹਿੰਦੇ ਹਨ ਕਿ ਸਤਿ-ਸਰੂਪ ਬ੍ਰਹਮ ਦੇ ਸੱਚੇ ਨਾਮ ਦਾ ਸਿਮਰਨ ਹੀ ਉਨ੍ਹਾਂ ਲਈ ਆਰਤੀ ਹੈ ਅਤੇ ਪਰਮਾਤਮਾ ਦੇ ਭੋਗ ਲਈ ਵੀ ਉਨ੍ਹਾਂ ਕੋਲ ਕੇਵਲ ਉਸ ਦਾ ਸੱਚਾ ਅਤੇ ਸਥਿਰ ਨਾਮ ਹੀ ਹੈ :

ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥[13]

### ਸਰਗੁਣ ਸਰੂਪ ਬ੍ਰਹਮ

ਗੁਰਬਾਣੀ ਵਿਚ ਬ੍ਰਹਮ ਨੂੰ ਨਿਰਗੁਣ ਤੇ ਸਰਗੁਣ ਦੋਹਾਂ ਰੂਪਾਂ 'ਚ ਦਰਸਾਇਆ ਗਿਆ ਹੈ :-

ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥[14]

ਬ੍ਰਹਮ ਨੂੰ ਸਰਗੁਣ ਰੂਪ ਵਿਚ ਪੇਸ਼ ਕਰਦੇ ਹੋਏ ਗੁਰੂ ਸਾਹਿਬ ਨੇ ਪਰਮਾਤਮਾ ਦੇ ਵਿਅਕਤੀਗਤ/ਭਾਵਨਾਤਮਿਕ ਰਿਸ਼ਤੇ ਦ੍ਰਿੜ੍ਹ ਕਰਵਾਏ ਹਨ :

ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥
ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥[15]

ਭਗਤ ਰਵਿਦਾਸ ਜੀ ਨਿਰਗੁਣ ਬ੍ਰਹਮ ਦੇ ਉਪਾਸਕ ਸਨ, ਪਰੰਤੂ ਉਨ੍ਹਾਂ ਨੇ ਅਨੇਕ ਸੰਭਾਵਿਤ ਢੰਗਾਂ ਨਾਲ ਪ੍ਰਭੂ ਦੇ ਸਰਗੁਣ ਸਰੂਪ ਨੂੰ ਮੂਰਤੀਮਾਨ ਕਰਨ ਦਾ ਜਤਨ ਵੀ ਕੀਤਾ ਹੈ। ਭਗਤ ਜੀ ਦੁਆਰਾ ਵਿਅਕਤ ਸਰਗੁਣ ਸਰੂਪ-ਬ੍ਰਹਮ, ਸਰਗੁਣੀ ਭਗਤਾਂ ਦੇ ਅਵਤਾਰੀ ਸਰੂਪ ਵਰਗਾ ਨਹੀਂ, ਸਗੋਂ ਇਹ ਸਰਗੁਣ ਤਾਂ ਨਿਰਗੁਣ ਤੋਂ ਹੀ ਉਤਪੰਨ ਹੋਇਆ ਹੈ। ਰਵਿਦਾਸ ਬਾਣੀ ਵਿਚ ਭਾਵਾਤਮਿਕ ਭਗਤੀ ਨੂੰ ਪ੍ਰਮੁੱਖਤਾ ਪ੍ਰਾਪਤ ਹੈ। ਇਸੇ ਅਧੀਨ ਉਨ੍ਹਾਂ ਨੇ ਪ੍ਰਭੂ ਦੇ ਸੁੰਦਰ, ਮਧੁਰ ਅਤੇ ਪ੍ਰਿਯ ਸਰੂਪ ਨੂੰ ਕਲਪਿਆ, ਪ੍ਰੇਮ ਭਰੇ ਵਲਵਲਿਆਂ ਨਾਲ ਉਸ ਨੂੰ ਯਾਦ ਕੀਤਾ ਅਤੇ ਉਸ ਦੇ ਪ੍ਰੇਮ ਪਾਤਰ ਬਣੇ। ਅਕਾਲ ਪੁਰਖ ਬ੍ਰਹਮ ਨੂੰ ਮਾਤਾ-ਪਿਤਾ ਦੇ ਰੂਪ ਵਿਚ ਨਿਰੂਪਤ ਕਰਦੇ ਹੋਏ ਭਗਤ ਜੀ ਫੁਰਮਾਉਂਦੇ ਹਨ :-

ਸੋਈ ਮੁਕੰਦੁ ਮੁਕਤਿ ਕਾ ਦਾਤਾ ॥
ਸੋਈ ਮੁਕੰਦੁ ਹਮਰਾ ਪਿਤ ਮਾਤਾ ॥[16]

### ਦਿਆਲੂ

ਅੰਤਰਜਾਮੀ ਹੋਣ ਦੇ ਨਾਲ-ਨਾਲ ਅਕਾਲ ਪੁਰਖ ਵਾਹਿਗੁਰੂ ਕ੍ਰਿਪਾ ਦਾ ਸਮੁੰਦਰ ਵੀ ਹੈ। ਉਹ ਸਦੈਵ ਹੀ ਦਿਆਲੂ, ਕ੍ਰਿਪਾਲੂ ਅਤੇ ਬਖਸ਼ਿੰਦ ਹੈ। ਸਰਨ ਆਏ ਨੂੰ ਪ੍ਰਤਿਪਾਲਣਾ ਉਸਦਾ ਪਹਿਲਾ ਕਰਮ ਹੈ :-

ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥
ਪ੍ਰਭੂ ਦਇਆ ਤੇ ਕਮਲ ਬਿਗਾਸੁ ॥[17]

ਭਗਤ ਰਵਿਦਾਸ ਜੀ ਨੇ ਵੀ ਬੜੇ ਦੀਨ ਭਾਵ ਨਾਲ ਪੂਰਨ ਪਦ ਦੀ ਪ੍ਰਾਪਤੀ ਲਈ, ਪ੍ਰਭੂ ਨੂੰ ਦਿਆਲੂ ਜਾਣ ਕੇ ਇਉਂ ਬੇਨਤੀ ਕੀਤੀ ਹੈ :-

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥[18]

### (ii) ਸ੍ਰਿਸ਼ਟੀ

'ਪਰਮਸਤਿ' ਤੋਂ ਬਾਅਦ ਮਨੁੱਖੀ ਚੇਤਨਾ ਦਾ ਦੂਸਰਾ ਅਹਿਮ ਸਵਾਲ ਸ੍ਰਿਸ਼ਟੀ ਸੰਬੰਧੀ ਹੈ। ਦ੍ਰਿਸ਼ਟਮਾਨ 'ਜਗਤ' ਦੇ ਮੂਲ ਕਾਰਨ, ਜਨਮ-ਮਰਨ ਦਾ ਰਹੱਸ, ਆਪਣੇ ਵਾਸਤਵਿਕ ਸਰੂਪ, ਜੀਵਨ ਦਾ ਮਨੋਰਥ ਅਤੇ ਇਸ ਬ੍ਰਹਿਮੰਡੀ ਰਚਨਾ ਦੇ ਡੂੰਘੇ ਰਹੱਸ ਨੂੰ ਜਾਣਨ ਹਿੱਤ, ਇਸ ਦੀ ਉਤਸੁਕਤਾ ਸਦਾ ਹੀ ਬਣੀ ਰਹੀ ਹੈ। ਅਣਜਾਣ ਨੂੰ ਜਾਣਨਾ ਇਸ ਦਾ ਸੁਭਾਉ ਹੈ, ਜਿਸ ਕਰਕੇ ਇਹ ਅਤੀਤ ਅਤੇ ਅਨੰਤ ਨੂੰ ਵੀ ਆਪਣੇ ਗਿਆਨ ਦੇ ਕਲਾਵੇ ਵਿਚ ਲੈਣ ਹਿਤ ਕ੍ਰਿਆਸ਼ੀਲ ਰਹਿੰਦਾ ਹੈ। ਇਹ ਦ੍ਰਿਸ਼ਟਮਾਨ 'ਜਗਤ' ਕਿਸ ਨੇ, ਕਿਉਂ, ਕਦੋਂ ਅਤੇ ਕਿਵੇਂ ਬਣਾਇਆ, ਅਜਿਹੇ ਪ੍ਰਸ਼ਨ ਹਨ, ਜੋ ਆਦਿ ਕਾਲ ਤੋਂ

ਹੀ ਮਾਨਵ-ਬੁਧ ਲਈ ਅਦਭੁਤ ਅਤੇ ਬੁਝਾਰਤ ਬਣੇ ਹੋਏ ਹਨ। ਨਿਰਸੰਦੇਹ ਇਨ੍ਹਾਂ ਪ੍ਰਸ਼ਨਾਂ ਬਾਰੇ ਦਾਰਸ਼ਨਿਕਾਂ, ਵਿਦਵਾਨਾਂ, ਸੰਤਾਂ, ਗੁਰੂਆਂ, ਪੀਰਾਂ, ਫਕੀਰਾਂ, ਸੂਫੀ ਦਰਵੇਸ਼ਾਂ, ਵਿਗਿਆਨੀਆਂ ਆਦਿ ਨੇ ਆਪਣੇ ਅਨੁਭਵ ਤੋਂ ਉਪਜੇ ਵਿਚਾਰ ਪ੍ਰਗਟਾਏ ਹਨ, ਪਰ ਇਨ੍ਹਾਂ ਦੇ ਵਿਚਾਰਾਂ ਵਿਚ ਇਕਸੁਰਤਾ ਨਹੀਂ, ਸਗੋਂ ਭਿੰਨਤਾ ਵਧੇਰੇ ਹੈ।

ਗੁਰਬਾਣੀ ਵਿਚ ਵੀ ਸ੍ਰਿਸ਼ਟੀ ਰਚਨਾ ਪ੍ਰਥਾਇ ਅਨੇਕਾਂ ਵਿਚਾਰ ਮਿਲਦੇ ਹਨ। ਗੁਰੂ ਸਾਹਿਬ ਨੇ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਦੀ ਅਵਸਥਾ ਬਾਰੇ ਵੀ ਜ਼ਿਕਰ ਕੀਤਾ ਹੈ। ਗੁਰੂ ਸਾਹਿਬ ਦਸਦੇ ਹਨ ਕਿ ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਸਭ ਬ੍ਰਹਮ ਹੀ ਬ੍ਰਹਮ ਨਿਰਗੁਣ ਰੂਪ ਵਿਚ ਸੀ, ਸਭ ਧੁੰਧੂਕਾਰ ਸੀ। ਧਰਤੀ, ਅਸਮਾਨ, ਸੂਰਜ, ਚੰਦ, ਦਿਨ, ਰਾਤ, ਪਾਣੀ, ਹਵਾ, ਜੀਵ ਅਤੇ ਜੰਤੂ ਕੁਝ ਵੀ ਨਹੀਂ ਸਨ। ਬਸ, ਅਕਾਲ ਹੀ ਅਕਾਲ ਸੀ :

ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨਿ ਸਮਾਧਿ ਲਗਾਇਦਾ ॥[19]

ਸ੍ਰਿਸ਼ਟੀ ਦੇ ਹੋਂਦ ਵਿਚ ਆਉਣ ਬਾਰੇ ਗੁਰੂ ਸਾਹਿਬ ਦਸਦੇ ਹਨ ਕਿ ਇਹ ਰੱਬੀ ਹੁਕਮ ਵਿਚ ਦ੍ਰਿਸ਼ਟਮਾਨ ਪਸਾਰਾ ਬਣਿਆ ਹੈ, ਜਿਸ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ :

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥[20]

ਬੇਸ਼ਕ ਸ੍ਰਿਸ਼ਟੀ ਰਚਨਾ ਸਬੰਧੀ ਕਈ ਮੱਤ ਇਨਸਾਨੀ ਦਿਮਾਗ ਵਿਚੋਂ ਨਿਕਲੇ, ਪਰੰਤੂ ਫਿਰ ਵੀ ਸ੍ਰਿਸ਼ਟੀ ਰਚਨਾ ਦੇ ਰਹੱਸ ਨੂੰ ਅੱਜ ਤੱਕ ਕੋਈ ਵੀ ਪੂਰਨ ਰੂਪ ਵਿਚ ਜਾਣ ਨਹੀਂ ਸਕਿਆ। ਇਸ ਸਬੰਧੀ ਗੁਰੂ ਸਾਹਿਬ ਫੁਰਮਾਉਂਦੇ ਹਨ :

ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥[21]

ਭਾਵੇਂ ਕਿ ਸ੍ਰਿਸ਼ਟੀ ਰਚਨਾ ਦੇ ਰਹੱਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ ਪਰੰਤੂ ਫਿਰ ਵੀ ਗੁਰੂ ਸਾਹਿਬ ਇਸ਼ਾਰੇ ਦਿੰਦੇ ਹਨ ਕਿ ਇਹ ਸ੍ਰਿਸ਼ਟੀ ਪਰਮਾਤਮਾ ਦੇ ਇਕ ਬਚਨ ਨਾਲ ਹੋਂਦ ਵਿਚ ਆਈ :

ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥[22]

ਗੁਰਬਾਣੀ ਅਨੁਸਾਰ ਇਕ ਪਰਮਾਤਮਾ ਤੋਂ ਹੀ ਇਹ ਸਾਰਾ ਪ੍ਰਗਟ ਪਾਸਾਰਾ (ਸ੍ਰਿਸ਼ਟੀ ਰਚਨਾ) ਹੋਂਦ ਵਿਚ ਆਇਆ ਹੈ :-

ਅਨਿਕ ਬਿਸਥਾਰ ਏਕ ਤੇ ਭਏ ॥[23]

ਭਗਤ ਰਵਿਦਾਸ ਜੀ ਦੀ ਬਾਣੀ ਸ੍ਰਿਸ਼ਟੀ ਰਚਨਾ ਦੇ ਸਬੰਧ ਵਿਚ ਉਪਰੋਕਤ ਵਿਚਾਰਾਂ ਵਾਂਗ ਕੋਈ ਸਿਲਸਿਲੇ ਵਾਰ ਵਿਚਾਰ ਦਰਸ਼ਨ ਨਹੀਂ ਉਸਾਰਦੀ। ਅਜਿਹਾ ਇਸ ਲਈ ਹੈ ਕਿਉਂਕਿ ਰਵਿਦਾਸ ਬਾਣੀ ਦਾਰਸ਼ਨਿਕ ਸੂਤਰਾਂ ਦੇ ਟਾਕਰੇ ਰਹਸਵਾਦੀ ਵਿਚਾਰ ਦਰਸ਼ਨ ਦੀ ਧਾਰਨੀ ਹੈ। ਭਗਤ ਜੀ ਨੂੰ ਆਪਣੀ ਅੰਤਰ ਦ੍ਰਿਸ਼ਟੀ ਰਾਹੀਂ ਨਿੱਜੀ ਜੀਵਨ-ਅਨੁਭਵ ਦੇ ਆਧਾਰ 'ਤੇ ਜੋ ਰਹਸ ਸਮਝ-ਗੋਚਰ ਹੋਇਆ, ਉਨ੍ਹਾਂ ਨੇ ਸਰਲ ਭਾਸ਼ਾ ਵਿਚ ਬਿਆਨ ਕਰ ਦਿੱਤਾ।

ਮੱਧਕਾਲ ਦੇ ਬਾਕੀ ਰਹਸਵਾਦੀ ਸੰਤਾਂ/ਭਗਤਾਂ ਵਾਂਗ ਰਵਿਦਾਸ ਜੀ ਵੀ ਇਸ ਦ੍ਰਿਸ਼ਟਮਾਨ ਜਗਤ ਨੂੰ ਸਿਧਾਂਤਕ ਪੱਧਰ 'ਤੇ ਮਿਥਿਆ, ਨਾਸ਼ਵਾਨ ਅਤੇ ਝੂਠ ਹੀ ਦਰਸਾਉਂਦੇ ਹਨ। ਭਗਤ ਰਵਿਦਾਸ ਜੀ ਸਾਰੀ ਸ੍ਰਿਸ਼ਟੀ ਦਾ ਮਾਲਕ ਇਕ ਦੱਸਦੇ ਹੋਏ ਉਸ ਦੇ ਦਰਸ਼ਨਾਂ ਦੀ ਤਾਂਘ ਇਉਂ ਜ਼ਾਹਿਰ ਕਰਦੇ ਹਨ :

ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥[24]

ਗੁਰਬਾਣੀ ਵਿਚ ਸ੍ਰਿਸ਼ਟੀ ਰਚਨਾ ਨੂੰ ਬਾਜੀਗਰ ਦੀ ਖੇਡ ਦੇ ਮੁਹਾਵਰੇ ਰਾਹੀਂ ਬਿਆਨ ਕੀਤਾ ਗਿਆ ਹੈ :-

ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥
ਸਾਂਗੁ ਉਤਾਰਿ ਥੰਮਿ੍ਓ ਪਾਸਾਰਾ ॥ ਤਬ ਏਕੋ ਏਕੰਕਾਰਾ ॥[25]

ਭਗਤ ਜੀ ਨੇ ਵੀ ਬਾਜੀਗਰ ਤੇ ਬਾਜੀ ਦੇ ਦ੍ਰਿਸ਼ਟਾਂਤ ਰਾਹੀਂ ਜਗਤ ਦੇ ਸਤਿ ਅਤੇ ਅਸਤਿ ਹੋਣ ਦੀ ਵਿਆਖਿਆ ਕੀਤੀ ਹੈ :-

ਕਹਿ ਰਵਿਦਾਸ ਬਾਜੀ ਜਗੁ ਭਾਈ ॥
ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ ॥[26]

ਗੁਰਬਾਣੀ ਮਨੁੱਖ ਨੂੰ ਸਰੀਰ ਅਤੇ ਪਦਾਰਥਾਂ ਨਾਲ ਮੋਹ ਪਾਉਣ ਤੋਂ ਰੋਕਦੀ ਹੈ। ਇਸ ਸੰਦਰਭ ਵਿਚ ਮਨੁੱਖੀ ਸਰੀਰ ਦੀ ਛਿਣ-ਭੰਗਰਤਾ, ਨਾਸ਼ਵਾਨਤਾ ਅਤੇ ਮੌਤ ਦਾ ਡਰ ਥਾਂ-ਥਾਂ 'ਤੇ ਦਿੱਤਾ ਗਿਆ ਹੈ :-

ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥[27]

ਗੁਰਬਾਣੀ ਅਨੁਸਾਰ ਮਨੁੱਖ ਦੀ ਜ਼ਿੰਦਗੀ ਦਾ ਸਮਾਂ ਹਰ ਪਲ ਘਟਦਾ ਜਾ ਰਿਹਾ ਹੈ :-

ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥
ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ ॥[28]

ਭਗਤ ਰਵਿਦਾਸ ਜੀ ਵੀ ਇਸੇ ਪ੍ਰਸੰਗ ਵਿਚ ਫ਼ੁਰਮਾਉਂਦੇ ਹਨ :-

ਜੋ ਦਿਨ ਆਵਹਿ ਸੋ ਦਿਨ ਜਾਹੀ ॥
ਕਰਨਾ ਕੂਚੁ ਰਹਨੁ ਥਿਰੁ ਨਾਹੀ ॥[29]

ਸੰਸਾਰ ਦੀ ਨਾਸ਼ਵਾਨਤਾ ਦ੍ਰਿੜ ਕਰਵਾਉਂਦੇ ਹੋਏ ਭਗਤ ਜੀ ਕਹਿੰਦੇ ਹਨ :-

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥
ਹਾਡ ਮਾਸ ਨਾੜੀਂ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥੧॥
ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥
ਜੈਸੇ ਤਰਵਰ ਪੰਖਿ ਬਸੇਰਾ ॥੧॥ ਰਹਾਉ ॥
ਰਾਖਹੁ ਕੰਧ ਉਸਾਰਹੁ ਨੀਵਾਂ ॥ ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥
ਬੰਕੇ ਬਾਲ ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥
ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨੁ ਬਾਜੀ ਹਾਰੀ ॥੪॥[30]

### (iii) ਮਨੁੱਖ

ਮਾਨਵ ਦੇ ਚਿੰਤਨ ਖੇਤਰ ਵਿਚ ਪਰਮਸਤਿ ਤੇ ਸ੍ਰਿਸ਼ਟੀ ਪਿਛੋਂ ਤੀਜਾ ਪ੍ਰਮੁੱਖ ਸਵਾਲ 'ਮਨੁੱਖ' ਦਾ ਆਉਂਦਾ ਹੈ। ਅਤਿਅੰਤ ਵਿਸ਼ਾਲ ਬ੍ਰਹਿਮੰਡ ਵਿਚ ਇਸ ਨਿੱਕੀ ਜਿਹੀ ਧਰਤੀ 'ਤੇ 'ਜੀਵਨ' ਦਾ ਆਗਮਨ ਕੁਦਰਤ ਦੀ ਇਕ ਅਦਭੁਤ ਘਟਨਾ ਹੈ। ਇਸ ਧਰਤੀ 'ਤੇ 'ਜੀਵਨ' ਦੇ ਬੇਅੰਤ ਰੰਗ-ਰੂਪ ਤੇ ਪ੍ਰਕਾਰ ਹਨ। ਜੀਵ-ਜੰਤਾਂ ਦੀਆਂ ਜਾਤੀਆਂ, ਉਪ-ਜਾਤੀਆਂ ਦੀ ਇਸ ਬੇਅੰਤਤਾ ਵਿਚ 'ਮਨੁੱਖ' ਵੀ ਇਕ 'ਜੀਵ' ਹੈ। ਭਾਰਤੀ ਧਰਮ ਗ੍ਰੰਥਾਂ ਨੇ ਜੀਵ-ਜਾਤੀਆਂ ਦੀ ਅਚੰਭੇ ਭਰੀ ਬਹੁਲਤਾ ਨੂੰ ਚੁਰਾਸੀ ਲੱਖ ਜੂਨਾਂ ਦੇ ਮੁਹਾਵਰੇ ਰਾਹੀਂ ਸੰਕੇਤ ਕੀਤਾ ਹੈ। ਗੁਰਬਾਣੀ ਵੀ ਇਸ ਮੁਹਾਵਰੇ ਨੂੰ ਵਰਤਦੀ ਹੈ,[31] ਪਰ ਇਸ ਵਿਚਾਰ ਨੂੰ ਨਹੀਂ।

ਧਰਮ ਦਰਸ਼ਨ ਅਤੇ ਵਿਗਿਆਨ ਸਿੱਧੇ ਰੂਪ ਵਿਚ ਮਨੁੱਖ ਨੂੰ ਆਪਣੇ ਅਧਿਐਨ ਦਾ ਕੇਂਦਰ ਬਣਾਉਂਦੇ ਹਨ। ਭਾਰਤੀ ਚਿੰਤਨ-ਪ੍ਰਣਾਲੀਆਂ ਵਿਚ 'ਬ੍ਰਹਮ' ਤੋਂ ਬਾਅਦ ਮਨੁੱਖ ਹੀ ਇਕ ਅਜਿਹਾ ਵਿਸ਼ਾ ਹੈ, ਜਿਸ ਦੀ ਸੂਖਮ ਤੋਂ ਸੂਖਮ ਵਿਆਖਿਆ ਕੀਤੀ ਗਈ ਹੈ।

ਸ੍ਰਿਸ਼ਟੀ ਵਿਚ ਮਨੁੱਖ ਸ਼੍ਰੋਮਣੀ ਜੀਵ ਹੈ। ਇਹ ਅਸ਼ਰਫੁਲ ਮਖਲੂਕਾਤ ਹੈ। ਗੁਰਬਾਣੀ ਅਨੁਸਾਰ ਮਨੁੱਖ ਰੱਬੀ ਹੁਕਮ ਵਿਚ ਇਸ ਧਰਤੀ 'ਤੇ ਆਉਂਦਾ ਹੈ :-

ਹੁਕਮੀ ਹੋਵਨਿ ਜੀਅ...[32]

ਮਨੁੱਖ ਪਰਮਾਤਮਾ ਦੀ ਪ੍ਰਾਪਤੀ ਦਾ ਪਰਮ ਪ੍ਰਯੋਜਨ ਲੈ ਕੇ ਇਸ ਧਰਤੀ 'ਤੇ ਆਇਆ ਹੈ :-

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥[33]

ਜੀਵ ਅਤੇ ਬ੍ਰਹਮ ਦੇ ਮੂਲ ਤੱਤ ਆਤਮਾ ਅਤੇ ਪਰਮਾਤਮਾ ਵਿਚ ਕੋਈ ਭਿੰਨਤਾ ਨਹੀਂ ਹੈ। ਅਗਿਆਨਤਾ ਅਤੇ ਅਵਿੱਦਿਆ ਦੇ ਭਰਮ ਵਿਚ ਪੈ ਕੇ ਜੀਵ ਆਪਣੇ ਆਪ ਨੂੰ ਬ੍ਰਹਮ ਤੋਂ ਅਲੱਗ ਸਮਝਣ ਲੱਗ ਪੈਂਦਾ ਹੈ। ਇਸ ਮੱਤ ਨੂੰ ਸਪੱਸ਼ਟ ਕਰਦਿਆਂ ਰਵਿਦਾਸ ਜੀ ਕਹਿੰਦੇ ਹਨ ਕਿ ਅਵਿੱਦਿਆ ਦੇ ਕਾਰਨ ਹੀ ਸਤ-ਅਸਤ ਅਤੇ ਚੰਗੇ-ਮੰਦੇ ਦੀ ਪਰਖ ਕਰਨ ਵਾਲੀ ਬੁੱਧੀ ਮਲੀਨ, ਅਰਥਾਤ ਧੁੰਦਲੀ ਹੋ ਜਾਂਦੀ ਹੈ।

ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥੧॥ ਰਹਾਉ ॥[34]

ਮਨੁਖਾ ਜਨਮ ਦੀ ਦੁਰਲਭਤਾ ਨੂੰ ਦਰਸਾਉਂਦੇ ਹੋਏ ਭਗਤ ਜੀ ਫ਼ੁਰਮਾਉਂਦੇ ਹਨ :-

ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥
ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥[35]

ਗੁਰਬਾਣੀ ਸੰਸਾਰ ਨੂੰ ਰਾਤ ਦਾ ਸੁਫ਼ਨਾ ਦੱਸਦੀ ਹੋਈ ਮਨੁੱਖ ਨੂੰ ਸਦੀਵੀ ਪਰਮਾਤਮਾ ਨਾਲ ਜੁੜਨ ਦੀ ਪ੍ਰੇਰਨਾ ਦਿੰਦੀ ਹੈ :-

ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥[36]

ਇਸੇ ਖਿਆਲ ਨੂੰ ਭਗਤ ਰਵਿਦਾਸ ਜੀ ਦ੍ਰਿੜ ਕਰਵਾਉਂਦੇ ਹੋਏ ਜੀਵ ਨੂੰ ਚਿਤਾਵਨੀ ਦਿੰਦੇ ਹਨ ਕਿ ਹੇ ਜੀਵ ! ਤੂੰ ਅਵਿਦਿਆ ਕਾਰਨ ਅਸਲੀਅਤ ਤੋਂ ਅੱਖਾਂ ਮੀਟੀ ਬੈਠਾ ਹੈਂ ਅਤੇ ਇਸ ਜੀਵਨ ਤੇ ਜਗਤ ਨੂੰ ਸੱਚ ਮੰਨੀ ਬੈਠਾ ਹੈਂ :-

ਕਿਆ ਤੂ ਸੋਇਆ ਜਾਗੁ ਇਆਨਾ
ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ ਰਹਾਉ॥[37]

ਜਦੋਂ ਜੀਵ ਨਾਮ ਜਪਦਾ ਹੋਇਆ ਸੰਗਤ ਦੀ ਸੇਵਾ ਕਰਦਾ ਹੈ ਤਾਂ ਇਕ ਦਿਨ ਅਜਿਹਾ ਆਉਂਦਾ ਹੈ ਜਦ ਉਹ ਪ੍ਰਭੂ ਪਰਮਾਤਮਾ ਵਿਚ ਅਭੇਦ ਹੋ ਜਾਂਦਾ ਹੈ :-

ਹਰਿ ਹਰਿ ਜਨ ਦੂਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥[38]

ਭਗਤ ਜੀ ਵੀ ਭਗਤ ਅਤੇ ਪ੍ਰਭੂ ਵਿਚ ਅਭੇਦਤਾ ਦਾ ਜ਼ਿਕਰ ਕਰਦੇ ਹੋਏ ਫ਼ੁਰਮਾਉਂਦੇ ਹਨ :-

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥[39]

## 1. ਧਾਰਮਿਕ ਆਧਾਰ

ਧਰਮ ਮਨੁੱਖ ਦਾ ਆਦਿ ਕਾਲ ਤੋਂ ਅਨਿੱਖੜ ਅੰਗ ਰਿਹਾ ਹੈ, ਪਰੰਤੂ ਜੀਵਨ ਤੇ ਸਮਾਜ ਵਿਚ ਧਰਮ ਦਾ ਪ੍ਰਭਾਵ ਤੇ ਬੋਲਬਾਲਾ ਹਮੇਸ਼ਾਂ ਇਕਸਾਰ ਨਹੀਂ ਰਿਹਾ। ਬਦਲਦੇ ਹਾਲਾਤ ਤੇ ਪ੍ਰਸਥਿਤੀਆਂ ਦੌਰਾਨ ਜੀਵਨ ਵਿਚ ਧਰਮ ਦਾ ਪ੍ਰਭਾਵ ਅਤੇ ਪਕੜ ਬਦਲਦੇ ਰਹੇ ਹਨ। ਇਨ੍ਹਾਂ ਬਦਲਦੇ ਪ੍ਰਭਾਵਾਂ ਕਾਰਨ ਵੱਖ-ਵੱਖ ਧਰਮ ਸ਼ਾਸਤਰੀਆਂ ਨੇ ਧਰਮ ਦੀ ਆਪੋ ਆਪਣੀ ਮਤ ਅਨੁਸਾਰ ਵਿਆਖਿਆ ਕੀਤੀ ਹੈ। ਇਸ ਪ੍ਰਥਾਇ ਗੁਰੂ ਅਰਜਨ ਸਾਹਿਬ ਫ਼ੁਰਮਾਉਂਦੇ ਹਨ :-

ਸਰਬ ਧਰਮ ਮਹਿ ਸ੍ਰੇਸਟ ਧਰਮੁ ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥[40]

ਇਥੇ ਅਸੀਂ ਭਗਤ ਰਵਿਦਾਸ ਬਾਣੀ ਵਿਚਲੇ ਧਾਰਮਿਕ ਆਧਾਰਾਂ ਦੇ ਸੰਦਰਭ ਵਿਚ ਨਾਮ, ਸੰਗਤ, ਮੁਕਤੀ ਅਤੇ ਮਾਇਆ ਆਦਿ ਦੀ ਵਿਚਾਰ ਕਰਨ ਦਾ ਯਤਨ ਹੇਠ ਲਿਖੇ ਅਨੁਸਾਰ ਕਰ ਰਹੇ ਹਾਂ :-

(i) ਨਾਮ

'ਨਾਮ' ਤੋਂ ਭਾਵ ਹੈ ਉਹ ਸੰਗਿਆ ਜਿਸ ਰਾਹੀਂ ਕਿਸੇ ਵਸਤੂ, ਸਥਾਨ ਜਾਂ ਵਿਅਕਤੀ ਦਾ ਪਰਿਚਯ ਪ੍ਰਾਪਤ ਹੋਵੇ। ਸਾਧਾਰਣ ਅਰਥ ਵਿਚ ਇਸ ਦੀ ਵਰਤੋਂ ਕਿਸੇ ਵਸਤੂ ਆਦਿ ਦੇ ਗੁਣ, ਸੁਭਾਅ ਅਤੇ ਸਰੂਪ ਨੂੰ ਪ੍ਰਗਟ ਕਰਨ ਲਈ ਕੀਤੀ ਜਾਂਦੀ ਹੈ। ਇਸੇ ਬਿਰਤੀ ਅਧੀਨ ਪਰਮਾਤਮਾ ਦੇ ਕਈ ਨਾਂ ਰੱਖੇ ਗਏ ਹਨ। ਇਹ ਨਾਂ ਜਗਿਆਸੂ, ਸਾਧਕ ਅਥਵਾ ਚਿੰਤਕ ਦੇ ਹਿਰਦੇ ਦੀਆਂ ਭਾਵਨਾਵਾਂ ਦੇ ਪ੍ਰਤੀਕ ਵਜੋਂ ਪ੍ਰਚਲਿਤ ਹੋਏ ਹਨ। ਪਰਮਾਤਮਾ ਲਈ ਕੋਈ ਵਿਸ਼ੇਸ਼ ਨਾਂ ਕਿਸੇ ਪ੍ਰਕਾਰ ਦਾ ਕੋਈ ਮਹੱਤਵ ਨਹੀਂ ਰੱਖਦਾ। ਪਰਮਾਤਮਾ ਅੰਤਰਜਾਮੀ ਹੈ, ਉਹ ਹਰ ਇਕ ਦੇ ਹਿਰਦੇ ਦੀਆਂ ਗੱਲਾਂ ਜਾਣਦਾ ਹੈ। ਇਸ ਲਈ ਉਸ ਨੂੰ ਕਿਸੇ ਭਾਸ਼ਾ ਦੇ ਸ਼ਬਦ ਜਾਂ ਪ੍ਰਤੀਕ ਦੁਆਰਾ ਸਮਝਣ ਅਥਵਾ ਸਮਝਾਉਣ ਦੀ ਲੋੜ ਨਹੀਂ। ਇਸ ਲਈ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦਾ ਕੋਈ ਨਿਸ਼ਚਿਤ ਨਾਮ ਨਹੀਂ ਦੱਸਿਆ, ਕਿਉਂਕਿ ਪਰਮਾਤਮਾ ਦੇ ਹੁਣ ਤਕ ਰੱਖੇ ਗਏ ਨਾਵਾਂ ਦੀ ਗਿਣਤੀ ਦਾ ਅੰਤ ਪਾ ਸਕਣਾ ਵੀ ਸੰਭਵ ਨਹੀਂ :-

ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ ਰਹਾਉ ॥[41]

ਪਰਮਾਤਮਾ ਦਾ ਅਸਲ ਨਾਂ ਤਾਂ ਉਹ ਹੈ ਜਿਸ ਦੁਆਰਾ ਉਸ ਦੀ ਹੋਂਦ ਦਾ ਬੋਧ ਹੁੰਦਾ ਹੈ। ਅਜਿਹਾ ਨਾਂ ਜੇ ਕੋਈ ਹੈ ਤਾਂ ਉਹ ਹੈ 'ਸਤਿ' :-

— ਤੇਰਾ ਸਚੁ ਨਾਮੁ ਪਰਮੇਸਰਾ ॥[42]

— ਕਿਰਤਮ ਨਾਮ ਕਥੇ ਤੇਰੇ ਜਿਹਬਾ ॥
ਸਤਿ ਨਾਮੁ ਤੇਰਾ ਪਰਾ ਪੂਰਬਲਾ ॥[43]

ਗੁਰਬਾਣੀ ਵਿਚ ਨਾਮ ਦੀ ਮਹਿਮਾ ਦਰਸਾਈ ਗਈ ਹੈ। ਗੁਰੂ ਸਾਹਿਬ ਅਨੁਸਾਰ ਇਸ ਭਵ ਸਾਗਰ ਨੂੰ ਪਾਰ ਕਰਨ ਦਾ ਇਕੋ ਇਕ ਅਦੁੱਤੀ ਸਾਧਨ ਨਾਮ ਹੈ :-

ਹਰਿ ਕੀਰਤਿ ਉਤਮੁ ਨਾਮੁ ਹੈ ਵਿਚਿ ਕਲਿਜੁਗ ਕਰਣੀ ਸਾਰੁ ॥[44]

ਭਗਤ ਰਵਿਦਾਸ ਜੀ ਵੀ ਇਸੇ ਖਿਆਲ ਨੂੰ ਇਉਂ ਦ੍ਰਿੜ੍ਹ ਕਰਵਾਉਂਦੇ ਹਨ :-

ਸਤਿਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥[45]

ਗੁਰੂ ਸਾਹਿਬ ਫਰਮਾਉਂਦੇ ਹਨ ਕਿ ਕਲਜੁਗ ਦੇ ਸਮੇਂ ਵਿਚ ਨਾਮ ਪਰਧਾਨ ਪਦਾਰਥ ਹੈ ਜਿਸ ਦੀ ਅਰਾਧਨਾ ਨਾਲ ਭਗਤ ਜਨਾਂ ਦਾ ਉਧਾਰ ਹੋਇਆ :-

ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥
ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥[46]

ਭਗਤ ਰਵਿਦਾਸ ਜੀ ਵੀ ਫੁਰਮਾਉਂਦੇ ਹਨ ਕਿ ਪਰਮਾਤਮਾ ਦਾ ਸਿਮਰਨ ਕਰਨ ਨਾਲ ਭਗਤ ਜਨਾਂ ਦਾ ਨਿਸਤਾਰਾ ਹੁੰਦਾ ਹੈ :-

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥
ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥੧॥ ਰਹਾਉ ॥[47]

ਨਾਮ ਜਪਣ ਦਾ ਢੰਗ ਦਰਸਾਉਂਦੇ ਹੋਏ ਗੁਰੂ ਸਾਹਿਬ ਫਰਮਾਉਂਦੇ ਹਨ :-

ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥[48]

ਇਸੇ ਖਿਆਲ ਨੂੰ ਭਗਤ ਜੀ ਵੀ ਪੇਸ਼ ਕਰਦੇ ਹਨ :-

ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥
ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥[49]

## (ii) ਮਾਇਆ

ਭਾਰਤੀ ਦਰਸ਼ਨ ਵਿਚ ਮਾਇਆ ਸ਼ਬਦ ਦਾ ਪ੍ਰਯੋਗ ਵੈਦਿਕ ਕਾਲ ਤੋਂ ਹੀ ਹੁੰਦਾ ਆਇਆ ਹੈ। ਮਾਇਆ ਸ਼ਬਦ ਦੀ ਸਿਰਜਣਾ ਬਾਰੇ ਦੋ ਵਿਚਾਰ ਹਨ। ਇਕ ਵਿਚਾਰ ਅਨੁਸਾਰ ਇਹ ਸ਼ਬਦ ਸੰਸਕ੍ਰਿਤ ਦੇ 'ਮ' ਧਾਤੂ ਤੋਂ ਨਿਕਲਿਆ ਹੈ, ਜਿਸਦਾ ਸੰਕੇਤ ਉਸ ਸ਼ਕਤੀ ਵਲ ਹੈ ਜਿਹੜੀ ਸਿਰਜਣਾ ਕਰਦੀ ਹੈ।[50] ਭਾਰਤ ਦੇ ਵਿਚਾਰਵਾਨਾਂ ਨੇ ਮਾਇਆ ਨੂੰ ਪਾਣੀ ਜਾਂ ਸ਼ੀਸ਼ੇ ਵਿਚ ਪ੍ਰਛਾਵੇਂ ਵਾਂਗ, ਮ੍ਰਿਗ ਤ੍ਰਿਸ਼ਨਾ ਵਾਂਗ, ਅਕਾਸ਼ੀ ਪੀਂਘ ਵਾਂਗ ਤੇ ਹਨੇਰੇ ਵਿਚ ਰੱਸੀ ਨੂੰ ਸੱਪ ਪ੍ਰਤੀਤ ਕਰਨ ਦੀ ਨਿਆਈਂ ਦਸਿਆ ਹੈ।

ਗੁਰੂ ਸਾਹਿਬ ਮਾਇਆ ਦੀ ਵਿਆਖਿਆ ਕਰਦੇ ਹੋਏ ਕਹਿੰਦੇ ਹਨ ਕਿ ਮਾਇਆ ਉਹ ਚੀਜ਼ ਹੈ, ਜਿਸ ਨਾਲ ਪ੍ਰਭੂ ਪਰਮਾਤਮਾ ਮਨੁੱਖ ਨੂੰ ਵਿਸਰ ਜਾਂਦਾ ਹੈ ਅਤੇ ਉਸਦਾ ਕਿਸੇ ਦੂਜੇ ਪਾਸੇ ਮੋਹ ਪੈ ਜਾਂਦਾ ਹੈ :-

ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥[51]

ਇਸ ਪ੍ਰਥਾਇ ਭਗਤ ਜੀ ਇਉਂ ਬਿਆਨ ਕਰਦੇ ਹਨ :-

ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥੧॥ ਰਹਾਉ ॥[52]

ਗੁਰੂ ਸਾਹਿਬ ਨੇ ਮਾਇਆ ਨੂੰ ਇਕ ਭਰਮ ਦੀ ਨਿਆਈਂ ਦੱਸਿਆ ਹੈ :-

ਮਾਇਆ ਰੰਗ ਬਿਰੰਗ ਖਿਨੈ ਮਹਿ ਜਿਉ ਬਾਦਰ ਕੀ ਛਾਇਆ ॥[53]

ਇਸ ਕਪਟੀ ਮਾਇਆ ਨੇ ਮਨੁੱਖ ਅਤੇ ਪਰਮਾਤਮਾ ਦਰਮਿਆਨ ਅਜਿਹਾ ਭਰਮ-ਜਾਲ ਤਾਣਿਆ ਹੋਇਆ ਹੈ ਕਿ ਜੀਵ ਬ੍ਰਹਮ ਦਾ ਅੰਸ਼ ਹੁੰਦਿਆਂ ਹੋਇਆਂ ਵੀ ਉਸ ਤੋਂ ਵਾਂਝਾ ਹੋ ਕੇ ਦੁੱਖ ਸਹਿ ਰਿਹਾ ਹੈ। ਮਨੁੱਖ ਦੀ ਅਜਿਹੀ ਕਰੁਨਾਮਈ ਸਥਿਤੀ ਅਤੇ ਦੁਰਦਸ਼ਾ ਦਾ ਸੁੰਦਰ ਚਿੱਤਰ ਰਵਿਦਾਸ ਬਾਣੀ ਵਿਚ ਉਪਲੱਬਧ ਹੈ :-

ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥੧॥ ਰਹਾਉ ॥
ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥[54]

## (iii) ਮੁਕਤੀ

ਆਦਿ-ਕਾਲ ਤੋਂ ਚਾਰ ਪਦਾਰਥਾਂ—ਧਰਮ, ਅਰਥ, ਕਾਮ ਅਤੇ ਮੋਕਸ਼ ਵਿਚੋਂ ਮੋਕਸ਼ (ਮੁਕਤੀ) ਨੂੰ ਸਰਵੋਤਮ ਮੰਨ ਕੇ ਇਸ ਦੀ ਪ੍ਰਾਪਤੀ ਮਨੁੱਖ ਦਾ ਪਰਮ-ਪੁਰਸ਼ਾਰਥ ਸਮਝਿਆ ਗਿਆ ਹੈ। ਅਧਿਆਤਮਿਕ ਦ੍ਰਿਸ਼ਟੀ ਤੋਂ ਮੁਕਤੀ ਦਾ ਭਾਵ ਹੈ ਮਾਇਆ ਦੇ ਪ੍ਰਭਾਵ ਜਾਂ ਬੰਧਨਾਂ ਤੋਂ ਖ਼ਲਾਸੀ ਜਾਂ ਦੁੱਖਾਂ ਕਲੇਸ਼ਾਂ ਦਾ ਅੰਤ। ਆਸਤਿਕ ਦਰਸ਼ਨਾਂ ਵਾਲੇ ਮੁਕਤੀ ਨੂੰ ਦੁੱਖ ਦੇ ਖ਼ਤਮ ਹੋਣ ਉਪਰੰਤ ਪਰਮਾਤਮਾ ਵਿਚ ਲੀਨ ਹੋਣ ਦੀ ਅਵਸਥਾ ਕਹਿੰਦੇ ਹਨ। ਦਾਰਸ਼ਨਿਕਾਂ ਨੇ ਇਸ ਅਵਸਥਾ ਨੂੰ ਵੱਖਰੇ-ਵੱਖਰੇ ਨਾਂ ਦਿੱਤੇ ਹਨ, ਜਿਵੇਂ ਮੋਕਸ਼, ਮੁਕਤੀ, ਨਿਰਵਾਣ, ਅਮਰਾਪਦ, ਤੁਰੀਆਵਸਥਾ, ਕੈਵਲਯ, ਪਰਮਪਦ, ਪਰਮਗਤਿ, ਪਰਮ-ਸੁਖ ਆਦਿ।

ਗੁਰਬਾਣੀ ਵਿਚ ਇਸ ਲਈ ਮੁਕਤਿ, ਮੋਖ, ਪਰਮਪਦ, ਚੌਥਾਪਦ, ਅਮਰਪਦ, ਤੁਰੀਆਵਸਥਾ, ਬੰਦਿ ਖਲਾਸੀ, ਆਦਿ ਸ਼ਬਦ ਵਰਤੇ ਗਏ ਹਨ। ਇਸੇ ਤਰਜੀਹ 'ਤੇ ਭਗਤ ਰਵਿਦਾਸ ਜੀ ਨੇ ਵੀ ਆਪਣੀ ਬਾਣੀ ਵਿਚ ਮੁਕਤੀ ਦੇ ਪ੍ਰਥਾਇ ਅਨੇਕਾਂ ਨਾਵਾਂ, ਜਿਵੇਂ ਕਿ ਤਜੀਲੇ ਸਰਬ ਜੰਜਾਲ, ਆਵਾਗਵਣੁ

ਬਿਲਾਇ, ਛੂਟਕਤ ਬਜਰ ਕਪਾਟ, ਜਨਮ ਮਰਨ ਭੈ ਭਾਗੀ, ਕਟਹਿ ਜਮ ਫਾਸਾ, ਜਗ ਸਿਉ ਨਹੀ ਕਾਮਾ ਆਦਿ ਸ਼ਬਦਾਂ ਦੇ ਵਾਕੰਸ਼ਾਂ ਦਾ ਪ੍ਰਯੋਗ ਕੀਤਾ ਹੈ। ਨਿਰਵਾਨ ਪਦ ਲਈ ਆਪ ਨੇ ਸਮਭਾਵੀ ਸ਼ਬਦ 'ਬੇਗਮਪੁਰਾ' ਦੀ ਵਰਤੋਂ ਵੀ ਕੀਤੀ ਹੈ। ਅਸਲ ਵਿਚ ਰਵਿਦਾਸ ਬਾਣੀ ਵਿਚ ਪਰੰਪਰਾਗਤ 'ਮੁਕਤੀ' ਦੀ ਲੋਚਾ ਕਰਨ ਦੀ ਬਜਾਇ 'ਜੀਵਨ-ਮੁਕਤੀ' ਦੀ ਇੱਛਾ ਪ੍ਰਗਟਾਈ ਗਈ ਹੈ।

ਭਾਰਤੀ ਪਰੰਪਰਾ ਵਿਚ ਪ੍ਰਚਲਤ ਮੁਕਤੀ ਪ੍ਰਾਪਤੀ ਦੇ ਸਾਧਨਾਂ (ਕਰਮ, ਭਗਤੀ ਅਤੇ ਗਿਆਨ) ਦਾ ਸੰਜੋਗ ਸਥਾਪਿਤ ਕਰਦੇ ਹੋਏ ਗੁਰਬਾਣੀ ਮਨੁੱਖ ਨੂੰ ਜਿਉਂਦੇ ਜੀਅ ਮੁਕਤ ਹੋਣ ਦੀ ਪ੍ਰੇਰਨਾ ਦਿੰਦੀ ਹੈ। ਗੁਰਬਾਣੀ ਅਨੁਸਾਰ ਜਿਸ ਮਨੁੱਖ ਅੰਦਰ ਪ੍ਰਭੂ ਦਾ ਨਾਮ ਵਸ ਜਾਂਦਾ ਹੈ, ਇਸ ਅਵਸਥਾ ਦਾ ਧਾਰਨੀ ਹੋ ਜਾਂਦਾ ਹੈ :-

ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥[55]

ਅਜਿਹਾ ਵਿਅਕਤੀ ਜਿਸ ਅੰਦਰੋਂ ਹਉਮੈ ਦਾ ਨਾਸ਼ ਹੋ ਜਾਵੇ, ਇਸ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ :-

ਜੀਵਨ ਮੁਕਤ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ ॥[56]

ਭਗਤ ਰਵਿਦਾਸ ਜੀ ਨੇ ਵੀ ਬੜੇ ਸੁੰਦਰ ਢੰਗ ਨਾਲ ਜੀਵਨ ਮੁਕਤੀ ਦਾ ਸੰਕਲਪ ਪੇਸ਼ ਕੀਤਾ ਹੈ। ਉਨ੍ਹਾਂ ਲਈ ਇਹ ਅਵਸਥਾ 'ਬੇਗਮ ਪੁਰਾ' ਹੈ, ਜਿਥੇ ਜੀਵ ਨੂੰ ਨਾ ਕੋਈ ਗਮ ਹੈ, ਨਾ ਦੁਖ, ਨਾ ਚਿੰਤਾ, ਨਾ ਘਬਰਾਹਟ, ਨਾ ਕੋਈ ਨਿੱਜੀ ਜਾਇਦਾਦ, ਨਾ ਹੀ ਉਸ ਉਪਰ ਕਿਸੇ ਕਰ ਦੇ ਲੱਗਣ ਦਾ ਡਰ। ਇਸ ਅਵਸਥਾ ਵਿਚ ਕਿਸੇ ਗਲਤ ਜਾਂ ਪਾਪ ਕਰਮ ਕਰਨ ਦਾ ਖ਼ਤਰਾ ਨਹੀਂ ਰਹਿ ਜਾਂਦਾ। ਇਹ ਅਵਸਥਾ ਡਰ ਰਹਿਤ ਅਤੇ ਗਿਰਾਵਟ-ਹੀਨ ਹੁੰਦੀ ਹੈ। ਭਗਤ ਜੀ ਉਸ ਨੂੰ ਆਪਣਾ ਹਮਵਤਨੀ ਅਤੇ ਮਿੱਤਰ ਸਮਝਦੇ ਹਨ ਜੋ ਮੋਖਸ਼ ਅਵਸਥਾ ਦਾ ਧਾਰਨੀ ਹੈ :-

ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥[57]

ਭਗਤ ਜੀ ਦੀ ਦ੍ਰਿਸ਼ਟੀ ਵਿਚ ਸ਼ੁਭ ਕਰਮਾਂ ਦੀ ਮਹੱਤਤਾ ਉਸ ਵੇਲੇ ਤਕ ਹੀ ਹੈ, ਜਦੋਂ ਤਕ ਜੀਵਾਤਮਾ ਕਰਮਾਂ ਦੁਆਰਾ ਆਤਮਿਕ ਗਿਆਨ ਹਾਸਿਲ ਨਹੀਂ ਕਰਦੀ। ਜਦੋਂ ਇਸ ਨੂੰ ਗਿਆਨ ਪ੍ਰਾਪਤ ਹੋ ਗਿਆ, ਇਹ ਨਿਰਵਾਣ ਪਦ ਦੀ ਅਧਿਕਾਰੀ ਬਣ ਗਈ, ਤਾਂ ਇਸ ਦੇ ਸਾਰੇ ਕਰਮ ਵੀ ਆਪਣੇ ਆਪ ਨਸ਼ਟ ਹੋ ਜਾਂਦੇ ਹਨ ਅਤੇ ਇਹ ਜਿਊਂਦੇ-ਜੀਅ ਮੁਕਤੀ (ਜੀਵਨ ਮੁਕਤੀ) ਪ੍ਰਾਪਤ ਕਰ ਲੈਂਦੀ ਹੈ :-

ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥੩॥
ਘ੍ਰਿਤ ਕਾਰਨ ਦਧਿ ਮਥੈ ਸਇਆਨ ॥ ਜੀਵਤ ਮੁਕਤ ਸਦਾ ਨਿਰਬਾਨ ॥[58]

## 3. ਸਾਧਨਾ ਮਾਰਗ

ਭਗਤ ਰਵਿਦਾਸ ਬਾਣੀ ਵਿਚਲੇ ਸਿਧਾਂਤਕ ਆਧਾਰਾਂ ਦੇ ਸੰਦਰਭ ਵਿਚ ਇਕ ਨੁਕਤਾ ਸਾਧਨਾ ਮਾਰਗ ਦਾ ਵੀ ਹੈ। ਇਸ ਦੇ ਹੇਠ ਲਿਖੇ ਅੰਗ ਹਨ :-

### ਭਗਤੀ

ਗੁਰਬਾਣੀ ਅਨੁਸਾਰ ਭਗਤੀ ਪ੍ਰਭੂ-ਪ੍ਰਾਪਤੀ ਦਾ ਇਕ ਵਿਸ਼ੇਸ਼ ਸਾਧਨ ਹੈ। ਮੁਕਤੀ ਦੀ ਪ੍ਰਾਪਤੀ

ਲਈ ਭਗਤੀ ਇਕ ਅਜਿਹਾ ਰਸਤਾ ਹੈ, ਜਿਸ 'ਤੇ ਚਲ ਕੇ ਮਨੁੱਖ ਪਰਮਾਤਮਾ ਦੀ ਪ੍ਰਾਪਤੀ ਕਰ ਸਕਦਾ ਹੈ :-

ਬਿਨੁ ਭੈ ਭਗਤੀ ਤਰਨੁ ਕੈਸੇ ॥[59]

ਭਗਤਿ ਭਾਇ ਤਰੀਐ ਸੰਸਾਰੁ ॥ ਬਿਨੁ ਭਗਤੀ ਤਨੁ ਹੋਸੀ ਛਾਰੁ ॥[60]

ਭਗਤ ਜੀ ਨੇ ਵੀ ਆਪਣੀ ਬਾਣੀ ਵਿਚ ਪ੍ਰਭੂ-ਭਗਤੀ 'ਤੇ ਜ਼ੋਰ ਦਿੱਤਾ ਹੈ। ਭਗਤੀ ਦੀ ਉਪਮਾ ਕਰਦੇ ਹੋਏ ਆਪ ਫੁਰਮਾਉਂਦੇ ਹਨ :-

ਤੁਮਰੇ ਭਜਨ ਕਟਹਿ ਜਮ ਫਾਸਾ ॥

ਭਗਤਿ ਹੇਤ ਗਾਵੈ ਰਵਿਦਾਸਾ ॥੫॥੫॥[61]

ਆਪ ਡੰਕੇ ਦੀ ਚੋਟ 'ਤੇ ਇਹ ਐਲਾਨ ਕਰਦੇ ਹਨ ਕਿ ਭਗਤੀ ਰਾਹੀਂ ਹੀ ਉਨ੍ਹਾਂ ਨੇ ਪ੍ਰਭੂ ਪ੍ਰਾਪਤੀ ਕੀਤੀ :-

ਕਹਿ ਰਵਿਦਾਸ ਸਭੈ ਜਗੁ ਲੂਟਿਆ ॥

ਹਮ ਤਉ ਏਕ ਰਾਮੁ ਕਹਿ ਛੂਟਿਆ ॥੪॥੩॥[62]

### ਪ੍ਰਭੂ ਅਭੇਦਤਾ

ਗੁਰਬਾਣੀ ਵਿਚ ਮਨੁੱਖ ਦਾ ਜੀਵਨ ਮਨੋਰਥ ਪ੍ਰਭੂ ਮਿਲਾਪ ਦਰਸਾਇਆ ਗਿਆ ਹੈ। ਪਰਮਾਤਮਾ ਦੀ ਕ੍ਰਿਪਾ ਸਦਕਾ ਨਾਮ ਜਪਦੇ ਹੋਏ, ਹੌਲੇ-ਹੌਲੇ ਅਜਿਹੀ ਅਵਸਥਾ ਆਉਂਦੀ ਹੈ, ਜਦੋਂ ਮਨੁੱਖ ਪਰਮਾਤਮਾ ਵਿਚ ਅਭੇਦ ਹੋ ਜਾਂਦਾ ਹੈ :-

ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥[63]

ਭਗਤ ਜੀ ਨੇ ਵੀ ਪ੍ਰਭ ਅਭੇਦਤਾ ਦਾ ਵਰਨਣ ਇਉਂ ਕੀਤਾ ਹੈ :-

ਸੰਤ ਅਨੰਤਹਿ ਅੰਤਰੁ ਨਾਹੀ ॥੪॥੨॥[64]

### ਸਤਿ-ਸੰਗਤਿ

ਸਤਿ ਸੰਗਤਿ ਅਧਿਆਤਮਿਕ ਉੱਨਤੀ ਦਾ ਇਕ ਮਹੱਤਵਪੂਰਨ ਸਾਧਨ ਹੈ। ਸਤਿ-ਸੰਗਤਿ ਤੋਂ ਭਾਵ ਹੈ ਸੱਚਾ, ਸ੍ਰੇਸ਼ਠ ਜਾਂ ਉੱਤਮ ਸਾਥ। ਇਹ ਸਾਥ ਕਿਉਂਕਿ ਚੰਗੇ ਜਾਂ ਭਲੇ ਪੁਰਸ਼ਾਂ ਦੁਆਰਾ ਹੀ ਪ੍ਰਾਪਤ ਹੁੰਦਾ ਹੈ, ਇਸ ਲਈ ਗੁਰਬਾਣੀ ਵਿਚ ਸਤਿ-ਸੰਗਤਿ ਦਾ ਭਾਵ-ਬੋਧ ਸਤਸੰਗ, ਸਾਧ-ਸੰਗਤਿ, ਸਾਧ-ਸੰਗ, ਹਰਿ-ਜਨ ਸੰਗਤ ਆਦਿ ਸ਼ਬਦ ਵਰਤ ਕੇ ਵੀ ਕਰਵਾਇਆ ਗਿਆ ਹੈ। ਗੁਰਬਾਣੀ ਅਨੁਸਾਰ ਸਤਿਸੰਗਤ ਕਰਨ ਨਾਲ ਮਨੁੱਖ ਇਸ ਸੰਸਾਰ ਤੋਂ ਤਰ ਜਾਂਦਾ ਹੈ :-

ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸਿ ਤਰਿਆ ॥[65]

ਭਗਤ ਰਵਿਦਾਸ ਜੀ ਵੀ ਇਸ ਖਿਆਲ ਨੂੰ ਇਉਂ ਦ੍ਰਿੜ ਕਰਵਾਉਂਦੇ ਹਨ :-

ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ॥

ਸਾਧਸੰਗਤਿ ਪਾਈ ਪਰਮ ਗਤੇ ॥ ਰਹਾਉ ॥[66]

ਗੁਰਬਾਣੀ ਵਿਚ ਸੰਤ ਮਹਿਮਾ ਨੂੰ ਉਜਾਗਰ ਕਰਦੇ ਹੋਏ ਗੁਰੂ ਸਾਹਿਬ ਫੁਰਮਾਉਂਦੇ ਹਨ :-

ਸੰਤ ਮੰਡਲ ਮਹਿ ਹਰਿ ਮਨਿ ਵਸੈ ॥

ਸੰਤ ਮੰਡਲ ਮਹਿ ਦੁਰਤੁ ਸਭੁ ਨਸੈ ॥

ਸੰਤ ਮੰਡਲ ਮਹਿ ਨਿਰਮਲ ਰੀਤਿ ॥

ਸੰਤਸੰਗਿ ਹੋਇ ਏਕ ਪਰੀਤਿ ॥੧॥

ਸੰਤ ਮੰਡਲੁ ਤਹਾ ਕਾ ਨਾਉ ॥

ਪਾਰਬ੍ਰਹਮ ਕੇਵਲ ਗੁਣ ਗਾਉ ॥੧॥ ਰਹਾਉ ॥[67]

ਭਗਤ ਰਵਿਦਾਸ ਜੀ ਵੀ ਸੰਤਾਂ ਦੀ ਸੰਗਤ ਕਰਨ ਹਿਤ ਫ਼ੁਰਮਾਉਂਦੇ ਹਨ :

ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥
ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ॥੧॥
ਸੰਤ ਚੀ ਸੰਗਤਿ ਸੰਤ ਕਥਾ ਰਸੁ ॥
ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ ਰਹਾਉ ॥[68]

## 4. ਸਮਾਜਿਕ ਆਧਾਰ

ਸਮਾਜ, ਵਿਅਕਤੀਆਂ ਦਾ ਅਜਿਹਾ ਸੰਗਠਨ ਹੈ ਜਿਸ ਵਿਚ ਨਿਸ਼ਚਿਤ ਸਬੰਧ ਅਤੇ ਚੰਗੇ ਵਿਵਹਾਰ ਰਾਹੀਂ ਮਨੁੱਖ ਇਕ ਦੂਜੇ ਨਾਲ ਬੰਨ੍ਹੇ ਰਹਿੰਦੇ ਹਨ। ਗੁਰੂ ਨਾਨਕ ਦੇਵ ਜੀ ਦੇ ਸਮੇਂ ਭਾਰਤੀ ਜਨਤਾ ਮੁੱਖ ਤੌਰ 'ਤੇ ਦੋ ਸਮਾਜਿਕ ਖੰਡਾਂ ਵਿਚ ਵੰਡੀ ਹੋਈ ਸੀ — ਹਿੰਦੂ ਤੇ ਮੁਸਲਮਾਨ। ਇਸ ਵਿਚ ਕੋਈ ਸੰਦੇਹ ਨਹੀਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ ਨੇ ਮੁਸਲਮਾਨਾਂ ਦੀ ਸਮਾਜਿਕ ਸਥਿਤੀ ਉੱਤੇ ਪ੍ਰਕਾਸ਼ ਪਾਇਆ ਹੈ, ਪਰ ਉਨ੍ਹਾਂ ਦਾ ਵਧੇਰੇ ਸਰੋਕਾਰ ਹਿੰਦੂ-ਸਮਾਜ ਨਾਲ ਹੀ ਰਿਹਾ ਸੀ। ਉਨ੍ਹਾਂ ਦੀ ਤਿੱਖੀ ਨਜ਼ਰ ਤੋਂ ਸਮਾਜ ਦਾ ਕੋਈ ਪੱਖ ਬਚ ਨਹੀਂ ਸਕਿਆ। ਇਕ ਗੱਲ ਬੜੀ ਸਪੱਸ਼ਟ ਹੈ ਕਿ ਇਹ ਬਾਣੀਕਾਰ ਨਿਰੇ-ਪੁਰੇ ਸਮਾਜ ਸੁਧਾਰਕ ਨਹੀਂ ਸਨ। ਇਹ ਤਾਂ ਅਸਲੋਂ ਮਨੁੱਖਤਾ ਦੇ ਅਧਿਆਤਮਿਕ ਕਲਿਆਣ ਵਿਚ ਜੁਟੇ ਹੋਏ ਸਨ, ਇਸੇ ਲਈ ਉਨ੍ਹਾਂ ਨੂੰ ਸਮਾਜ ਵਿਚ ਪਸਰੀਆਂ ਕੁਰੀਤੀਆਂ ਨੂੰ ਸੁਧਾਰਨ ਲਈ ਉਪਦੇਸ਼ ਕਰਨੇ ਪਏ, ਕਿਉਂਕਿ ਧਰਮ ਅਤੇ ਸਮਾਜ ਇਕ ਦੂਜੇ 'ਤੇ ਆਧਾਰਿਤ ਹਨ। ਇਸ ਲਈ ਸਮਾਜ ਨੂੰ ਧਰਮ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਭਗਤ ਰਵਿਦਾਸ ਜੀ ਦੀ ਬਾਣੀ ਵਿਚਲੇ ਸਮਾਜਿਕ ਆਧਾਰਾਂ ਦੇ ਅਹਿਮ ਪਹਿਲੂ ਹਨ — ਜਾਤ-ਪਾਤ, ਇਸਤਰੀ ਤੇ ਕਰਮ-ਕਾਂਡ।

### (i) ਜਾਤ-ਪਾਤ

ਭਗਤ ਰਵਿਦਾਸ ਜੀ ਦਾ ਸਮਕਾਲੀਨ ਸਮਾਜ ਜਾਤ-ਪਾਤੀ ਵਿਚਾਰਾਂ ਨਾਲ ਪੂਰੀ ਤਰ੍ਹਾਂ ਪ੍ਰਭਾਵਿਤ ਸੀ। ਸਮਾਜ ਦੀ ਪ੍ਰਮੁੱਖ ਇਕਾਈ ਹਿੰਦੂ, ਸਮਾਜ ਦੀ ਬੁਨਿਆਦੀ ਬਣਤਰ ਦਾ ਆਧਾਰ, ਪੁਰਾਤਨ ਆਰੀਅਨਾਂ ਤੋਂ ਲੈ ਕੇ ਪੂਰੀ ਤਰ੍ਹਾਂ ਜਾਤ-ਪਾਤ ਪ੍ਰਬੰਧ 'ਤੇ ਆਧਾਰਿਤ ਸੀ। ਇਹ ਜਾਤੀ ਪ੍ਰਬੰਧ ਕੋਈ ਕੰਮ-ਕਾਜ ਦੇ ਪ੍ਰਬੰਧ ਵਿਚੋਂ ਨਿਕਲਿਆ ਆਮ ਪ੍ਰਬੰਧ ਨਹੀਂ, ਜਿਹਾ ਕਿ ਕਈ ਵਿਦਵਾਨਾਂ ਨੇ ਕਲਪਿਆ ਹੈ।[69] ਜਾਤ-ਪਾਤੀ ਪ੍ਰਬੰਧ ਇਕ ਡੂੰਘੀ ਸਮਾਜਿਕ ਵਿਚਾਰਧਾਰਾ ਹੈ, ਜਿਸ ਦਾ ਆਧਾਰ ਹਿੰਦੂ ਸਮਾਜ ਦੇ ਵਿਸ਼ਵਾਸ, ਨਿਯਮ ਅਤੇ ਰੁਖ਼ ਹਨ। ਸਰਦਾਰ ਜਗਜੀਤ ਸਿੰਘ ਦੇ ਸ਼ਬਦਾਂ ਵਿਚ, "ਜਾਤ-ਪਾਤ ਆਪਣੇ ਪੂਰੇ ਜੋਬਨ ਵਿਚ ਇਕ ਐਸੀ ਸਮਾਜਿਕ ਬਣਤਰ ਹੈ, ਜਿਸ ਦੀ ਮਿਸਾਲ ਦੁਨੀਆਂ ਵਿਚ ਨਹੀਂ ਮਿਲਦੀ। ਇਹ ਐਲਾਨੀਆ ਇਸ ਅਸੂਲ ਉੱਤੇ ਕਾਇਮ ਹੈ ਕਿ ਮਨੁੱਖ ਹਮੇਸ਼ਾਂ ਲਈ ਇਕ ਦੂਜੇ ਦੇ ਬਰਾਬਰ ਨਹੀਂ।"[70] ਵਿਲਸਨ ਦੇ ਹਵਾਲੇ ਨਾਲ ਜਗਜੀਤ ਸਿੰਘ ਅੱਗੇ ਲਿਖਦੇ ਹਨ, "ਜਾਤ-ਪਾਤੀ ਨਿਯਮ ਦੇ ਕਾਇਦੇ ਕਿਵੇਂ ਇਕ ਜੀਵ ਦੇ ਜੰਮਣ ਤੋਂ ਲੈ ਕੇ ਮਰਨ ਤੱਕ ਉਸ ਦੀਆਂ ਜ਼ਿੰਦਗੀ ਦੀਆਂ ਨਿਗੂਣੀਆਂ ਤੋਂ ਨਿਗੂਣੀਆਂ ਹਰਕਤਾਂ ਉੱਤੇ ਕਾਬੂ ਰੱਖਦੇ ਹਨ।"[71]

ਗੁਰਮਤਿ ਅਨੁਸਾਰ ਸਾਰੇ ਮਨੁੱਖ ਇਕ ਹਨ :-

ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥[72]

ਗੁਰੂ ਨਾਨਕ ਦੇਵ ਜੀ ਨੇ ਆਪਣਾ ਉਪਦੇਸ਼ਕ ਜੀਵਨ ਇਸ ਅਹਿਮ ਐਲਾਨ ਤੋਂ ਸ਼ੁਰੂ ਕੀਤਾ ਕਿ ਨਾ ਕੋਈ ਹਿੰਦੂ ਹੈ ਨਾ ਮੁਸਲਮਾਨ। ਗੁਰੂ ਸਾਹਿਬ ਅਨੁਸਾਰ ਹਰੇਕ ਵਿਅਕਤੀ ਪਹਿਲਾਂ ਇਨਸਾਨ ਹੈ, ਬਾਅਦ ਵਿਚ ਹਿੰਦੂ ਜਾਂ ਮੁਸਲਮਾਨ। ਗੁਰੂ ਸਾਹਿਬ ਨੇ ਇਹ ਸਮਝ ਲਿਆ ਸੀ ਕਿ ਜਾਤ-ਪਾਤੀ ਪ੍ਰਬੰਧ ਨਾਲ ਲੜਨ ਵਾਸਤੇ ਇਸ ਤੋਂ ਬਾਹਰ ਇਕ ਨਵਾਂ ਸਮਾਜ ਬਣਾਉਣ ਅਤੇ ਲੋਕਾਂ ਨੂੰ ਜਥੇਬੰਦ ਕਰਨਾ ਅਤਿ ਜ਼ਰੂਰੀ ਹੈ। ਇਸੇ ਕਰਕੇ ਹੀ ਗੁਰੂ ਨਾਨਕ ਸਾਹਿਬ ਨੇ ਕਥਿਤ ਨੀਵੇਂ ਲੋਕਾਂ ਨੂੰ ਗਲ ਲਾ

ਕੇ ਬ੍ਰਾਹਮਣੀ ਸਮਾਜ ਅੰਦਰ ਸਦੀਆਂ ਤੋਂ ਚਲੀ ਆਉਂਦੀ ਜਾਤ-ਪਾਤੀ ਕਟੜਤਾ ਨੂੰ ਠੋਕਰ ਮਾਰੀ। ਗੁਰ ਫੁਰਮਾਨ ਹੈ :-

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥[73]

ਭਗਤ ਰਵਿਦਾਸ ਜੀ ਨੇ ਵੀ ਇਸ ਖਿਆਲ ਨੂੰ ਇਉਂ ਪੇਸ਼ ਕੀਤਾ ਹੈ :-

— ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥[74]

— ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ ॥
ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ॥੨॥[75]

ਗੁਰਮਤਿ ਅਨੁਸਾਰ ਭਗਤਾਂ ਦੀ ਜਾਤ ਕੇਵਲ ਨਾਮ ਹੀ ਹੈ :-

— ਭਗਤਾ ਕੀ ਜਤਿ ਪਤਿ ਏਕੋ ਨਾਮੁ ਹੈ ਆਪੇ ਲਏ ਸਵਾਰਿ ॥[76]
— ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ ॥
ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ ॥੧॥[77]

ਭਗਤ ਰਵਿਦਾਸ ਜੀ ਵੀ ਕਹਿੰਦੇ ਹਨ ਕਿ ਰਾਮ ਦਾ ਨਾਮ ਜਪਨ ਵਾਲੇ ਸਾਧਕ ਦੀ ਕੋਈ ਜਾਤ ਨਹੀਂ ਹੁੰਦੀ :-

ਕਹਿ ਰਵਿਦਾਸ ਜੋ ਜਪੈ ਨਾਮੁ ॥
ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥੪॥੧॥[78]

ਭਗਤ ਜੀ ਦਾ ਇਹ ਦ੍ਰਿੜ ਵਿਸ਼ਵਾਸ ਹੈ ਕਿ ਚਾਰੇ ਸ਼੍ਰੇਣੀਆਂ (ਬ੍ਰਾਹਮਣ, ਖਤਰੀ, ਵੈਸ਼ ਅਤੇ ਸ਼ੂਦਰ) ਵਿਚੋਂ ਕਿਸੇ ਵੀ ਸ਼੍ਰੇਣੀ ਵਿਚ ਜਨਮ ਲੈਣ ਵਾਲਾ ਜੇਕਰ ਪਰਮਾਤਮਾ ਦੀ ਬੰਦਗੀ ਨਾਲ ਜੁੜਦਾ ਹੈ ਤਾਂ ਉਸਦਾ ਆਪਣਾ ਤਾਂ ਉਧਾਰ ਹੁੰਦਾ ਹੀ ਹੈ, ਨਾਲ ਹੀ ਉਹ ਆਪਣੀ ਕੁਲ ਵੀ ਤਾਰ ਲੈਂਦਾ ਹੈ :-

ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥
ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥੧॥[79]

ਭਗਤ ਜੀ ਦੀ ਬਾਣੀ ਇਸ ਤੱਥ ਨੂੰ ਭਲੀ-ਭਾਂਤ ਸਪੱਸ਼ਟ ਕਰਦੀ ਹੈ ਕਿ ਭਾਰਤੀ ਸੰਸਕ੍ਰਿਤੀ ਕਿਸੇ ਵਿਸ਼ੇਸ਼ ਵਰਗ ਜਾਂ ਕਿਸੇ ਇਕ ਪੁਰਖ ਦੀ ਇਜਾਰੇਦਾਰੀ ਨਹੀਂ, ਸਗੋਂ ਭਾਰਤ ਵਿਚ ਵਸਣ ਵਾਲੇ ਹਰ ਭਾਰਤੀ ਦੀ ਸਾਂਝੀ ਸੰਸਕ੍ਰਿਤੀ ਹੈ। ਹਰੇਕ ਵਿਅਕਤੀ ਇਕਸਾਰ ਸਤਿਕਾਰ ਅਤੇ ਅਧਿਕਾਰ ਦਾ ਅਧਿਕਾਰੀ ਹੈ, ਕਿਉਂਕਿ 'ਸਰਬੇ ਏਕ ਅਨੇਕੈ ਸੁਆਮੀ ਸਭ ਘਟ ਭੋਗਵੈ ਸੋਈ' ।[80] ਦੀ ਦ੍ਰਿਸ਼ਟੀ ਦੇ ਅੰਤਰਗਤ ਜ਼ਰੇ-ਜ਼ਰੇ ਵਿਚ ਪਰਮਾਤਮਾ ਆਪ ਵਸ ਰਿਹਾ ਹੈ ਅਤੇ ਉਸ ਪ੍ਰਭੂ ਦਾ ਸਿਮਰਨ ਪਤਿਤ ਤੋਂ ਪਤਿਤ ਵਿਅਕਤੀ ਨੂੰ ਸ੍ਰੇਸ਼ਟ ਵਿਅਕਤੀ ਬਣਾਉਣ ਦੇ ਸਮਰੱਥ ਹੈ।

## (ii) ਇਸਤਰੀ

ਪਰਮਾਤਮਾ ਦੀ ਸਾਜੀ ਇਹ ਬਹੁਭਾਂਤੀ ਰਚਨਾ ਦਾ ਇਕ ਅਹਿਮ ਪੱਖ ਸਮਾਜ ਹੈ ਅਤੇ ਸਮਾਜਿਕ ਅਵਸਥਾ ਕਾਫ਼ੀ ਹੱਦ ਤੱਕ ਇਸਤਰੀ ਤੋਂ ਪ੍ਰਭਾਵਿਤ ਹੁੰਦੀ ਹੈ। ਸੋ ਕਿਸੇ ਵੀ ਸੰਸਕ੍ਰਿਤੀ ਨੂੰ ਸਮਝਣ ਲਈ ਇਸਤਰੀ ਦੀ ਸਥਿਤੀ ਨੂੰ ਜਾਣ ਲੈਣਾ ਬਹੁਤ ਸਹਾਇਕ ਹੁੰਦਾ ਆਇਆ ਹੈ।

ਗੁਰਮਤਿ ਦੀ ਇਹ ਵਿਲੱਖਣਤਾ ਹੈ ਕਿ ਗੁਰੂ ਸਾਹਿਬ ਨੇ ਪਰੰਪਰਾਗਤ ਰੂੜ੍ਹੀਵਾਦੀ ਵਿਚਾਰਾਂ ਨੂੰ ਠੋਕਰ ਮਾਰਦੇ ਹੋਏ ਰਾਜਿਆਂ-ਮਹਾਰਾਜਿਆਂ ਦੀ ਜਨਮਦਾਤੀ 'ਇਸਤਰੀ' ਨੂੰ ਮਾਣ ਦਿੰਦੇ ਹੋਏ ਡੰਕੇ ਦੀ ਚੋਟ 'ਤੇ ਕਿਹਾ :-

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥[81]

ਭਾਰਤੀ ਪਰੰਪਰਾ ਵਿਚ ਇਹ ਇਕ ਤਰ੍ਹਾਂ ਦੀ ਸਮਾਜਿਕ ਕ੍ਰਾਂਤੀ ਸੀ ਜਦੋਂ ਗੁਰੂ ਨਾਨਕ ਸਾਹਿਬ ਨੇ ਇਸਤਰੀ ਨੂੰ ਐਨਾ ਵੱਡਾ ਰੁਤਬਾ ਪ੍ਰਦਾਨ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸਤਰੀ ਦੀ ਮਹਾਨਤਾ ਦਾ ਪਤਾ ਇਥੋਂ ਹੀ ਚਲ ਜਾਂਦਾ ਹੈ ਕਿ ਬਾਣੀ ਵਿਚ ਸਾਰੇ ਪ੍ਰਾਣੀਆਂ ਨੂੰ ਹੀ ਇਸਤਰੀ ਰੂਪ ਵਿਚ ਸਵੀਕਾਰ ਕੀਤਾ ਗਿਆ ਹੈ। ਇਸਤਰੀ ਨੂੰ ਨੀਵਾਂ/ਮਾੜਾ ਸਮਝਣ ਦੀ ਥਾਂ ਉਸ ਨੂੰ ਸਮਾਨਤਾ ਦਾ ਦਰਜਾ ਦਿੱਤਾ ਗਿਆ ਹੈ। ਗੁਰਬਾਣੀ ਵਿਚ ਗੁਰਮੁਖ ਅਤੇ ਸਨਮੁਖ ਦੇ ਸੰਕਲਪ ਨੂੰ ਇਸਤਰੀ ਦੇ ਸੁਹਾਗਣ ਅਤੇ ਦੁਹਾਗਣ ਹੋਣ ਦੇ ਦ੍ਰਿਸ਼ਟਾਂਤ ਦੇ ਕੇ ਸਮਝਾਇਆ ਗਿਆ ਹੈ :-

— ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥
ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ ॥੧੧੪॥[82]

— ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥[83]

— ਦੋਹਾਗਣੀ ਭਰਮਿ ਭੁਲਾਈਆ ਕੂੜੁ ਬੋਲਿ ਬਿਖੁ ਖਾਹਿ ॥
ਪਿਰੁ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ ॥੪॥[84]

— ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ ॥੧॥[85]

ਉਪਰੋਕਤ ਦਰਸਾਏ ਖਿਆਲਾਂ ਨੂੰ ਭਗਤ ਜੀ ਵੀ ਆਪਣੀ ਬਾਣੀ ਵਿਚ ਇਉਂ ਪੇਸ਼ ਕਰਦੇ ਹਨ :-

— ਸਹ ਕੀ ਸਾਰ ਸੁਹਾਗਨਿ ਜਾਨੈ ॥
ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥[86]

— ਦੁਖੀ ਦੁਹਾਗਨਿ ਦੁਇ ਪਖ ਹੀਨੀ ॥
ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ ॥[87]

ਗੁਰਬਾਣੀ ਵਿਚ ਇਸਤਰੀ ਨੂੰ ਜਿਥੇ ਵਡਿਆਈ ਦਿੱਤੀ ਗਈ ਹੈ, ਉਥੇ ਨਾਲ ਹੀ ਇਸਤਰੀ ਨੂੰ ਮਾਇਆ ਰੂਪ ਵਿਚ ਵੀ ਅਭਿਵਿਅਕਤ ਕੀਤਾ ਗਿਆ ਹੈ :-

ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਇਆ ਪ੍ਰੇਤ ਪ੍ਰੇਤ ਕਰਿ ਭਾਗੀ ॥੨॥[88]

ਭਗਤ ਜੀ ਵੀ ਇਸੇ ਖਿਆਲ ਨੂੰ ਦ੍ਰਿੜ ਕਰਵਾਉਂਦੇ ਹਨ :-

ਘਰ ਕੀ ਨਾਰਿ ਉਰਹਿ ਤਨ ਲਾਗੀ ॥
ਉਹ ਤਉ ਭੂਤੁ ਭੂਤੁ ਕਰਿ ਭਾਗੀ ॥੩॥[89]

### (iii) ਕਰਮ-ਕਾਂਡ

'ਕਰਮ' ਦਾ ਅਰਥ ਹੈ ਕ੍ਰਿਆ ਅਤੇ 'ਕਾਂਡ' ਦਾ ਅਰਥ ਹੈ ਹਿੱਸਾ ਜਾਂ ਭਾਗ। ਕਰਮ-ਕਾਂਡ ਦਾ ਮੂਲ ਰੂਪ ਵਿਚ ਸਬੰਧ ਮਨੁੱਖ ਦੇ ਹਰ ਪ੍ਰਕਾਰ ਦੇ ਕਰਮਾਂ ਨਾਲ ਹੈ, ਜਿਸ ਵਿਚ ਧਾਰਮਿਕ ਕ੍ਰਿਆਵਾਂ ਵੀ ਸ਼ਾਮਿਲ ਹਨ, ਪਰ ਸਥੂਲ ਰੂਪ ਵਿਚ ਧਾਰਮਿਕ ਕ੍ਰਿਆਵਾਂ ਨੂੰ ਹੀ ਕਰਮ-ਕਾਂਡ ਕਿਹਾ ਜਾਂਦਾ ਹੈ। ਇਸ ਨਾਲ ਪੁਰੋਹਿਤ ਵਰਗ ਦਾ ਡੂੰਘਾ ਸਬੰਧ ਹੈ, ਕਿਉਂਕਿ ਇਨ੍ਹਾਂ ਨੂੰ ਪੂਰਾ ਕਰਨ ਵਿਚ ਉਨ੍ਹਾਂ ਦਾ ਮੁੱਖ ਯੋਗਦਾਨ ਹੁੰਦਾ ਹੈ। ਇਨ੍ਹਾਂ ਕਰਮ-ਕਾਂਡਾਂ ਤੋਂ ਜਨਤਾ ਨੂੰ ਬੇਮੁਖ ਕਰਨ ਦੀ ਭਾਵਨਾ ਨਾਲ ਭਗਤਾਂ ਦੀਆਂ ਬਾਣੀਆਂ ਵਿਚ ਇਨ੍ਹਾਂ ਦੇ ਨਿਖੇਧ ਦੀ ਗੱਲ ਡਟ ਕੇ ਕਹੀ ਗਈ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪਾਖੰਡ ਪੂਰਨ ਕਰਮ-ਕਾਂਡਾਂ ਜਾਂ ਬਾਹਰਲੇ ਧਾਰਮਿਕ ਆਚਾਰਾਂ ਦੀ ਨਿਰਾਸਤਾ ਉੱਤੇ ਵਿਸਤਾਰ ਨਾਲ

ਜ਼ੋਰ ਦਿੱਤਾ ਗਿਆ ਹੈ। ਪੁਰੋਹਿਤ ਨੂੰ ਸੰਬੋਧਨ ਕਰਦਿਆਂ ਗੁਰੂ ਸਾਹਿਬ ਕਹਿੰਦੇ ਹਨ :-

ਸੁਣਿ ਪੰਡਿਤ ਕਰਮਾ ਕਾਰੀ ॥
ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ ਰਹਾਉ ॥
ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ ॥
ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥[90]

ਗੁਰਬਾਣੀ ਵਿਚ ਕਰਮ-ਕਾਂਡਾਂ ਦਾ ਤਿਆਗ ਕਰਕੇ ਧਰਮ ਦੇ ਰਾਹ 'ਤੇ ਚਲਣ ਦਾ ਉਪਦੇਸ਼ ਮਿਲਦਾ ਹੈ। ਪਰੰਪਰਾਗਤ ਪ੍ਰਚਲਿਤ ਰਵਾਇਤ ਅਨੁਸਾਰ ਮੱਧਕਾਲ ਵਿਚ ਤੀਰਥਾਂ ਦੇ ਇਸ਼ਨਾਨ ਨੂੰ ਮੁਕਤੀ ਪ੍ਰਾਪਤੀ ਦਾ ਇਕ ਪ੍ਰਮੁੱਖ ਸਾਧਨ ਮੰਨਿਆ ਜਾਂਦਾ ਸੀ ਪਰੰਤੂ ਗੁਰੂ ਨਾਨਕ ਦੇਵ ਜੀ ਨੇ ਇਸ ਕਰਮਕਾਂਡ ਨੂੰ ਨਾਕਾਰਦੇ ਹੋਏ ਕਿਹਾ :-

ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥[91]

ਭਗਤ ਰਵਿਦਾਸ ਜੀ ਵੀ ਇਸ ਪ੍ਰਥਾਇ ਕਹਿੰਦੇ ਹਨ :-

ਬਾਹਰੁ ਉਦਕਿ ਪਖਾਰੀਐ ਘਟ ਭੀਤਰਿ ਬਿਬਿਧਿ ਬਿਕਾਰ ॥
ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥੪॥[92]

ਮੱਧ-ਕਾਲ ਵਿਚ ਪ੍ਰਭੂ ਪ੍ਰਾਪਤੀ ਲਈ ਪੂਜਾ ਇਕ ਵੱਡਾ ਕਰਮ-ਕਾਂਡ ਸੀ। ਬ੍ਰਾਹਮਣ ਪੁਰੋਹਿਤ ਨਿੱਜੀ ਸੁਆਰਥਾਂ ਦੀ ਪੂਰਤੀ ਲਈ ਭੋਲੇ-ਭਾਲੇ ਲੋਕਾਂ ਦਾ ਪਰਮਾਤਮਾ ਦੀ ਪੂਜਾ ਕਰਨ ਦੇ ਨਾਂ 'ਤੇ ਸ਼ੋਸ਼ਣ ਕਰਦੇ ਸਨ। ਗੁਰੂ ਸਾਹਿਬ ਨੇ ਪੂਜਾ ਦੇ ਨਾਂ 'ਤੇ ਹੁੰਦੀ ਇਸ ਲੁੱਟ ਨੂੰ ਨਕਾਰਦੇ ਹੋਏ ਕਿਹਾ :-

ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥[93]

ਭਗਤ ਰਵਿਦਾਸ ਜੀ ਦੇ ਸਮੇਂ ਪੂਜਾ ਵਿਧਾਨ ਕੁਝ ਇਸ ਤਰ੍ਹਾਂ ਦਾ ਸੀ ਕਿ ਇਹ ਕੇਵਲ ਉੱਚ ਵਰਗਾਂ ਤੇ ਅਮੀਰ ਤਬਕੇ ਨੂੰ ਹੀ ਰਾਸ ਆ ਸਕਦਾ ਸੀ। ਇਸ ਵਿਚ ਵੱਡਮੁੱਲੀਆਂ ਵਸਤਾਂ ਜਿਵੇਂ ਚੰਦਨ, ਧੂਫ, ਦੀਪ, ਦੁੱਧ, ਫਲ, ਫੁੱਲ ਆਦਿ ਦੀ ਵਰਤੋਂ ਹੁੰਦੀ ਸੀ। ਆਪ ਨੇ ਇਸ ਨੂੰ ਇਕ ਨਵਾਂ ਰੂਪ ਦੇ ਕੇ ਸਿੱਧ ਕੀਤਾ ਕਿ ਅਸਲੀ ਪੂਜਾ ਤਾਂ ਤਨ ਮਨ ਦੇ ਅਰਪਨ ਕਰਨ ਨਾਲ ਹੀ ਹੁੰਦੀ ਹੈ। ਬਾਕੀ ਸਭ ਵਸਤਾਂ ਤਾਂ ਜੂਠੀਆਂ ਹਨ ਤੇ ਸੁੱਚੇ ਇਸ਼ਟ ਲਈ ਜੂਠੀਆਂ ਵਸਤਾਂ ਦੀ ਵਰਤੋਂ ਜਾਇਜ਼ ਨਹੀਂ। ਦੁੱਧ ਇਸ ਲਈ ਜੂਠਾ ਹੋ ਜਾਂਦਾ ਹੈ ਕਿ ਵੱਛਾ ਧਾਰ ਕਢਣ ਤੋਂ ਪਹਿਲਾਂ ਹੀ ਗਊ ਦੇ ਥਣਾਂ ਨੂੰ ਚੁੰਘਦਾ ਹੈ, ਫੁੱਲ ਭੌਰੇ ਨੇ ਜੂਠੇ ਕੀਤੇ ਹੁੰਦੇ ਹਨ ਅਤੇ ਪਾਣੀ ਮੱਛੀ ਨੇ। ਚੰਦਨ ਦੇ ਦੁਆਲੇ ਜ਼ਹਿਰੀਲੇ ਸੱਪ ਲਿਪਟੇ ਹੁੰਦੇ ਹਨ। ਆਪ ਨੇ ਇਸਦਾ ਨਕਸ਼ਾ ਇਉਂ ਉਲੀਕਿਆ ਹੈ :-

ਦੂਧੁ ਤ ਬਛਰੈ ਥਨਹੁ ਬਿਟਾਰਿਓ ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥
ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥
....................
....................
ਤਨੁ ਮਨੁ ਅਰਪਉ ਪੂਜ ਚਰਾਵਉ ॥
ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥[94]

ਇਸ ਤਰ੍ਹਾਂ ਭਗਤ ਰਵਿਦਾਸ ਜੀ ਨੇ ਪੁਜਾਰੀ ਵਰਗ ਨੂੰ ਸੁਚੇਤ ਕੀਤਾ ਅਤੇ ਉਨ੍ਹਾਂ ਵਿਚ ਨਵੀਂ

ਚੇਤਨਾ ਜਗਾਉਣ ਦੀ ਕੋਸ਼ਿਸ਼ ਕੀਤੀ ਕਿ ਪ੍ਰਭੂ ਦੀ ਪੂਜਾ ਕਰਨ ਲਈ ਅਜਿਹੇ ਆਡੰਬਰਾਂ/ਵਿਖਾਵਿਆਂ ਦੀ ਲੋੜ ਨਹੀਂ ਹੈ। ਸ਼ੁੱਧ ਹਿਰਦੇ ਨਾਲ ਕੀਤਾ ਜਾਪ ਹੀ ਪ੍ਰਭੂ ਨੂੰ ਸਵੀਕਾਰ ਹੁੰਦਾ ਹੈ।

ਮੱਧਕਾਲੀਨ ਸਮਾਜ ਵਿਚ ਪ੍ਰਭੂ ਭਗਤੀ ਦਾ ਇਕ ਵਿਸ਼ੇਸ਼ ਸਾਧਨ 'ਆਰਤੀ' ਮੰਨਿਆ ਜਾਂਦਾ ਸੀ। ਗੁਰੂ ਨਾਨਕ ਸਾਹਿਬ ਨੇ ਜਦੋਂ ਜਗਨਨਾਥਪੁਰੀ ਦੇ ਮੰਦਰਾਂ ਵਿਚ ਇਹ ਆਡੰਬਰ ਦੇਖਿਆ ਤਾਂ ਸਹਿਜੇ ਹੀ ਉਨ੍ਹਾਂ ਨੇ ਲੋਕਾਂ ਨੂੰ ਉਪਦੇਸ਼ ਦਿੱਤਾ ਕਿ ਪ੍ਰਭੂ ਪਰਮਾਤਮਾ ਦੀ ਪ੍ਰਾਪਤੀ ਲਈ ਆਰਤੀ ਕਰਨ ਹਿਤ ਕਿਸੇ ਵਿਸ਼ੇਸ਼ ਸਮੱਗਰੀ ਦੀ ਜ਼ਰੂਰਤ ਨਹੀਂ, ਬਲਕਿ ਪਰਮਾਤਮਾ ਦੀ ਰਚੀ ਇਹ ਕੁਦਰਤ ਹਰ ਪਲ ਉਸਦੀ ਆਰਤੀ ਕਰ ਰਹੀ ਹੈ। ਗੁਰ ਫੁਰਮਾਣ ਹੈ :-

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥[95]

ਭਗਤ ਜੀ ਨੇ ਵੀ ਇਸ ਖਿਆਲ ਨੂੰ ਇਉਂ ਪੇਸ਼ ਕੀਤਾ ਹੈ :-

ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿ ਨਾਮੁ ਹੈ ਹਰਿ ਭੋਗ ਤੁਹਾਰੇ ॥੪॥੩॥[96]

ਸਮੁੱਚੇ ਰੂਪ ਵਿਚ ਇਸ ਪਰਚੇ ਵਿਚ ਗੁਰਬਾਣੀ ਦੇ ਵਿਸ਼ੇਸ਼ ਹਵਾਲੇ ਵਿਚ ਭਗਤ ਰਵਿਦਾਸ ਬਾਣੀ ਵਿਚਲੇ ਸਿਧਾਂਤਕ ਆਧਾਰਾਂ — ਦਾਰਸ਼ਨਿਕ, ਧਾਰਮਿਕ, ਸਾਧਨਾ ਮਾਰਗ ਅਤੇ ਸਮਾਜਿਕ ਆਧਾਰ ਨੂੰ ਦ੍ਰਿੜ ਕਰਵਾਉਣ ਦਾ ਨਿਗੂਣਾ ਜਿਹਾ ਯਤਨ ਕੀਤਾ ਹੈ।

## ਹਵਾਲੇ ਅਤੇ ਟਿੱਪਣੀਆਂ


1. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕੁੱਲ 35 ਬਾਣੀਕਾਰ ਹਨ, ਜਿਨ੍ਹਾਂ ਵਿਚੋਂ 6 ਗੁਰੂ ਸਾਹਿਬਾਨ, 15 ਭਗਤ, 11 ਭੱਟ ਅਤੇ 3 ਸਿੱਖ ਸ਼ਾਮਿਲ ਹਨ। ਸਮੁੱਚੀ ਬਾਣੀ 31 ਰਾਗਾਂ ਵਿਚ ਵਿਉਂਤਬੱਧ ਕੀਤੀ ਗਈ ਹੈ।
2. ਪ੍ਰੋ. ਸਾਹਿਬ ਸਿੰਘ, *ਭਗਤ ਬਾਣੀ ਸਟੀਕ (ਹਿੱਸਾ ਦੂਜਾ)*, ਬਾਣੀ ਭਗਤ ਰਵਿਦਾਸ ਜੀ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1987 (ਪੰਜਵੀਂ ਵਾਰ), ਪੰਨੇ 49 ਤੋਂ 56.
3. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1380.
4. *ਉਹੀ*
5. *ਉਹੀ*, ਪੰਨਾ 1.
6. *ਉਹੀ*, ਪੰਨਾ 658.
7. *ਉਹੀ*, ਪੰਨਾ 674.
8. *ਉਹੀ*, ਪੰਨਾ 346.
9. *ਉਹੀ*, ਪੰਨਾ 657.
10. *ਉਹੀ*, ਪੰਨਾ 858.
11. ਸ਼ੇਰ ਸਿੰਘ (ਡਾ.), *ਗੁਰਮਤਿ ਦਰਸ਼ਨ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1998, ਪੰਨਾ 217.
12. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 1083.
13. *ਉਹੀ*, ਪੰਨਾ 694.
14. *ਉਹੀ*, ਪੰਨਾ 287.
15. *ਉਹੀ*, ਪੰਨਾ 103.
16. *ਉਹੀ*, ਪੰਨਾ 875.
17. *ਉਹੀ*, ਪੰਨਾ 271.
18. *ਉਹੀ*, ਪੰਨਾ 694.
19. *ਉਹੀ*, ਪੰਨਾ 1035.

20. ਉਹੀ, ਪੰਨਾ 1.
21. ਉਹੀ, ਪੰਨਾ 4.
22. ਉਹੀ, ਪੰਨਾ 3.
23. ਉਹੀ, ਪੰਨਾ 289.
24. ਉਹੀ, ਪੰਨਾ 346.
25. ਉਹੀ, ਪੰਨਾ 736.
26. ਉਹੀ, ਪੰਨਾ 487.
27. ਉਹੀ, ਪੰਨਾ 1429.
28. ਉਹੀ, ਪੰਨਾ 692.
29. ਉਹੀ, ਪੰਨਾ 793.
30. ਉਹੀ, ਪੰਨਾ 659.
31. ਲਖ ਚਉਰਾਸੀਹ ਜੋਨਿ ਸਬਾਈ ॥
ਮਾਣਸ ਕਉ ਪ੍ਰਭਿ ਦੀਈ ਵਡਿਆਈ ॥ - ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1075.
32. ਉਹੀ, ਪੰਨਾ 1.
33. ਉਹੀ, ਪੰਨਾ 12.
34. ਉਹੀ, ਪੰਨਾ 486.
35. ਉਹੀ, ਪੰਨਾ 658.
36. ਉਹੀ, ਪੰਨਾ 808.
37. ਉਹੀ, ਪੰਨੇ 793-94.
38. ਸ੍ਰੀ ਦਸਮ ਗ੍ਰੰਥ, ਪੰਨਾ 59.
39. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 93.
40. ਉਹੀ, ਪੰਨਾ 266.
41. ਉਹੀ, ਪੰਨਾ 358.
42. ਉਹੀ, ਪੰਨਾ 1168.
43. ਉਹੀ, ਪੰਨਾ 1083.
44. ਉਹੀ, ਪੰਨਾ 1314.
45. ਉਹੀ, ਪੰਨਾ 346.
46. ਉਹੀ, ਪੰਨਾ 995.
47. ਉਹੀ, ਪੰਨਾ 487.
48. ਉਹੀ, ਪੰਨਾ 517.
49. ਉਹੀ, ਪੰਨਾ 694.
50. ਵੇਖੋ : ਜਾਗੀਰ ਸਿੰਘ (ਡਾ.), ਨਾਨਕ ਬਾਣੀ ਵਿਚ ਮਾਇਆ ਦਾ ਸੰਕਲਪ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2002, ਪੰਨਾ 12.
51. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 921.
52. ਉਹੀ, ਪੰਨਾ 710.
53. ਉਹੀ, ਪੰਨਾ 1003.
54. ਉਹੀ, ਪੰਨਾ 657.
55. ਉਹੀ, ਪੰਨਾ 294.
56. ਉਹੀ, ਪੰਨਾ 1010.
57. ਉਹੀ, ਪੰਨਾ 345.
58. ਉਹੀ, ਪੰਨਾ 1167.

59. ਉਹੀ, ਪੰਨਾ 829.
60. ਉਹੀ, ਪੰਨਾ 290.
61. ਉਹੀ, ਪੰਨਾ 656.
62. ਉਹੀ, ਪੰਨਾ 794.
63. ਉਹੀ, ਪੰਨਾ 1428.
64. ਉਹੀ, ਪੰਨਾ 486.
65. ਉਹੀ, ਪੰਨਾ 495.
66. ਉਹੀ, ਪੰਨਾ 1293.
67. ਉਹੀ, ਪੰਨਾ 1146.
68. ਉਹੀ, ਪੰਨਾ 486.
69. ਵੇਖੋ : D. N. Masumdar, *Races and Cultures of India* (ਭਾਰਤੀ ਸੰਸਕ੍ਰਿਤੀਆਂ ਤੇ ਜਾਤੀਆਂ, ਬਲਦੇਵ ਸਿੰਘ (ਡਾ.), (ਅਨੁਵਾਦ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1975; ਆਰ.ਸੀ. ਭਟਨਾਗਰ, ਭਾਰਤੀ ਸਮਾਜ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1997.
70. ਜਗਜੀਤ ਸਿੰਘ, ਸਿੱਖ ਇਨਕਲਾਬ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, 2002, ਪੰਨਾ 72.
71. ਉਹੀ
72. ਸ੍ਰੀ ਪਦਮ ਗ੍ਰੰਥ, 85/1-2.
73. ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 15.
74. ਉਹੀ, ਪੰਨਾ 1106.
75. ਉਹੀ, ਪੰਨਾ 858.
76. ਉਹੀ, ਪੰਨਾ 429.
77. ਉਹੀ, ਪੰਨਾ 426.
78. ਉਹੀ, ਪੰਨਾ 1196.
79. ਉਹੀ, ਪੰਨਾ 858.
80. ਉਹੀ, ਪੰਨਾ 658.
81. ਉਹੀ, ਪੰਨਾ 473.
82. ਉਹੀ, ਪੰਨਾ 1384.
83. ਉਹੀ, ਪੰਨਾ 722.
84. ਉਹੀ, ਪੰਨਾ 428.
85. ਉਹੀ, ਪੰਨਾ 1280.
86. ਉਹੀ, ਪੰਨਾ 793.
87. ਉਹੀ
88. ਉਹੀ, ਪੰਨਾ 634.
89. ਉਹੀ, ਪੰਨਾ 794.
90. ਉਹੀ, ਪੰਨਾ 635.
91. ਉਹੀ, ਪੰਨਾ 61.
92. ਉਹੀ, ਪੰਨਾ 346.
93. ਉਹੀ, ਪੰਨਾ 728.
94. ਉਹੀ, ਪੰਨਾ 525.
95. ਉਹੀ, ਪੰਨਾ 13.
96. ਉਹੀ, ਪੰਨਾ 694.

# ਭਗਤ ਅਤੇ ਭਗਵਾਨ ਦਾ ਸੰਬੰਧ

## (ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਰਵਿਦਾਸ ਬਾਣੀ ਅਨੁਸਾਰ)

ਡਾ. ਪਵਨ ਕੁਮਾਰ*

'ਗੁਰੂ ਗ੍ਰੰਥ ਸਾਹਿਬ' ਸਾਰੀ ਦੁਨੀਆਂ ਦਾ ਸਰਬ-ਸਾਂਝਾ ਰੂਹਾਨੀ ਖ਼ਜ਼ਾਨਾ ਹੈ। ਅਜੋਕੇ ਸੰਸਾਰ ਵਿਚ ਵੱਧ ਰਹੀਆਂ ਔਕੜਾਂ ਨੂੰ ਦੂਰ ਕਰਨ ਦੀ ਸਮਰੱਥਾ ਅਤੇ ਯੋਗਤਾ ਦਾ ਪੁੰਜ ਹੈ। ਵਿਸ਼ਵੀਕਰਨ ਦੇ ਅਜਿਹੇ ਸੰਦਰਭ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਸ਼ਵ ਵਿਆਪੀ ਮਹੱਤਵ ਤੋਂ ਕਿਸੇ ਵੀ ਤਰ੍ਹਾਂ ਮੁਨਕਰ ਨਹੀਂ ਹੋਇਆ ਜਾ ਸਕਦਾ। ਸਿੱਖ ਗੁਰੂਆਂ ਦੀ ਬਾਣੀ ਦੇ ਨਾਲ ਕਬੀਰ, ਫ਼ਰੀਦ, ਰਵਿਦਾਸ, ਨਾਮਦੇਵ, ਧੰਨਾ ਅਤੇ ਪੀਪਾ ਆਦਿ ਭਗਤਾਂ ਦੀਆਂ ਰਚਨਾਵਾਂ ਨਾਲ ਸੁਸ਼ੋਭਿਤ ਗੁਰੂ ਗ੍ਰੰਥ ਸਾਹਿਬ ਅਧਿਆਤਮਿਕਤਾ ਦਾ ਅਨੋਖਾ ਸੰਗਮ ਦ੍ਰਿਸ਼ਟੀਗੋਚਰ ਹੁੰਦਾ ਹੈ। ਭਗਤਾਂ ਵਿਚ ਭਗਤ ਰਵਿਦਾਸ ਜੀ ਦੀ ਰਚੀ ਇਲਾਹੀ ਬਾਣੀ ਦੇ ਮਿੱਠੜੇ ਬੋਲਾਂ ਵਿਚੋਂ 40 ਸ਼ਬਦਾਂ ਅਤੇ ਇਕ ਸਲੋਕ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਗਿਆ ਹੈ। ਭਗਤ ਜੀ ਦੇ 40 ਸ਼ਬਦ 16 ਰਾਗਾਂ ਵਿਚ ਹਨ।

ਭਗਤ ਜੀ ਦੀ ਬਾਣੀ ਨੂੰ ਪੜ੍ਹ ਕੇ ਮਾਨਵ ਸੋਚ ਇਹ ਜਾਣ ਕੇ ਦੰਗ ਰਹਿ ਜਾਂਦੀ ਹੈ ਕਿ ਭਗਤ ਜੀ ਦੇ ਸਮਕਾਲੀ ਸਮਾਜ ਵਿਚ ਜ਼ਾਲਮਾਨਾ ਸ਼ਾਸਕ, ਨਿਰਦਈ ਅਤੇ ਮਾਲਕਾਨਾ ਸੁਭਾਅ ਦੇ ਠਾਕੁਰ, ਪੰਡਤਾਂ ਤੇ ਮੁੱਲਾਂ-ਮੁਲਾਣਿਆਂ ਦਾ ਪੁਜਾਰੀ ਵਰਗ, ਕਰਮਕਾਂਡਾਂ ਨਾਲ ਭਰਿਆ ਪੀਤਾ ਸੀ, ਜੋ ਹੁਕਮ-ਅਦੂਲੀ ਕਰਨ ਵਾਲਿਆਂ ਦਾ ਸਿਰ ਕਲਮ ਕਰ ਦਿੰਦੇ ਸਨ। ਭਗਤ ਜੀ ਇਹਨਾਂ ਹਾਲਤਾਂ ਵਿਚ ਜਿਸ ਦਲੇਰੀ ਨਾਲ ਸਮਕਾਲੀ ਸ਼ਾਸਕਾਂ ਅਤੇ ਪੁਜਾਰੀ ਵਰਗ ਦੇ ਜ਼ੁਲਮ ਅਤੇ ਗੁਮਰਾਹਕੁਨ ਫੋਕੇ ਕਰਮ-ਕਾਂਡਾਂ ਦਾ ਖੰਡਨ ਕਰਦੇ ਹਨ, ਉਹ ਇਕ ਆਮ ਆਦਮੀ ਨਹੀਂ ਕਰ ਸਕਦਾ, ਉਹ ਕਰ ਸਕਦਾ ਹੈ ਜਿਸਦਾ ਆਧਾਰ ਬਹੁਤ ਮਜ਼ਬੂਤ ਹੋਵੇ। ਭਗਤ ਜੀ ਨੇ ਆਪਣਾ ਆਧਾਰ ਪਰਮਾਤਮਾ ਨੂੰ ਬਣਾਇਆ।[1] ਪਰਮਾਤਮਾ ਤੋਂ ਵੱਡਾ ਆਧਾਰ ਕੀ ਹੋ ਸਕਦਾ ਹੈ? ਜੋ ਸੰਪੂਰਨ ਬ੍ਰਹਿਮੰਡ ਦਾ ਆਧਾਰ ਹੈ। ਪਰਮਾਤਮਾ ਨੂੰ ਜਾਣ ਕੇ ਭਗਤ ਜੀ ਪਰਮਾਤਮਾ ਦੇ ਨਾਲ ਆਪਣੇ ਸੰਬੰਧ ਨੂੰ ਪ੍ਰਗਟ ਕਰਦੇ ਹੋਏ ਕਹਿੰਦੇ ਹਨ, "ਜੋ ਸੰਬੰਧ ਜਲ ਅਤੇ ਜਲ ਤੋਂ ਪੈਦਾ ਹੋਈ ਤਰੰਗ ਵਿਚ ਹੈ ਅਤੇ ਸੋਨੇ ਤੋਂ ਬਣੇ ਗਹਿਣੇ ਦਾ ਜੋ ਸੰਬੰਧ ਸੋਨੇ ਨਾਲ ਹੈ, ਉਹੀ ਸੰਬੰਧ ਮੇਰਾ ਪਰਮਾਤਮਾ ਨਾਲ ਹੈ।[2]

ਪਰਮਾਤਮਾ ਨਾਲ ਸੰਬੰਧ ਬਣਾਉਣਾ ਸੌਖਾ ਹੈ। ਇਸ ਤੋਂ ਸਹਿਜ ਅਤੇ ਮਜ਼ਬੂਤ ਸੰਬੰਧ ਹੋਰ ਕੀ ਹੋਵੇਗਾ? ਪਰਮਾਤਮਾ ਪਵਿੱਤਰ ਸੋਚ ਤੋਂ ਹੀ ਖ਼ੁਸ਼ ਹੋ ਜਾਂਦੇ ਹਨ, ਉਹਨਾਂ ਨੂੰ ਭੌਤਿਕ ਵਸਤਾਂ ਦੀ ਜ਼ਰੂਰਤ ਨਹੀਂ। ਭਗਤ, ਭਗਵਾਨ ਦਾ ਹੀ ਹਿੱਸਾ ਹੈ। ਪਰਮਾਤਮਾ ਤੋਂ ਇਲਾਵਾ ਦੁਨੀਆਂ ਨਾਲ ਸੰਬੰਧ ਨਹੀਂ ਬਣ ਸਕਦਾ, ਕਿਉਂਕਿ ਦੁਨੀਆਂ ਦਾ ਸੰਬੰਧ ਸਵਾਰਥ ਕਰਕੇ ਅਸਤਿ ਹੈ ਜਦਕਿ ਪਰਮਾਤਮਾ ਨਾਲ ਸੰਬੰਧ ਸਥਿਰ, ਸਤਿ ਅਤੇ ਸਨਾਤਨ ਹੈ। ਦੁਨੀਆਂ ਨਾਲ ਅੱਜ ਤਕ ਨਾ ਕਿਸੇ ਦਾ ਸੰਬੰਧ ਬਣਿਆ ਅਤੇ ਨਾ ਹੀ ਬਣੇਗਾ, ਇਸ ਲਈ ਪਰਮਾਤਮਾ ਨਾਲ ਜੋ ਸੰਬੰਧ ਹੈ, ਉਸ ਨੂੰ ਮਹਿਸੂਸ ਕਰਨ ਲਈ ਕੋਸ਼ਿਸ਼ ਕਰਨੀ ਭਗਤ ਦਾ ਮੁੱਖ ਟੀਚਾ ਹੁੰਦਾ ਹੈ।

ਸੰਸਾਰ ਨਾਲ ਸੰਬੰਧ ਬਣਾਉਣਾ ਔਖਾ ਹੈ, ਕਿਉਂਕਿ ਭੌਤਿਕਵਾਦ ਸੰਸਾਰ ਦਾ ਸੰਬੰਧ ਸਵਾਰਥ ਉੱਤੇ ਆਧਾਰਿਤ ਹੈ। ਸੰਸਾਰ ਵਿਚ ਧਨ ਅਤੇ ਸਵਾਰਥ ਕਰਕੇ ਪ੍ਰੇਮ ਅਤੇ ਆਪਣੇਪਨ ਦਾ ਨਾਟਕ ਹੁੰਦਾ

* ਗੁਰੂ ਨਾਨਕ ਸਟੱਡੀਜ਼ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਹੈ। ਅਮਲ ਵਿਚ ਸਵਾਰਥ ਅਤੇ ਆਪਣਾ ਮਸਲਾ ਹੱਲ ਕਰਨ ਦੀ ਗੱਲ ਹੁੰਦੀ ਹੈ, ਇਸ ਸਥਿਤੀ ਵਿਚ ਸੰਬੰਧ ਦਾ ਪੱਕਾ ਹੋਣਾ ਅਸੰਭਵ ਹੈ? ਵਿਰੋਧਤਾ (ਧਨੀ-ਨਿਰਧਨ, ਗੁਣਵਾਨ-ਗੁਣਹੀਨ, ਰੂਪਵਾਨ-ਰੂਪਹੀਨ, ਚੰਗਾ-ਮਾੜਾ) ਹੋਣ ਕਰਕੇ ਸੰਸਾਰ ਦੇ ਸੰਬੰਧ ਟਿਕਾਊ ਨਹੀਂ ਹਨ। ਅਸਤਿ ਦਾ ਸਤਿ ਨਾਲ ਸੰਬੰਧ ਨਹੀਂ ਬਣ ਸਕਦਾ ਕਿਉਂਕਿ ਜਿਸ ਤਰ੍ਹਾਂ ਦਾ ਸੰਸਾਰ ਵਿਖਦਾ ਹੈ ਉਸ ਤਰ੍ਹਾਂ ਦਾ ਹੈ ਨਹੀਂ।[3] ਇਸ ਲਈ ਸਤਿ ਪਰਮਾਤਮਾ ਦਾ ਸੰਬੰਧ ਹੀ ਪੱਕਾ ਸੰਬੰਧ ਹੋ ਸਕਦਾ ਹੈ। ਪਰਮਾਤਮਾ ਨਾਲ ਸੰਬੰਧ ਆਦਿ ਤੋਂ ਚੱਲਿਆ ਆ ਰਿਹਾ ਹੈ, ਇਸ ਲਈ ਪਰਮਾਤਮਾ ਨਾਲ ਸੰਬੰਧ ਬਣਾਉਣਾ ਆਸਾਨ ਹੈ। ਪਰਮਾਤਮਾ ਨੂੰ ਮਾਤਾ-ਪਿਤਾ, ਭੈਣ-ਭਰਾ, ਮਿੱਤਰ ਸਭ ਕੁਝ ਕਹਿ ਸਕਦੇ ਹਾਂ। ਇਸ ਲਈ ਪਰਮਾਤਮਾ ਦੇ ਨਾਮ ਦਾ ਆਸਰਾ ਲੈ ਕੇ ਪਰਮਾਤਮਾ ਨਾਲ ਸੰਬੰਧ ਬਣਾਉਣਾ ਮਨੁੱਖੀ ਜੀਵਨ ਦੀ ਸਰਵਉੱਚ ਉਪਲੱਬਧੀ ਹੈ। ਪਰਮਾਤਮਾ ਦੇ ਚਰਨਾਂ ਵਿਚ ਆਤਮ-ਸਮਰਪਣ ਸਦਾ ਲਈ ਸਾਰੇ ਦੁੱਖਾਂ ਨੂੰ ਖ਼ਤਮ ਕਰ ਦਿੰਦਾ ਹੈ। ਇਸੇ ਕਰਕੇ ਭਗਤ ਰਵਿਦਾਸ ਜੀ ਨੂੰ ਭਗਵਾਨ ਦੀ ਸ਼ਰਣਾਗਤੀ ਤੋਂ ਇਲਾਵਾ ਕੋਈ ਹੋਰ ਰਾਹ ਠੀਕ ਨਹੀਂ ਲੱਗਿਆ।[4] ਭਗਤ ਰਵਿਦਾਸ ਜੀ ਦੇ ਜੀਵਨ ਦਰਸ਼ਨ ਦੀ ਖ਼ੂਬਸੂਰਤੀ ਤੇ ਵਿਸ਼ੇਸ਼ਤਾ ਇਹ ਹੈ ਕਿ ਉਹ ਪਰਮਾਤਮਾ ਨਾਲ ਜੁੜ ਕੇ ਪਹਿਲਾਂ ਭੂਤਕਾਲ ਦੀਆਂ ਪ੍ਰਸਥਿਤੀਆਂ ਦਾ ਮੁਲੰਕਣ ਕਰਦੇ ਹਨ ਉਪਰੰਤ ਵਰਤਮਾਨ ਪ੍ਰਸਥਿਤੀਆਂ ਤੇ ਮਾਨਵ-ਲੋੜਾਂ ਨੂੰ ਸਨਮੁੱਖ ਰੱਖ ਕੇ ਮਨੁੱਖੀ ਜੀਵਨ ਦਾ ਭਵਿੱਖ ਸੁਧਾਰਨ ਦੀ ਯੋਜਨਾ ਪ੍ਰਸਤੁਤ ਕਰਦੇ ਹਨ, ਜੋ ਅਮਲ ਵਿਚ ਲਿਆਉਣੀ ਹਰ ਪੱਖੋਂ ਸੰਭਵ ਤੇ ਸਾਰਥਿਕ ਲੱਗਦੀ ਹੈ। ਇਸ ਲਈ ਆਪ ਜੀ ਦੀ ਬਾਣੀ ਵਿਚ ਫੋਕੇ ਕਰਮ-ਕਾਂਡਾਂ, ਵਿਖਾਵੇ ਦੀ ਪੂਜਾ ਪੱਧਤੀ, ਧਰਮ-ਵੰਡ, ਵਰਨ-ਵੰਡ ਅਤੇ ਲਿੰਗ ਭੇਦ ਵੰਡ ਦਾ ਜ਼ੋਰਦਾਰ ਖੰਡਨ ਮਿਲਦਾ ਹੈ। ਮਨੁੱਖੀ ਸਰੋਕਾਰ ਭਾਵੇਂ ਉਹ ਅਧਿਆਤਮਿਕ ਖੇਤਰ ਨਾਲ ਜੁੜੇ ਹੋਣ, ਭਾਵੇਂ ਵਿਹਾਰਕ ਖੇਤਰ ਨਾਲ, ਦੋਹਾਂ ਦੇ ਵਿਚਾਰ ਇਕਸੁਰਤਾ ਪੈਦਾ ਕਰਨ ਵਾਲੇ ਹਨ। ਭਗਤ ਜੀ ਅਨੁਸਾਰ ਬ੍ਰਹਿਮੰਡੀ ਅਨੇਕਤਾ ਪਰਮਾਤਮਾ ਦੀ ਏਕਤਾ ਦਾ ਹੀ ਵਿਸਥਾਰ ਹੈ। ਪਰਮਾਤਮਾ ਇਕ ਤੋਂ ਅਨੇਕ ਤੇ ਅਨੇਕ ਤੋਂ ਇਕ ਹੋ ਜਾਂਦਾ ਹੈ।[5]

ਦੁਨੀਆਂ ਦੇ ਕਣ-ਕਣ ਵਿਚ ਬਿਰਾਜਮਾਨ ਪਰਮਾਤਮਾ ਨੂੰ ਮਨੁੱਖ ਭੁੱਲੀ ਬੈਠਾ ਹੈ। ਪਰਮਾਤਮਾ ਦੀ ਸ਼ਰਣ ਵਿਚ ਆ ਜਾਣ ਨਾਲ ਸਾਰੇ ਦੁੱਖ-ਕਲੇਸ਼ ਖ਼ਤਮ ਹੋ ਜਾਂਦੇ ਹਨ। ਭਗਤ ਅਤੇ ਭਗਵਾਨ ਦਾ ਸੰਬੰਧ ਸਹਿਜ ਅਤੇ ਸਥਿਰ ਹੈ, ਕਿਉਂਕਿ ਪਰਮਾਤਮਾ ਦੀ ਯਾਦ ਸਿਰਫ਼ ਉਸ ਨੂੰ ਰਹਿੰਦੀ ਹੈ, ਜੋ ਪਰਮਾਤਮਾ ਨੂੰ ਆਪਣਾ ਸਮਝਦਾ ਹੈ। ਕੁਦਰਤ ਦਾ ਇਹ ਨਿਯਮ ਹੈ ਕਿ ਜਿਸ ਨੂੰ ਅਸੀਂ ਆਪਣਾ ਸਮਝਦੇ ਹਾਂ, ਉਸ ਨੂੰ ਅਸੀਂ ਕਦੇ ਨਹੀਂ ਭੁੱਲਦੇ। ਉਦਾਹਰਣ ਦੇ ਤੌਰ 'ਤੇ ਮਾਂ-ਬਾਪ, ਭਰਾ-ਭੈਣ, ਪਤੀ-ਪਤਨੀ ਆਦਿ ਸੰਬੰਧਾਂ ਨੂੰ ਮਨੁੱਖ ਕਦੇ ਨਹੀਂ ਭੁੱਲਦਾ ਕਿਉਂਕਿ ਇਹਨਾਂ ਨੂੰ ਆਪਣਾ ਸਮਝਦਾ ਹੈ। ਪਰਮਾਤਮਾ ਭੁੱਲ ਜਾਂਦਾ ਹੈ ਕਿਉਂਕਿ ਉਸ ਨੂੰ ਆਪਣਾ ਨਹੀਂ ਸਮਝਦਾ। ਪਰਮਾਤਮਾ ਨਾਲ ਸੰਬੰਧ ਜੋੜਨ ਲਈ ਇੰਦਰੀਆਂ--ਸਰੀਰ, ਮਨ ਅਤੇ ਬੁੱਧੀ ਦੀ ਯੋਗਤਾ ਦੀ ਜ਼ਰੂਰਤ ਨਹੀਂ ਹੈ। ਸੰਸਾਰ ਵਿਚ ਯੋਗਤਾ ਨੂੰ ਲੈ ਕੇ ਅਧਿਕਾਰ ਦੀ ਗੱਲ ਕਹੀ ਜਾਂਦੀ ਹੈ ਪਰ ਅਧਿਆਤਮ ਵਿਚ ਪਰਮਾਤਮਾ ਨੂੰ ਯਾਦ ਕਰਨ ਨਾਲ ਹੀ ਅਧਿਕਾਰ ਹੋ ਜਾਂਦਾ ਹੈ। ਪਰਮਾਤਮਾ ਸਾਗਰ ਦੀ ਤਰ੍ਹਾਂ ਸਦੀਵੀ ਹੈ। ਜਦੋਂ ਸਾਡੇ ਸਨਮੁੱਖ ਸਾਗਰ ਨਾਲ ਇਕਮਿਕ ਹੋਣ ਦੀ ਸੰਭਾਵਨਾ ਹੈ ਤਾਂ ਫੇਰ ਖ਼ੁਦ ਨੂੰ ਇਕ ਲਹਿਰ ਨਾਲ ਜੋੜਨ ਦਾ ਕੀ ਫ਼ਾਇਦਾ?

ਭਗਤਾਂ ਦੇ ਜੀਵਨ ਵਿਚ ਕੁਝ ਨਾ ਕੁਝ ਚਮਤਕਾਰਾਂ ਦਾ ਹੋਣਾ ਇਕ ਪ੍ਰਥਾ ਬਣ ਗਈ ਹੈ। ਭਗਤ ਦੇ ਜੀਵਨ ਵਿਚ ਅਲੌਕਿਕ ਘਟਨਾਵਾਂ ਦਾ ਹੋਣਾ ਕੋਈ ਹੈਰਾਨੀ ਵਾਲੀ ਗੱਲ ਨਹੀਂ। ਜੋ ਸਰਬ-ਸ਼ਕਤੀਮਾਨ ਪਰਮਾਤਮਾ ਸਮਰੱਥ ਹੈ, ਮਾਇਆ ਜਿਸਦੀ ਸ਼ਕਤੀ ਹੈ ਅਤੇ ਉਸਦੇ ਇਸ਼ਾਰੇ 'ਤੇ ਚੱਲਦੀ ਹੈ। ਪਰਮਾਤਮਾ ਦੇ ਸੰਕਲਪ ਮਾਤਰ ਨਾਲ ਸਾਰੇ ਸੰਸਾਰ ਦੀ ਰਚਨਾ, ਸਥਿਤੀ ਅਤੇ ਵਿਨਾਸ਼ ਹੋ ਜਾਂਦਾ ਹੈ। ਉਸ ਪਰਮਾਤਮਾ ਅੱਗੇ ਆਤਮ-ਸਮਰਪਣ ਕਰ ਚੁੱਕੇ ਭਗਤਾਂ ਦੁਆਰਾ ਅਚਿੰਤ-ਸਮਰੱਥ ਦੇ ਬਲ 'ਤੇ ਅਪ੍ਰਕਿਰਤਿਕ ਕਰਮਾਂ ਦਾ ਹੋ ਜਾਣਾ ਅਸਾਧਾਰਨ ਗੱਲ ਨਹੀਂ ਹੈ। ਬਾਲਕ ਪ੍ਰਹਿਲਾਦ ਦਾ ਅੱਗ ਵਿਚ ਨਾ ਜਲਣਾ, ਜ਼ਹਿਰ ਖਾ ਕੇ ਵੀ ਜਿਉਂਦਾ ਰਹਿਣਾ ਆਦਿ ਗੱਲਾਂ ਸੱਚ ਵੀ ਹਨ। ਭਗਤ ਜੀਵਨ

ਦੀਆਂ ਅਲੌਕਿਕ ਘਟਨਾਵਾਂ ਉੱਤੇ ਅਵਿਸ਼ਵਾਸ ਕਰਨ ਦਾ ਸਾਨੂੰ ਕੋਈ ਅਧਿਕਾਰ ਨਹੀਂ । ਸਾਡੀ ਵਿਸ਼ਿਆਂ-ਵਿਕਾਰਾਂ ਵਾਲੀ ਬੁੱਧ ਭਗਤ ਦੇ ਅਸਲੀ ਸਰੂਪ ਨੂੰ ਪਹਿਚਾਨਣ ਵਿਚ ਸਮਰੱਥ ਨਹੀਂ ਹੋ ਸਕਦੀ । ਕ੍ਰੋਧ, ਹੰਕਾਰ ਆਦਿ ਬੁਰਾਈਆਂ ਨੂੰ ਤਿਆਗ ਕੇ ਜਦੋਂ ਮਨੁੱਖ ਪਰਮਾਤਮਾ ਨਾਲ ਲਿਵ ਲਗਾਉਂਦਾ ਹੈ, ਤਾਂ ਉਹ ਪਰਮਾਤਮਾ ਦੇ ਅਸਲੀ ਸਰੂਪ ਨੂੰ ਜਾਨਣ ਲੱਗਦਾ ਹੈ ਤਦ ਹੀ ਉਹ ਭਗਤ ਦੇ ਚਰਿੱਤਰ ਨੂੰ ਜਾਨਣ ਦਾ ਅਧਿਕਾਰੀ ਬਣਦਾ ਹੈ । ਪਰਮਾਤਮਾ ਦੀ ਤਰ੍ਹਾਂ ਸਾਰੇ ਭਗਤ ਦੇ ਕਰਮ ਵੀ ਅਲੌਕਿਕ ਹੁੰਦੇ ਹਨ । ਉਸਦੀ ਕਰਮਾਂ ਵਿਚ ਵਾਸਨਾ ਨਹੀਂ ਰਹਿੰਦੀ, ਉਹ ਤਾਂ ਸਹਿਜ ਵਿਚ ਕਰਮ ਕਰਦਾ ਹੈ । ਇਸ ਲਈ ਕਰਮ ਚੱਕਰ ਸਮਾਪਤ ਹੋ ਚੁੱਕਿਆ ਹੁੰਦਾ ਹੈ ।[6] ਇਸ ਲਈ ਸਾਰੇ ਭਗਤਾਂ ਦੀਆਂ ਅਲੌਕਿਕ ਘਟਨਾਵਾਂ ਨੂੰ ਪੜ੍ਹ-ਸੁਣ ਕੇ ਉਹਨਾਂ ਉੱਤੇ ਕਦੇ ਵੀ ਕਿੰਤੂ-ਪਰੰਤੂ ਨਹੀਂ ਕਰਨਾ ਚਾਹੀਦਾ ।

ਵਿਚਾਰਨਯੋਗ ਗੱਲ ਇਹ ਹੈ ਕਿ ਕੀ ਚਮਤਕਾਰ ਜਾਂ ਅਲੌਕਿਕ ਘਟਨਾਵਾਂ ਵਿਚ ਹੀ ਜਗਤ-ਜੀਵਨ ਦੀ ਪੂਰਨਤਾ ਹੈ? ਕੀ ਭਗਤ ਦੇ ਜੀਵਨ ਵਿਚ ਚਮਤਕਾਰ ਦੀ ਘਟਨਾ ਜ਼ਰੂਰੀ ਹੋਣੀ ਚਾਹੀਦੀ ਹੈ? ਭਗਤ ਦਾ ਜੀਵਨ ਚਮਤਕਾਰ ਤੋਂ ਰਹਿਤ ਨਹੀਂ ਹੋ ਸਕਦਾ? ਭਗਤਾਂ ਦੀ ਪਹਿਚਾਣ ਚਮਤਕਾਰਾਂ ਤੋਂ ਹੁੰਦੀ ਹੈ? ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਵਿਚ ਇਹੀ ਕਿਹਾ ਜਾ ਸਕਦਾ ਹੈ ਕਿ ਚਮਤਕਾਰ ਭਗਤ ਲਈ ਬਹੁਤ ਛੋਟੀ ਚੀਜ਼ ਹੈ । ਚਮਤਕਾਰ ਦੁਆਰਾ ਭਗਤ ਕਹਿਲਾ ਜਾਂ ਕਹਾਉਣਾ ਅਸਲ ਵਿਚ ਭਗਤੀ ਦਾ ਅਪਮਾਨ ਕਰਨਾ ਹੈ । ਜਿਥੇ ਭਗਤ, ਭਗਵਾਨ ਦੀ ਕਿਰਪਾ ਦੁਆਰਾ ਅਸੰਭਵ ਨੂੰ ਸੰਭਵ ਕਰ ਦਿੰਦੇ ਹਨ, ਉਹਨਾਂ ਲਈ ਕਿਸੇ ਰੋਗੀ ਨੂੰ ਨਿਰੋਗ ਕਰਨਾ ਅਤੇ ਜੀਵਨ-ਦਾਨ ਦੇਣਾ ਕੋਈ ਵੱਡੀ ਗੱਲ ਨਹੀਂ ਪਰ ਭਗਤ ਦਾ ਜੀਵਨ ਇਹਨਾਂ ਸਾਰੀਆਂ ਗੱਲਾਂ ਤੋਂ ਬਹੁਤ ਉੱਚਾ ਉੱਠਿਆ ਹੁੰਦਾ ਹੈ । ਪਰਮਾਤਮਾ ਦੇ ਅਸਲੀ ਸਰੂਪ ਦਾ ਗਿਆਨ ਹੋ ਜਾਣ ਕਰਕੇ ਭਗਤ ਦੀ ਨਜ਼ਰ ਵਿਚ ਸਾਰਾ ਸੰਸਾਰ ਪਰਮਾਤਮਾ ਦੇ ਸਰੂਪ ਵਿਚ ਬਦਲ ਜਾਂਦਾ ਹੈ । ਇਸ ਹਾਲਤ ਵਿਚ ਸੰਸਾਰ ਵਿਚ ਦੁੱਖ ਰਹਿ ਹੀ ਨਹੀਂ ਜਾਂਦਾ । ਸਾਰਾ ਸੰਸਾਰ ਪਰਮਾਤਮਾ ਦਾ ਸਰੂਪ ਹੈ ਤਾਂ ਉਸਦੇ ਸਰੂਪ ਵਿਚ ਦੁੱਖ ਦੀ ਭਾਵਨਾ ਕਰਨਾ ਪਰਮਾਤਮਾ ਉੱਪਰ ਸੰਦੇਹ ਕਰਨਾ ਹੈ । ਭਗਤ ਪਾਰਸ ਰੂਪੀ ਪਰਮਾਤਮਾ ਨੂੰ ਛੂਹ ਚੁੱਕਿਆ ਹੈ, ਜਿਸਦੇ ਸਾਰੇ ਦੁੱਖ ਸਮਾਪਤ ਹੋ ਚੁੱਕੇ ਹਨ ।[7] ਜਦੋਂ ਕੋਈ ਦੁੱਖ ਹੀ ਨਹੀਂ ਤਾਂ ਦੁੱਖ ਦੂਰ ਕਰਨ ਦੀ ਗੱਲ ਹੀ ਨਹੀਂ, ਜਦੋਂ ਦੁੱਖ ਹੀ ਨਹੀਂ ਤਾਂ ਦੂਰ ਕੀ ਕਰਨਾ? ਕਾਰਨ ਬਿਨਾਂ ਕੋਈ ਕਾਰਜ ਨਹੀਂ ਹੁੰਦਾ ।[8] ਇਸ ਤਰ੍ਹਾਂ ਇਹ ਕਹਿਣਾ ਕਿ ਅਮੁਕ ਭਗਤ ਨੇ ਅਮੁਕ ਦੇ ਦੁੱਖ ਤੋਂ ਦੁਖੀ ਹੋ ਕੇ ਆਪਣੇ ਚਮਤਕਾਰ ਤੋਂ ਉਸਦਾ ਦੁੱਖ ਦੂਰ ਕੀਤਾ, ਤਰਕਸੰਗਤ ਨਹੀਂ ਲੱਗਦਾ । ਇੰਨਾ ਹੋਣ ਦੇ ਬਾਵਜੂਦ ਵੀ ਭਗਤ ਭਲੇ ਪਰਮਾਤਮਾ ਦਾ ਸਰੂਪ ਹੋਣ ਕਾਰਨ ਦੁਨੀਆਂ ਦਾ ਭਲਾ ਹੀ ਕਰਦਾ ਹੈ । ਅੰਮ੍ਰਿਤ ਤੋਂ ਕਦੇ ਕਿਸੇ ਦੀ ਮੌਤ ਨਹੀਂ ਹੁੰਦੀ । ਇਸੇ ਤਰ੍ਹਾਂ ਭਗਤ ਤੋਂ ਕਦੇ ਵੀ ਕਿਸੇ ਦਾ ਬੁਰਾ ਨਹੀਂ ਹੁੰਦਾ । ਇਸ ਤਰ੍ਹਾਂ ਭਗਤ ਹਮੇਸ਼ਾਂ ਸੱਚਾ ਲੋਕ-ਸੇਵਕ ਹੈ, ਪਰ ਚਮਤਕਾਰ ਦੁਆਰਾ ਨਹੀਂ, ਸਹਿਜ ਬਿਰਤੀ ਤੋਂ ਹੈ । ਭਗਤ ਦਾ ਜੀਵਨ ਪਰਮਾਤਮਾ ਲਈ ਲੱਗ ਜਾਣਾ, ਭਗਤ ਵਾਸਤੇ ਸਭ ਤੋਂ ਵੱਡਾ ਆਦਰ ਅਤੇ ਚਮਤਕਾਰ ਹੈ । ਭਗਤਾਂ ਨੂੰ ਹਮੇਸ਼ਾਂ ਇਸੇ ਚਮਤਕਾਰ ਦੇ ਵਿਕਾਸ ਲਈ ਕੋਸ਼ਿਸ਼ ਕਰਨੀ ਚਾਹੀਦੀ ਹੈ ।

ਭਗਤ ਇਸ ਸਰੀਰ ਰੂਪੀ ਰੱਥ ਦਾ ਸਾਰਥੀ ਪਰਮਾਤਮਾ ਨੂੰ ਬਣਾ ਲੈਂਦਾ ਹੈ । ਉਸਦੇ ਸਰੀਰ ਰੂਪੀ ਰੱਥ ਦਾ ਸੰਚਾਲਨ ਪਰਮਾਤਮਾ ਦੇ ਹੱਥ ਹੁੰਦਾ ਹੈ । ਇਹੀ ਸ਼ਰਣਾਗਤੀ ਯੋਗ ਹੈ, ਜਿਸ ਨਾਲ ਅਨੇਕ ਜਨਮਾਂ ਦੇ ਪਾਪ ਖ਼ਤਮ ਹੋ ਜਾਂਦੇ ਹਨ ।[9] ਸ਼ਰਣਾਗਤੀ ਸਰਬੋਤਮ ਮੰਨਦੇ ਹਨ । ਜਿਸਦੇ ਅੰਦਰ ਸ਼ਰਣਾਗਤੀ ਦਾ ਵਿਚਾਰ ਪੈਦਾ ਹੋ ਜਾਵੇ, ਉਸ ਨਾਲੋਂ ਜ਼ਿਆਦਾ ਪਰਮਾਤਮਾ ਦਾ ਪਿਆਰਾ ਕੌਣ ਹੋ ਸਕਦਾ ਹੈ?

ਪਰਮਾਤਮਾ ਜੋ ਕਰਦਾ ਹੈ ਉਸ ਪਿੱਛੇ ਭਗਤ ਦੀ ਭਲਾਈ ਹੀ ਹੁੰਦੀ ਹੈ । ਇਸ ਲਈ ਭਗਤ ਪੂਰੀ ਤਰ੍ਹਾਂ ਪਰਮਾਤਮਾ 'ਤੇ ਨਿਰਭਰ ਹੁੰਦਾ ਹੈ । ਉਹ ਉਸਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ ਕਿਉਂਕਿ ਉਸਨੂੰ ਪਤਾ ਹੁੰਦਾ ਹੈ ਕਿ ਉਸਦਾ ਬੁਰਾ ਹੋ ਨਹੀਂ ਸਕਦਾ । ਜਿਸ ਤਰ੍ਹਾਂ ਮਾਤਾ-ਪਿਤਾ ਬੱਚੇ ਦਾ ਬੁਰਾ

ਨਹੀਂ ਸੋਚ ਸਕਦੇ। ਜਦੋਂ ਕਿਸੇ ਛੋਟੇ ਬੱਚੇ ਨੂੰ ਜ਼ਹਿਰੀਲਾ ਫੋੜਾ ਨਿਕਲ ਆਵੇ ਤਾਂ ਮਾਤਾ-ਪਿਤਾ ਡਾਕਟਰ ਕੋਲੋਂ ਉਸਦਾ ਇਲਾਜ ਕਰਵਾਉਂਦੇ ਹਨ। ਡਾਕਟਰ ਕਹਿੰਦਾ ਹੈ ਕਿ ਜੇ ਇਸਦਾ ਤੁਰੰਤ ਅਪਰੇਸ਼ਨ ਨਾ ਕੀਤਾ ਗਿਆ ਤਾਂ ਇਹ ਜ਼ਹਿਰ ਸਾਰੇ ਸਰੀਰ ਵਿਚ ਫੈਲ ਜਾਵੇਗਾ। ਮਾਤਾ-ਪਿਤਾ ਤੁਰੰਤ ਅਪਰੇਸ਼ਨ ਲਈ ਤਿਆਰ ਹੋ ਜਾਂਦੇ ਹਨ। ਬੱਚਾ ਮਾਤਾ-ਪਿਤਾ ਨੂੰ ਆਪਣਾ ਦੁਸ਼ਮਣ ਸਮਝਦਾ ਹੈ ਅਤੇ ਬੁਰਾ-ਭਲਾ ਕਹਿੰਦਾ ਹੈ। ਜਦੋਂ ਡਾਕਟਰ ਫੋੜੇ ਨੂੰ ਚੀਰਾ ਦਿੰਦਾ ਹੈ ਤਾਂ ਮਾਂ-ਬਾਪ ਬੱਚੇ ਨੂੰ ਹੋਰ ਜ਼ੋਰ ਨਾਲ ਫੜਦੇ ਹਨ, ਅਪਰੇਸ਼ਨ ਹੋ ਜਾਂਦਾ ਹੈ ਸਾਰਾ ਜ਼ਹਿਰ ਨਿਕਲ ਜਾਂਦਾ ਹੈ, ਬੱਚਾ ਤਕਲੀਫ਼ ਤੋਂ ਮੁਕਤ ਹੋ ਜਾਂਦਾ ਹੈ ਅਤੇ ਸੁਖੀ ਹੋ ਜਾਂਦਾ ਹੈ।

ਬਾਲਕ ਅਗਿਆਨ ਕਰਕੇ ਅਪਰੇਸ਼ਨ ਤੋਂ ਡਰਦਾ ਹੈ ਪਰੰਤੂ ਸਮਝਦਾਰ ਲੋਕ ਨਹੀਂ। ਇਸ ਉਦਾਹਰਣ ਅਨੁਸਾਰ ਪਰਮਾਤਮਾ ਆਪਣੇ ਭਗਤਾਂ ਦੀਆਂ ਅੰਦਰਲੀਆਂ ਬੁਰਾਈਆਂ ਨੂੰ ਬਾਹਰ ਕੱਢਣ ਲਈ ਸਮੇਂ-ਸਮੇਂ 'ਤੇ ਅਪਰੇਸ਼ਨ ਕਰਦੇ ਹਨ, ਉਦੋਂ ਸੰਸਾਰਕ ਦੁੱਖ ਹੋਂਦ ਤੋਂ ਵੱਧ ਆਉਂਦੇ ਹਨ ਪਰ ਇਸ ਸਾਰੀ ਲੀਲ੍ਹਾ ਵਿਚ ਕਾਰਣ ਹੁੰਦਾ ਹੈ ਭਗਤ ਦਾ ਹਿਤ। ਇਸ ਪ੍ਰਕਿਰਿਆ ਵਿਚ ਭਗਤ ਆਨੰਦ ਮਾਣਦੇ ਹਨ ਅਤੇ ਦੁਨਿਆਵੀ ਲੋਕ ਰੋਂਦੇ ਹਨ।

ਪਰਮਾਤਮਾ ਦਾ ਅਸਲੀ ਸਰੂਪ ਤਾਂ ਪਰਮਾਤਮਾ ਖ਼ੁਦ ਹੀ ਜਾਣਦਾ ਹੈ ਪਰ ਇੰਨਾ ਦ੍ਰਿੜ੍ਹ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਪਰਮਾਤਮਾ ਅਨੇਕ ਨਾਵਾਂ ਅਤੇ ਰੂਪਾਂ ਵਿਚ ਪ੍ਰਸਿੱਧ ਹੋਣ 'ਤੇ ਵੀ ਇਕ ਹੈ। ਪਰਮਾਤਮਾ ਦੇ ਭਗਤ ਦੁਨੀਆਂ ਲਈ ਆਦਰਸ਼ ਹੁੰਦੇ ਹਨ। ਇਕ ਭਗਤ ਪਰਮਾਤਮਾ ਨੂੰ ਤੱਤ ਦੀ ਦ੍ਰਿਸ਼ਟੀ ਤੋਂ ਜਾਣਦਾ ਹੈ। ਇਸ ਲਈ ਉਹ ਪਰਮਾਤਮਾ ਦੇ ਹਰ ਰਹੱਸ ਨੂੰ ਜਾਣਦਾ ਹੈ[10] ਅਤੇ ਉਸਦਾ ਪਰਮਾਤਮਾ ਲਈ ਪ੍ਰੇਮ ਵੱਧਦਾ ਜਾਂਦਾ ਹੈ। ਭਗਤ ਦਾ ਇਕ ਚੰਗੇ ਸਮਾਜ ਦੀ ਸਿਰਜਣਾ ਵਿਚ ਬਹੁਤ ਵੱਡਾ ਯੋਗਦਾਨ ਹੁੰਦਾ ਹੈ।

ਪਰਮਾਤਮਾ ਭਗਤ ਦੇ ਪ੍ਰੇਮ ਕਰਕੇ ਉਸਦਾ ਉਸੇ ਤਰ੍ਹਾਂ ਖ਼ਿਆਲ ਰੱਖਦੇ ਹਨ ਜਿਸ ਤਰ੍ਹਾਂ ਮਾਂ ਛੋਟੇ ਬੱਚੇ ਦਾ ਖ਼ਿਆਲ ਰੱਖਦੀ ਹੈ। ਮਾਂ ਨਾਲੋਂ ਵੀ ਕਰੋੜਾਂ ਗੁਣਾ ਜ਼ਿਆਦਾ ਖ਼ਿਆਲ ਪਰਮਾਤਮਾ ਆਪਣੇ ਭਗਤਾਂ ਦਾ ਰੱਖਦਾ ਹੈ ਅਤੇ ਉਸਦਾ ਹਰ ਕੰਮ ਆਪ ਕਰਦਾ ਹੈ। ਇਸ ਲਈ ਭਗਤ ਸਭ ਅੰਦਰ ਉਸ ਪਰਮਾਤਮਾ ਨੂੰ ਦੇਖਦਾ ਹੈ।[11] ਮਨੁੱਖ ਨਿਰਗੁਣ ਨਿਰਾਕਾਰ ਦੀ ਰਚਨਾ ਹੈ। ਇਹ ਭਾਵਨਾ ਜਨ-ਕਲਿਆਣ ਹਿਤ ਨੈਤਿਕ ਵਿਧਾਨ ਅਤੇ ਅਧਿਆਤਮਿਕ ਸ਼ਕਤੀ, ਸਮਾਜਿਕ ਨਿਆਇ ਪ੍ਰਬੰਧ ਪ੍ਰਾਪਤ ਤੇ ਸਥਾਪਿਤ ਕਰਨ ਲਈ ਸਾਰਥਿਕਤਾ ਰੱਖਦੀ ਹੈ, ਜੋ ਮਨੁੱਖ ਨੂੰ ਹਰ ਤਰ੍ਹਾਂ ਦੀ ਗੁਲਾਮੀ ਤੋਂ ਮੁਕਤੀ ਅਤੇ ਖ਼ੁਸ਼ਹਾਲੀ ਪ੍ਰਦਾਨ ਕਰ ਸਕਦੀ ਹੈ।

### ਹਵਾਲੇ ਅਤੇ ਟਿੱਪਣੀਆਂ

1. ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥ - ਗੁਰੂ ਗ੍ਰੰਥ ਸਾਹਿਬ, ਪੰਨਾ 974.
2. ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥ ਕਨਕ ਕਟਿਕ ਜਲ ਤਰੰਗ ਜੈਸਾ ॥ - *ਉਹੀ*, ਪੰਨਾ 93.
3. ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥ - *ਉਹੀ*, ਪੰਨਾ 657.
4. ਕਹਿ ਰਵਿਦਾਸ ਕਹਾ ਕੈਸੇ ਕੀਜੈ ॥ ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ॥ - *ਉਹੀ*, ਪੰਨਾ 710.
5. ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਵੈ ਸੋਈ ॥
   ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥ - *ਉਹੀ*, ਪੰਨਾ 658.
6. ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥ - *ਉਹੀ*, ਪੰਨਾ 1167.
7. ਪਾਰਸੁ ਪਰਸੇ ਦੁਬਿਧਾ ਨਾ ਹੋਈ ॥ - *ਉਹੀ*
8. ਘ੍ਰਿਤ ਕਾਰਨ ਦਧਿ ਮਥੈ ਸਇਆਨ ॥ - *ਉਹੀ*
9. ਸਾਧੂ ਕੀ ਜਉ ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥ - ਗੁਰੂ ਗ੍ਰੰਥ ਸਾਹਿਬ, ਪੰਨਾ 1196.
10. ਸਹ ਕੀ ਸਾਰ ਸੁਹਾਗਨਿ ਜਾਨੈ ॥ - *ਉਹੀ*, ਪੰਨਾ 793.
11. ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ ॥ - *ਉਹੀ*, ਪੰਨਾ 658.

# ਭਗਤ ਰਵਿਦਾਸ ਬਾਣੀ ਦਾ ਦਾਰਸ਼ਨਿਕ ਪਰਿਪੇਖ

ਬਲਜਿੰਦਰ ਕੌਰ*

ਆਦਿ ਕਾਲ ਤੋਂ ਹੀ ਮਨੁੱਖ ਦੀ ਜਗਿਆਸੂ ਪ੍ਰਵਿਰਤੀ ਨੇ ਜੀਵ, ਜਗਤ ਅਤੇ ਇਸਦੇ ਪਿੱਛੇ ਮੂਲ-ਤੱਤ ਸਬੰਧੀ ਕਈ ਪ੍ਰਸ਼ਨ ਪੈਦਾ ਕੀਤੇ ਹਨ। ਇਨ੍ਹਾਂ ਦਾ ਉੱਤਰ ਵੱਖ-ਵੱਖ ਵਿਦਵਾਨਾਂ ਨੇ ਆਪਣੇ-ਆਪਣੇ ਢੰਗ ਨਾਲ ਦਿੱਤਾ ਹੈ। ਇਸਦੇ ਫਲਸਰੂਪ ਦਰਸ਼ਨ ਸਾਸਤਰ ਦੀਆਂ ਪਰੰਪਰਾਵਾਂ ਦਾ ਆਰੰਭ ਹੋਇਆ ਹੈ। ਭਾਰਤ ਇਕ ਧਰਮ ਪ੍ਰਧਾਨ ਦੇਸ਼ ਹੋਣ ਕਰਕੇ ਦਰਸ਼ਨ ਦੀ ਉੱਤਪਤੀ ਨਾਲ ਡੂੰਘਾ ਸੰਬੰਧ ਹੈ। ਭਾਰਤ ਵਿਚ ਦਾਰਸ਼ਨਿਕ ਪਰੰਪਰਾ ਵੇਦਾਂ ਤੋਂ ਹੀ ਆਰੰਭ ਹੁੰਦੀ ਹੈ। ਅਚਾਰੀਆ ਰਾਮ ਚੰਦਰ ਵਰਮਾ ਨੇ ਦਰਸ਼ਨ ਸ਼ਬਦ ਦੇ ਵਿਸ਼ੇਸ਼ ਅਰਥ ਦੱਸੇ ਹਨ। "ਧਰਮ ਜਾਂ ਉਸਦੇ ਤੱਤਵ ਦਾ ਗਿਆਨ ਜਾਂ ਬੋਧ, ਉਹ ਵਿਗਿਆਨ ਜਾਂ ਸ਼ਾਸਤਰ ਹੈ, ਜਿਸ ਵਿਚ ਪ੍ਰਾਣੀਆਂ ਨੂੰ ਹੋਣ ਵਾਲੇ ਗਿਆਨ ਜਾਂ ਬੋਧ ਸਭ ਤੱਤਾਂ, ਤੱਥਾਂ ਪਦਾਰਥਾਂ ਦੇ ਮੂਲ ਅਤੇ ਆਤਮਾ, ਪ੍ਰਮਾਤਮਾ, ਪ੍ਰਕਿਰਤੀ, ਵਿਸ਼ਵ, ਸ੍ਰਿਸ਼ਟੀ ਆਦਿ ਨਾਲ ਸੰਬੰਧ ਰੱਖਣ ਵਾਲੇ ਨਿਯਮਾਂ, ਵਿਧਾਨਾਂ, ਸਿਧਾਂਤਾਂ ਆਦਿ ਦਾ ਗੰਭੀਰ ਅਧਿਐਨ ਨਿਰੂਪਣ ਤੱਥਾਂ ਦਾ ਵਿਵੇਚਨ ਹੁੰਦਾ ਹੈ।" ਇਸ ਦਾ ਭਾਵ ਹੈ ਕਿ ਸੱਚੇ ਦਾਰਸ਼ਨਿਕ ਦੀ ਪਛਾਣ ਉਸਦੀ ਰਚਨਾ ਤੋਂ ਹੁੰਦੀ ਹੈ ਜਿਸਦੀ ਰਚਨਾ ਉਹ ਆਤਮਿਕ ਗਿਆਨ ਪ੍ਰਾਪਤ ਕਰਕੇ ਕਰਦਾ ਹੈ। ਇਸੇ ਲਈ ਹਰ ਅਧਿਆਤਮਿਕ ਸਾਹਿਤ ਦਾਰਸ਼ਨਿਕ ਮਾਨਤਾਵਾਂ ਆਪਣੇ ਅੰਦਰ ਸੰਭਾਲੀ ਰੱਖਦਾ ਹੈ। ਵੱਖ-ਵੱਖ ਅਧਿਆਤਮਿਕ ਸਾਹਿਤ ਦਾ ਦ੍ਰਿਸ਼ਟੀਕੋਣ ਭਾਵੇਂ ਵੱਖ-ਵੱਖ ਹਨ, ਪਰੰਤੂ ਉਹਨਾਂ ਦਾ ਮੁੱਖ ਕੇਂਦਰ ਇਕ ਹੀ ਹੈ।

ਗੁਰਬਾਣੀ ਵਿਚਲੇ ਦਰਸ਼ਨ ਦਾ ਮੁਲਾਂਕਣ ਕਰਦਿਆਂ ਡਾ: ਤਾਰਨ ਸਿੰਘ ਨੇ ਲਿਖਿਆ ਹੈ, "ਸ੍ਰੀ ਗੁਰੂ ਗ੍ਰੰਥ ਸਾਹਿਬ ਹਰ ਤਰ੍ਹਾਂ ਭਾਰਤੀ ਕਾਵਿ ਤੇ ਦਰਸ਼ਨ ਦੀ ਪਰੰਪਰਾ ਵਿਚ ਕੜੀ ਹੈ। ਇਸ ਵਿਚ ਭਾਰਤੀ ਸ਼ਾਸਤਰਾਂ ਦੇ ਤੱਤ (ਪ੍ਰਭੂ ਉਸਤਤਿ ਗੁਰੂ ਤੇ ਨਾਮ ਮਹਿਮਾ) ਦੀ ਪੁਨਰ ਵਿਆਖਿਆ ਹੀ ਨਹੀਂ ਹੋਈ ਸਗੋਂ ਮੌਲਿਕ ਵਿਚਾਰਧਾਰਾ ਨੂੰ ਵੀ ਜਨਮ ਦਿੱਤਾ ਹੈ। ਗੁਰਬਾਣੀ ਵਿਚਲਾ ਕੋਈ ਵੀ ਸ਼ਬਦ ਅਜਿਹਾ ਨਹੀਂ ਹੈ, ਜੋ ਬ੍ਰਹਮ ਦਾ ਸੰਕਲਪ ਵੇਦਾਂ ਕਤੇਬਾਂ ਦੀ ਪਰੰਪਰਾ ਤੋਂ ਮੁਕਤ ਗੁਰੂ ਪਾਤਿਸ਼ਾਹ ਦੇ ਰੂਪ ਵਿਚ ਪ੍ਰਤੱਖ ਰੂਪ ਵਿਚ ਆਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਬਾਣੀ ਦੇ ਆਧਾਰ 'ਤੇ ਨਿਰਾਕਾਰ ਭਗਤੀ ਦਾ ਆਰੰਭ ਜੈ ਦੇਵ ਜੀ ਦੀ ਬਾਣੀ ਨਾਲ ਹੋ ਜਾਂਦਾ ਹੈ, ਭਗਤ ਨਾਮਦੇਵ, ਤ੍ਰਿਲੋਚਨ, ਰਾਮਾਨੰਦ, ਕਬੀਰ, ਰਵਿਦਾਸ, ਸਦਨਾ ਅਤੇ ਸੈਨ ਆਦਿ ਦੀ ਬਾਣੀ ਨਾਲ ਇਹ ਪਰੰਪਰਾ ਅਜਿਹੀ ਸਿੱਧ ਹੋਈ ਜਿਸਨੇ ਨਾ ਕੇਵਲ ਸਮਕਾਲੀ ਸਮਾਜ, ਧਰਮ, ਦਰਸ਼ਨ, ਸਾਹਿਤ ਅਤੇ ਸਭਿਆਚਾਰ ਨੂੰ ਹੀ ਪ੍ਰਭਾਵਿਤ ਨਹੀਂ ਕੀਤਾ ਸਗੋਂ ਆਉਣ ਵਾਲੇ ਸਮਾਜ, ਧਰਮ, ਸਾਹਿਤ ਅਤੇ ਦਰਸ਼ਨ ਤੇ ਵੀ ਅਮਿੱਟ ਛਾਪ ਲਾ ਦਿੱਤੀ ਹੈ।"

ਭਗਤ ਰਵਿਦਾਸ ਜੀ ਭਾਰਤ ਦੀ ਅਧਿਆਤਮਿਕ ਪਰੰਪਰਾ ਦੇ ਇਕ ਯੁੱਗ ਪੁਰਸ਼ ਹੋਏ ਹਨ। ਆਪ ਨੇ ਬ੍ਰਾਹਮਣਵਾਦ ਅਤੇ ਇਸਲਾਮੀ ਤੁਅੱਸਬ ਦੇ ਸਤਾਏ ਹੋਏ ਲੋਕਾਂ ਨੂੰ ਜੀਵਨ ਦੇ ਨਵੇਂ ਅਰਥ ਸਮਝਾਏ। ਭਗਤ ਰਵਿਦਾਸ ਜੀ ਦੁਆਰਾ ਰਚਿਤ ਬਾਣੀ ਅਧਿਆਤਮਿਕ ਕਾਵਿ ਪਰੰਪਰਾ ਵਿਚ ਬੜਾ ਉੱਚਾ ਸਥਾਨ ਰੱਖਦੀ ਹੈ।

ਇਸ ਬਾਣੀ ਦੇ ਸਭ ਤੋਂ ਪ੍ਰਮਾਣਿਕ ਨਮੂਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ ਜਿਨ੍ਹਾਂ

* ਖਾਲਸਾ ਕਾਲਜ, ਪਟਿਆਲਾ

ਦੀ ਗਿਣਤੀ 40 ਹੈ। ਇਹ ਪਦੇ ਵੱਖ-ਵੱਖ ਰਾਗਾਂ ਵਿਚ ਸੰਕਲਿਤ ਹਨ। ਭਗਤ ਰਵਿਦਾਸ ਜੀ ਦੀ ਬਾਣੀ ਦਾ ਇਕ ਵੱਡਾ ਭਾਗ ਆਦਿ ਗ੍ਰੰਥ ਤੋਂ ਬਾਹਰ ਵੀ ਹੈ ਇਸ ਵਿਚ ਲਗਭਗ 84 ਸ਼ਬਦ ਤੇ ਇਕ ਰਵਿਦਾਸ ਪਚੀਸੀ ਮਿਲਦੀ ਹੈ।

ਭਗਤਾਂ ਦੀ ਬਾਣੀ ਵਿਚ ਪ੍ਰਭੂ ਭਗਤੀ ਦਾ ਮੂਲ ਵਿਸ਼ਾ ਹੈ ਜਿਸਨੂੰ ਚਿਤ੍ਰਿਤ ਕਰਨ ਲਈ ਭਗਤਾਂ ਨੇ ਪਰਮਾਤਮਾ ਨੂੰ ਦੋ ਰੂਪਾਂ ਵਿਚ ਬਿਆਨ ਕੀਤਾ ਹੈ — ਸਰਗੁਣ ਤੇ ਨਿਰਗੁਣ। ਗੁਰਬਾਣੀ ਵਿਚ ਸਰਗੁਣ ਤੇ ਨਿਰਗੁਣ ਦੋਹਾਂ ਰੂਪਾਂ ਵਿਚ ਸਵੀਕਾਰ ਕੀਤਾ ਹੈ। ਨਿਰਗੁਣ ਆਕਾਰ ਧਾਰਦਾ ਹੈ ਆਪ ਬ੍ਰਹਿਮੰਡ ਰਚ ਕੇ ਵਸਦਾ ਹੈ ਤਾਂ ਸਰਗੁਣ ਹੈ। ਭਗਤ ਰਵਿਦਾਸ ਦੀ ਬਾਣੀ ਦਾ ਅਧਿਐਨ ਕਰਨ ਤੋਂ ਪਤਾ ਲੱਗਦਾ ਹੈ ਕਿ ਉਹਨਾਂ ਦੇ ਬ੍ਰਹਮ ਸਬੰਧੀ ਵਿਚਾਰ ਉਨ੍ਹਾਂ ਦੇ ਆਤਮ ਅਨੁਭਵ 'ਤੇ ਆਧਾਰਿਤ ਹਨ। ਆਪ ਨੇ ਬ੍ਰਹਮ ਦੇ ਸਰਗੁਣ ਤੇ ਨਿਰਾਕਾਰ ਰੂਪ ਨੂੰ ਨਿਰੂਪਿਤ ਕੀਤਾ ਹੈ। ਉਹਨਾਂ ਦਾ ਪ੍ਰਮਾਤਮਾ ਨਿਰਕਾਰ ਹੁੰਦਿਆਂ ਵੀ ਗੁਣ-ਯੁਕਤ ਹੈ। ਭਗਤ ਜੀ ਦੀ ਬਾਣੀ ਦਾ ਕੇਂਦਰੀ ਨੁਕਤਾ ਬ੍ਰਹਮ ਹੈ, ਜਿਸਨੂੰ ਕਿਸੇ ਦੁਆਰਾ ਉਪਮਾਇਆ ਨਹੀਂ ਜਾ ਸਕਦਾ।

ਆਪ ਬ੍ਰਹਮ ਨੂੰ ਸਤਿ ਅਤੇ ਸ੍ਰਿਸ਼ਟੀ ਦਾ ਸਿਰਜਨਹਾਰ ਅਤੇ ਨਿਰਵੈਰ ਮੰਨਦੇ ਹਨ, ਜੋ ਦਿਆਲੂ, ਕ੍ਰਿਪਾਲੂ ਅਤੇ ਬੇਅੰਤ ਹੈ ਜਿਸਦੇ ਗੁਣਾਂ ਨੂੰ ਬਿਆਨ ਕਰਨ ਲਈ ਭਗਤ ਜੀ ਨੇ ਕਈ ਨਾਮਾਂ ਦੀ ਵਰਤੋਂ ਕੀਤੀ ਹੈ, ਜਿਵੇਂ ਪ੍ਰਭੂ, ਰਾਮ, ਰਾਜਾ, ਗੁਸਾਈਆ, ਮੁਰਾਰੀ, ਠਾਕੁਰ, ਭਗਵੰਤ, ਨਿਰੰਜਨ, ਨਰਾਇਣ, ਰਘੁਨਾਥ ਆਦਿ। ਇਨ੍ਹਾਂ ਸਾਰੇ ਰੂਪਾਂ ਵਿਚ ਇਕ ਪ੍ਰਭੂ ਨੂੰ ਦੇਖਿਆ ਗਿਆ ਹੈ। ਇਨ੍ਹਾਂ ਨਾਵਾਂ ਦਾ ਅਰਥ ਇਹ ਨਹੀਂ ਕਿ ਭਗਤ ਜੀ ਅਵਤਾਰਵਾਦ ਦੇ ਉਪਾਸ਼ਕ ਸਨ ਬਲਕਿ ਉਹ ਪ੍ਰਭੂ ਦੀ ਮੌਜੂਦਗੀ ਅਤੇ ਕਿਰਤ ਦੇ ਅਨੁਭਵ ਵਿਚ ਪਿਆਰ ਅਤੇ ਸਤਿਕਾਰ ਨਾਲ ਵੱਖ-ਵੱਖ ਨਾਂ ਲਏ ਗਏ ਹਨ ਪ੍ਰਭੂ ਨਾਲ ਹੀ ਸਰਵ-ਵਿਆਪਕ ਵਿਛੋੜੇ ਦਾ ਕਾਰਨ ਮਾਇਆ ਨੂੰ ਦੱਸਦੇ ਹਨ ਜਿਸਦੇ ਰੱਜੋ, ਤਮੋ ਅਤੇ ਸੱਤੋ ਗੁਣਾਂ ਦੇ ਪ੍ਰਤਾਪ ਕਾਰਨ ਸੰਸਾਰੀ ਜੀਵ ਅਸਲੇ ਨੂੰ ਭੁੱਲ ਜਾਂਦੇ ਹਨ। ਭਗਤ ਰਵਿਦਾਸ ਜੀ ਮਾਇਆ ਨੂੰ ਬਲਵਾਨ ਤੇ ਸ਼ਕਤੀਮਾਨ ਕਹਿੰਦੇ ਹਨ ਜੋ ਇਨਸਾਨ ਦੀ ਕਹਿਣੀ ਤੇ ਕਰਨੀ ਵਿਚ ਫ਼ਰਕ ਪਾਉਂਦੀ ਹੈ ਅਤੇ ਵਿਕਾਰਾਂ ਵਲ ਪ੍ਰੇਰਦੀ ਹੈ। ਆਪ ਮਾਇਆ ਨੂੰ ਬਿਖ ਕਹਿੰਦੇ ਹਨ। ਇਹ ਬਿਖ ਸੰਸਾਰ ਵਿਚ ਕਈ ਰੂਪਾਂ ਵਿਚ ਮੌਜੂਦ ਹੈ ਪਰੰਤੂ ਪ੍ਰਮਾਤਮਾ ਦਇਆਲੂ ਕ੍ਰਿਪਾਲੂ ਮਿਹਰਦਾਤਾ ਹੈ ਜੋ ਮਨੁੱਖ 'ਤੇ ਕ੍ਰਿਪਾ ਕਰੇ ਤਾਂ ਮਨੁੱਖ ਨੂੰ ਮਾਇਆ ਦੇ ਜਾਲ ਤੋਂ ਬਚਾ ਕੇ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰ ਸਕਦਾ ਹੈ।

ਇੰਞ ਜਿੱਥੇ ਉਹਨਾਂ ਨੇ ਆਪਣੀ ਗਰੀਬੀ ਦਾ ਜ਼ਿਕਰ ਕੀਤਾ ਹੈ, ਉਥੇ ਉਸਦੀ ਕ੍ਰਿਪਾ ਨਾਲ ਆਪਣੇ ਵਿਚ ਆਏ ਪਰਿਵਰਤਨ ਨੂੰ ਵੀ ਅਨੁਭਵ ਕੀਤਾ ਹੈ, ਜਿਸਦਾ ਆਧਾਰ ਨਾਮ ਸਿਮਰਨ ਹੈ। ਨਾਮ ਸਿਮਰਨ ਨਾਲ ਬ੍ਰਹਮ ਦੀ ਸਰਵ-ਵਿਆਪਕਤਾ ਅਤੇ ਉਸਦੇ ਗੁਣ-ਕਰਤਾ ਪੁਰਖ ਹੋਣ ਦਾ ਅਨੁਭਵ ਹੁੰਦਾ ਹੈ।

ਭਗਤ ਰਵਿਦਾਸ ਨੇ ਸਮੁੱਚੀ ਮਾਨਵਤਾ ਨੂੰ ਇਕ ਸੂਤਰ ਵਿਚ ਪ੍ਰੋਣ ਲਈ 'ਪਾਰਬ੍ਰਹਮ' ਦਾ ਸਰੂਪ ਨਿਰੂਪਣ ਕਰਨ ਸਮੇਂ ਜਿਹੜੀ ਵਿਸ਼ੇਸ਼ ਤੌਰ 'ਤੇ ਸਾਵਧਾਨੀ ਵਰਤੀ ਉਹ ਸੀ ਉਨ੍ਹਾਂ ਵੱਲੋਂ ਬਹੁਵਾਦ ਅਤੇ ਦਵੈਤਵਾਦ ਵਰਗੀਆਂ ਧਾਰਨਾਵਾਂ ਨੂੰ ਮਹੱਤਤਾ ਨਾ ਦੇਣੀ। ਉਸ ਸਮੇਂ ਜਾਤੀਵਾਦ ਆਪਣੀ ਚਰਨ ਸੀਮਾ ਤੱਕ ਪੁੱਜ ਚੁੱਕਾ ਸੀ। ਗੁਰੂ ਰਵਿਦਾਸ ਬੇਸ਼ਕ ਦਲਿਤ ਵਰਗ ਨਾਲ ਸੰਬੰਧਿਤ ਸਨ, ਪਰ ਉਹ ਨਿਰਭੈਤਾ ਅਤੇ ਨਿਡਰਤਾ ਨਾਲ ਮਾਨਵ ਸਮਾਜ ਦੇ ਇਸ ਅਨੈਤਿਕ, ਅਵਿਗਿਆਨਕ ਅਤੇ ਅਮਾਨਵੀ ਵਰਤਾਰੇ ਨੂੰ ਅਪ੍ਰਵਾਨ ਕਰਦੇ ਹਨ। ਉਨ੍ਹਾਂ ਦਾ ਪ੍ਰਤੀਕਰਮ ਬਾ-ਦਲੀਲ ਅਤੇ ਤਰਕਮੁੱਖੀ ਹੈ।

ਭਗਤ ਰਵਿਦਾਸ ਨੂੰ ਪੂਜਾ ਪੱਧਤੀ ਨਾਲੋਂ ਸਮਰਪਤ ਭਾਵਨਾ ਅਧੀਨ ਕੀਤੀ ਜਾਣ ਵਾਲੀ ਪ੍ਰੇਮਾ ਭਗਤੀ ਵਧੇਰੇ ਚੰਗੀ ਲੱਗਦੀ ਹੈ। ਪ੍ਰੇਮਾ ਭਗਤੀ ਨਾਲ ਉਹ ਮਾਨਵ ਚੇਤਨਾ ਅਤੇ ਸ੍ਵੈ ਭਰੋਸੇ ਦਾ ਅਜਿਹਾ ਉਭਾਰ ਲਿਆਉਂਦੇ ਹਨ ਕਿ ਉਹ ਪ੍ਰਮਾਤਮਾ ਅੱਗੇ ਸਮਰਪਣ ਕਰਕੇ ਆਤਮਾ ਤੇ ਪਰਮਾਤਮਾ ਵਿਚ ਵੀ ਸਮਾਨਤਾ ਸਥਾਪਿਤ ਕਰ ਦਿੰਦੇ ਹਨ। ਗੁਰੂ ਰਵਿਦਾਸ ਜੀ ਦੇ ਇਕ ਨਿਰਗੁਣ ਬ੍ਰਹਮ ਦੇ ਇਸ ਸਿਧਾਂਤ

ਨੇ ਜਨ-ਸਧਾਰਨ ਨੂੰ ਸਾਹਸ ਦਿੱਤਾ ਕਿ ਉਹ ਆਪਣੀਆਂ ਸਮੱਸਿਆਵਾਂ ਸਮਝ ਸਕਣ। ਭਗਤ ਰਵਿਦਾਸ ਜੀ ਦੁਆਰਾ ਪ੍ਰਮਾਤਮਾ ਦੇ ਨਿਰੂਪਣ ਦੀ ਵਿਸ਼ੇਸ਼ਤਾ ਦੇ ਕਈ ਪੱਖ ਦੱਸੇ ਹਨ। ਸਮਕਾਲੀ ਸਮਾਜ ਦੀਆਂ ਅਤਿਅੰਤ ਕਠਿਨਾਈਆਂ ਨਾਲ ਟੱਕਰ ਲੈ ਕੇ ਪ੍ਰਭੂ ਭਗਤੀ ਦੀ ਸ਼ਕਤੀ ਨਾਲ ਬ੍ਰਹਮ ਬਾਰੇ ਜੋ ਵਿਚਾਰ ਪ੍ਰਗਟ ਕੀਤੇ ਹਨ, ਉਹ ਕੇਵਲ ਦਾਰਸ਼ਨਿਕ ਮਤ ਤੱਕ ਸੀਮਿਤ ਨਾ ਰਹਿ ਕੇ ਸਰਬ-ਸਧਾਰਨ ਮਤ ਲਈ ਹਿਤਕਾਰੀ ਤੇ ਲੋਕਪ੍ਰਿਯ ਬਣ ਗਏ ਹਨ। ਭਗਤ ਰਵਿਦਾਸ ਨੇ ਆਪਣੇ ਯੁੱਗ ਵਿਚ ਧਾਰਮਿਕ ਅਤੇ ਸਮਾਜਿਕ ਰਹੁ-ਰੀਤਾਂ, ਰਸਮਾਂ-ਰਿਵਾਜਾਂ ਅਤੇ ਜਨੂੰਨੀ ਕਰਮਕਾਰਾਂ ਦੇ ਵਿਰੁੱਧ ਆਵਾਜ਼ ਉਠਾ ਕੇ ਇਕੋ ਪ੍ਰਮਾਤਮਾ ਦੀ ਅਰਾਧਨਾ 'ਤੇ ਜ਼ੋਰ ਦਿੱਤਾ।

ਜੀਵ ਆਤਮਾ ਬਾਰੇ ਵਿਚਾਰ ਵੱਖ-ਵੱਖ ਵਿਦਵਾਨਾਂ ਨੇ ਉਪਨਿਸ਼ਦਾਂ ਦੇ ਸਮੇਂ ਤੋਂ ਪ੍ਰਗਟ ਕੀਤੇ ਹਨ ਪਰੰਤੂ ਸਭ ਦਾ ਮੂਲ ਵਿਚਾਰ ਇਹੀ ਹੈ ਕਿ ਜੀਵ ਆਤਮਾ ਅਤੇ ਪ੍ਰਮਾਤਮਾ ਵਿਚ ਕੋਈ ਅੰਤਰ ਨਹੀਂ ਹੈ। ਗੁਰੂ ਨਾਨਕ ਦੇਵ ਜੀ ਦੇ ਅਨੁਸਾਰ ਸੁੰਦਰ ਦੇਹੀ ਵਿਚ ਨਿਰਮਲ ਹੰਸ ਅਰਥਾਤ ਪਵਿੱਤਰ ਆਤਮਾ ਦਾ ਵਾਸਾ ਹੈ ਜੋ ਕਿ ਪਰਮਾਤਮਾ ਦਾ ਅੰਸ਼ ਹੈ। ਭਗਤ ਰਵਿਦਾਸ ਨੇ ਆਤਮਾ ਦੁਆਰਾ ਪਰਮਾਤਮਾ ਨੂੰ ਪਾਉਣ ਲਈ ਕੀਤੇ ਯਤਨਾਂ ਦੇ ਵਰਣਨ ਉਸਦੀ ਪ੍ਰਾਪਤੀ ਅਤੇ ਵਿਜੋਗ ਸੰਬੰਧੀ ਜ਼ਿਕਰ ਕਰਦਿਆਂ ਆਤਮਾ ਦੇ ਸਰੂਪ ਦਾ ਜ਼ਿਕਰ ਕੀਤਾ ਹੈ। ਰਵਿਦਾਸ ਜੀ ਨੇ ਪਰਮਾਤਮਾ ਨੂੰ ਸਾਗਰ ਅਤੇ ਆਤਮਾ ਨੂੰ ਇਕ ਬੂੰਦ ਦੱਸਿਆ ਹੈ, ਉਹ ਆਪ ਉੱਚ ਆਤਮਿਕ ਅਵਸਥਾ 'ਤੇ ਪਹੁੰਚ ਕੇ ਪਰਮਾਤਮਾ ਨਾਲ ਅਭੇਦਤਾ ਅਨੁਭਵ ਕਰਦੇ ਹਨ। ਇਹ ਅਵਸਥਾ ਅਤਿ ਕਠਿਨਾਈ ਅਤੇ ਪ੍ਰਭੂ ਕ੍ਰਿਪਾ ਨਾਲ ਪ੍ਰਾਪਤ ਹੁੰਦੀ ਹੈ, ਕਿਉਂਕਿ ਆਤਮਾ ਤੇ ਪਰਮਾਤਮਾ ਵਿਚ ਭਿੰਨਤਾ ਨਹੀਂ ਹੈ। ਇਨ੍ਹਾਂ ਵਿਚ ਜਿਹੜੀ ਵੱਖਰਤਾ ਦ੍ਰਿਸ਼ਟੀਗੋਚਰ ਹੁੰਦੀ ਹੈ, ਉਹ ਮਾਇਆ ਦੇ ਪ੍ਰਭਾਵ ਕਾਰਨ ਹੈ, ਜੋ ਸ਼ਕਤੀਸ਼ਾਲੀ ਰੂਪ ਵਿਚ ਜੀਵ ਤੇ ਪ੍ਰਭਾਵਸ਼ਾਲੀ ਹੈ।

ਸ੍ਰਿਸ਼ਟੀ ਦੇ ਸਮੂਹ ਜੀਵਾਂ ਵਿਚੋਂ ਮਨੁੱਖ ਨੂੰ ਪਰਮਤੱਤ ਦੀ ਸਰਵ ਸ੍ਰੇਸ਼ਠ ਰਚਨਾ ਮੰਨਿਆ ਗਿਆ ਹੈ, ਕਿਉਂਕਿ ਇਸੇ ਜਨਮ ਵਿਚ ਆਤਮਾ ਪਰਮਾਤਮਾ ਦੀ ਅਭੇਦਤਾ ਸੰਭਵ ਹੈ। ਰਵਿਦਾਸ ਬਾਣੀ ਵਿਚ ਮਨ ਦੇ ਸਬਲ ਰੂਪ ਦਾ ਭਰਪੂਰ ਚਿਤ੍ਰਣ ਹੋਇਆ ਹੈ। ਮਨ 'ਤੇ ਪੰਜ ਵਿਕਾਰ ਹਾਵੀ ਹਨ ਅਤੇ ਦੁਨੀਆਂ ਦੇ ਜੀਵ ਇਸਦੇ ਮਗਰ ਲੱਗ ਕੇ ਮਾਇਆ ਦੀ ਦਲਦਲ ਵਿਚ ਫਸ ਗਏ ਹਨ। ਇਸ ਲਈ ਪ੍ਰਾਣੀ ਨੂੰ ਪਰਮਾਤਮਾ ਨਾਲ ਜੁੜਨ ਦੀ ਪ੍ਰੇਰਨਾ ਦਿੰਦੇ ਹਨ।

ਸੰਸਾਰ ਦੇ ਚਾਰੇ ਯੁੱਗਾਂ ਵਿਚ ਕਲਯੁੱਗ ਵਿਚ ਸਿਰਫ ਨਾਮ ਹੀ ਮਨੁੱਖ ਦੀ ਸ਼ਕਤੀ ਦਾ ਆਧਾਰ ਬਣਦਾ ਹੈ, ਜਿਸ ਲਈ ਪ੍ਰੇਮ ਦੀ ਜੋਤ ਦਾ ਜਗਾਣਾ ਬਹੁਤ ਜ਼ਰੂਰੀ ਹੈ। ਇਹ ਪ੍ਰੇਮ ਦੁਨਿਆਵੀ ਰਿਸ਼ਤਿਆਂ ਤੋਂ ਆਰੰਭ ਹੋ ਕੇ ਸਾਰੀ ਮਨੁੱਖ ਜਾਤੀ ਨੂੰ ਆਪਣੇ ਕਲਾਵੇ ਵਿਚ ਲੈ ਲੈਂਦਾ ਹੈ। ਮਨੁੱਖ ਜਾਤੀ ਹੀ ਨਹੀਂ ਸਗੋਂ ਬ੍ਰਹਿਮੰਡ ਦੇ ਸਾਰੇ ਜੀਵਾਂ ਤੱਕ ਪਸਰ ਜਾਂਦਾ ਹੈ, ਭਗਤ ਰਵਿਦਾਸ ਜੀ ਚੰਦ ਤੇ ਚਕੋਰ ਦੀ ਉਦਾਹਰਣ ਦਿੰਦੇ ਹਨ। ਇਹ ਅਦੁੱਤਾ ਪ੍ਰੇਮ ਭਾਵ ਦਾ ਆਰੰਭ ਸਾਧ ਸੰਗਤ ਰਾਹੀਂ ਹੁੰਦਾ ਹੈ।

ਅਜਿਹੇ ਉਪਦੇਸ਼ ਹਰ ਮਾਨਵਜਾਤੀ ਨੂੰ ਦੇ ਕੇ ਭਗਤ ਰਵਿਦਾਸ ਨੇ ਜਾਤ-ਪਾਤ ਦੇ ਭੇਦ-ਭਾਵ ਨੂੰ ਮਿਟਾਇਆ ਤੇ ਇਕ ਸਮਾਜ ਸੁਧਾਰਕ ਦੇ ਰੂਪ ਵਿਚ ਉਭਰੇ। ਸਾਹਿਤ ਵਿਚ ਕੁਝ ਵਿਦਵਾਨਾਂ ਵੱਲੋਂ ਅਜਿਹਾ ਹੀ ਜ਼ਿਕਰ ਕੀਤਾ ਗਿਆ ਹੈ ਕਿ ਭਗਤੀ ਕਾਲ ਦੇ ਸਾਰੇ ਸੰਤਾਂ ਵਿਚੋਂ ਰਵਿਦਾਸ ਪਹਿਲੇ ਸੰਤ ਸਨ, ਜਿਨ੍ਹਾਂ ਨੂੰ ਉਸ ਸਮੇਂ ਸਰਕਾਰ ਵਿਰੁੱਧ ਅਤੇ ਮਜ਼੍ਹਬੀ ਵਿਰੋਧ ਦੇ ਆਧਾਰ 'ਤੇ ਕੁਝ ਦਿਨ ਜੇਲ੍ਹ ਵਿਚ ਕਟਣੇ ਪਏ। ਭਗਤ ਰਵਿਦਾਸ ਜੀ ਨੇ ਇਕ ਮਾਨਵਵਾਦੀ ਅਰਥ ਭਰਪੂਰ ਜੀਵਨ ਲਈ ਉਚੇਰੇ ਮਨੁੱਖੀ ਮੁੱਲਾਂ ਦੀ ਸਿਰਜਣਾ ਕੀਤੀ ਹੈ ਜੋ ਕੇਵਲ ਧਾਰਮਿਕ ਉਪਦੇਸ਼ ਨਾ ਹੋ ਕੇ ਸਮਕਾਲੀਨ ਪਰਸਥਿਤੀਆਂ, ਸਮਾਜਿਕ ਬੁਰਾਈਆਂ, ਮਾਨਵੀ ਵਿਤਕਰਾ ਤੇ ਮਹਿੰਗੇ ਰੀਤੀ ਰਿਵਾਜਾਂ ਦੇ ਵਿਰੁੱਧ ਸੁਧਾਰ ਦੇ ਰੂਪ ਵਿਚ ਸਾਹਮਣੇ ਆਏ। ਸਭ ਤੋਂ ਪਹਿਲਾਂ ਆਪ ਨੇ ਮੂਰਤੀ ਪੂਜਾ ਤੇ ਕਰਮਕਾਂਡਾਂ ਦਾ ਖੰਡਨ ਕੀਤਾ, ਜਿਸ ਦੀ ਉਸ ਸਮੇਂ ਦੇ ਸਮਾਜ ਨੂੰ ਬਹੁਤ ਲੋੜ ਸੀ। ਸਮਾਜਿਕ ਵਿਕਾਸ ਲਈ ਤੇ ਮਨੁੱਖੀ ਸ਼ਖ਼ਸੀਅਤ ਦੇ ਵਿਕਾਸ ਵਿਚ ਇਸਤਰੀ ਦੀ ਮਹੱਤਤਾ ਨੂੰ ਦਰਸਾਇਆ ਹੈ ਤੇ ਪੂਰਾ ਸਨਮਾਨ ਦੇਣਾ ਸ਼ੁਰੂ ਕਰ ਦਿੱਤਾ। ਆਪਣੇ

ਆਪਣੀ ਬਾਣੀ ਵਿਚ ਵੀ ਦਰੋਪਤੀ ਗਨਿਕਾ ਆਦਿ ਦਾ ਜ਼ਿਕਰ ਕੀਤਾ ਹੈ।

ਉਹਨਾਂ ਨੇ ਮਨੁੱਖਤਾ ਦੀ ਜਾਗ੍ਰਿਤੀ ਲਈ ਹਰ ਸੰਭਵ ਯਤਨ ਕੀਤੇ ਅਤੇ ਸਮਕਾਲੀਨ ਜਨ-ਸਮੂਹ ਦਾ ਧਿਆਨ ਮਹੱਤਵਪੂਰਨ ਵਿਸ਼ਿਆਂ ਵੱਲ ਖਿਚਿਆ।

ਇਸ ਸੰਦੇਸ਼ ਨਾਲ ਭਗਤ ਰਵਿਦਾਸ ਨੇ ਸਮੁੱਚੀ ਮਾਨਵਤਾ ਨੂੰ ਇਕ ਲੜੀ ਵਿਚ ਪਰੋ ਦਿੱਤਾ ਤੇ ਇਹ ਸਾਬਤ ਕਰਕੇ ਦੱਸ ਦਿੱਤਾ ਕਿ ਕੋਈ ਵੀ ਮਨੁੱਖ ਜਨਮ ਜਾਂ ਜਾਤ ਕਰਕੇ ਉੱਚਾ ਨੀਵਾਂ ਨਹੀਂ ਬਲਕਿ ਕਰਮਾਂ ਕਰਕੇ ਉੱਚਾ ਹੈ। ਅੱਜ ਅਸੀਂ ਰਵਿਦਾਸ ਜੀ ਸਮੇਂ ਤੋਂ ਲਗਭਗ 600 ਸਾਲ ਅੱਗੇ ਆ ਗਏ ਹਾਂ ਮੁਲਕ ਨੇ ਹਰ ਖੇਤਰ ਵਿਚ ਤਰੱਕੀ ਕਰ ਲਈ ਹੈ ਪਰੰਤੂ ਅਜੇ ਵੀ ਜਾਤ-ਪਾਤ ਦੇ ਆਧਾਰ 'ਤੇ ਭੇਦ-ਭਾਵ ਬਣਿਆ ਹੋਇਆ ਹੈ। ਰਵਿਦਾਸ ਬਾਣੀ ਵਿਚ ਬਿਨਾਂ ਭੇਦ-ਭਾਵ ਵਾਲੇ ਸਮਾਜ ਦੀ ਸਿਰਜਣਾ ਦਾ ਜ਼ਿਕਰ ਕੀਤਾ ਹੈ, ਜਿਸਨੂੰ 'ਬੇਗਮਪੁਰਾ' ਦਾ ਨਾਂ ਦਿੱਤਾ ਹੈ। ਇਹ ਰਵਿਦਾਸ ਦੇ ਸੁਪਨਿਆਂ ਦਾ ਉਹ ਸ਼ਹਿਰ ਹੈ, ਜਿਥੇ ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਸਮਾਨਤਾ ਤੇ ਸੁਤੰਤਰਤਾ ਦਾ ਬਿਆਨ ਮਿਲਦਾ ਹੈ। ਮਾਨਵਤਾ ਸੁਰੱਖਿਅਤ ਮਹਿਸੂਸ ਕਰਦੀ ਹੈ। ਅਜਿਹੇ ਆਦਰਸ਼ਕ ਸਮਾਜ ਦੀ ਕਲਪਨਾ ਸੁਕਰਾਤ, ਪਲੈਟੋ, ਥਾਮਸ ਮੂਰ, ਗੁਰੂ ਅਰਜਨ ਦੇਵ ਜੀ ਤੇ ਮਾਰਕਸ ਏਂਗਲਜ਼ ਨੇ ਕੀਤੀ ਸੀ ਪਰੰਤੂ ਕਿੰਨੇ ਬਦਨਸੀਬ ਹਾਂ ਕਿ ਆਪਣੇ ਘਰ ਦੇ ਵੱਡਮੁੱਲੇ ਖਜ਼ਾਨੇ ਨੂੰ ਛੱਡ ਕੇ ਸਮਾਜਵਾਦ ਦੀ ਤਲਾਸ਼ ਵਿਚ ਵਿਦੇਸ਼ੀ ਸਾਹਿਤ ਵੱਲ ਭਿਖਾਰੀਆਂ ਦੀ ਤਰ੍ਹਾਂ ਵੇਖ ਰਹੇ ਹਾਂ।

ਅੱਜ ਵਿਗਿਆਨਕ ਪ੍ਰਾਪਤੀਆਂ ਕਾਰਨ ਸੰਸਾਰ ਇਕ ਇਕਾਈ ਬਣ ਗਿਆ ਹੈ। ਮਨੁੱਖ ਆਪਣੀਆਂ ਭੌਤਿਕ ਪ੍ਰਾਪਤੀਆਂ ਕਾਰਨ ਜ਼ਿੰਦਗੀ ਲਈ ਚਿੰਤਿਤ ਹੈ ਜਿਸਦਾ ਮੂਲ ਕਾਰਨ ਅਧਿਆਤਮਿਕ ਦ੍ਰਿਸ਼ਟੀਕੋਣ ਤੋਂ ਖਿਸਕ ਜਾਣਾ ਹੈ। ਇਸ ਸਮੇਂ ਗੁਰੂ ਰਵਿਦਾਸ ਜੀ ਦੇ ਦਰਸਾਏ ਮਾਰਗ ਨੂੰ ਅਪਣਾ ਕੇ ਨਫ਼ਰਤ ਦੀ ਅੱਗ ਤੋਂ ਬਚ ਸਕਦੇ ਹਾਂ। ਆਪਨੇ ਇਸ ਸ਼ਬਦ ਰਾਹੀਂ ਅਧਿਆਤਮਿਕ, ਆਰਥਿਕ ਤੇ ਸਮਾਜਿਕ ਪੁਨਰ ਜਾਗ੍ਰਿਤੀ ਦਾ ਅੰਦੋਲਨ ਚਲਾ ਕੇ ਸਾਰੀ ਖਲਕਤ ਨੂੰ ਰੂੜ੍ਹੀਵਾਦ ਵਿਚਾਰਾਂ ਰਾਜਸੀ ਤੇ ਧਾਰਮਿਕ ਦਬਾਅ, ਹੀਣ ਭਾਵਨਾ ਆਦਿ ਤਿਆਗ ਕੇ 'ਬੇਗਮਪੁਰੇ' ਦੇ ਵਸਨੀਕ ਬਣਨ ਦੀ ਸਿੱਖਿਆ ਦਿੱਤੀ।

ਅਸਲ ਵਿਚ 'ਬੇਗਮਪੁਰਾ' ਮਨੁੱਖੀ ਜੀਵਨ ਦਾ ਅੰਤਿਮ ਮੁਕਾਮ ਹੈ, ਜਿਥੇ ਸਦੀਵੀ ਆਨੰਦ, ਸ਼ਾਂਤੀ ਤੇ ਅਡੋਲਤਾ ਤੇ ਪ੍ਰਭੂ ਮਿਲਾਪ ਵਾਲੀ ਆਤਮਿਕ ਅਵਸਥਾ ਦਾ ਸਿਖਰ ਹੈ, ਜਿਸਨੂੰ ਗੁਰਬਾਣੀ ਵਿਚ ਸਚਖੰਡ, ਅਬਚਲ ਨਗਰ, ਸੋ ਦਰ ਆਦਿ ਨਾਵਾਂ ਨਾਲ ਯਾਦ ਕੀਤਾ ਗਿਆ ਹੈ।

ਨਿਰਸੰਦੇਹ ਮਨੁੱਖ ਸ੍ਰਿਸ਼ਟੀ ਦਾ ਉੱਤਮ ਜੀਵ ਹੈ ਪਰੰਤੂ ਸੰਸਾਰ ਵਿਚ ਇਸਦਾ ਟਿਕਾਣਾ ਸਦੀਵੀ ਨਹੀਂ। ਭਗਤ ਰਵਿਦਾਸ ਜੀ ਮਨੁੱਖ ਨੂੰ ਮਿੱਟੀ ਦਾ ਪੁਤਲਾ ਆਖਦੇ ਹਨ। ਜਿਹੜਾ ਮਾਇਆ ਵਿਚ ਰਸਿਆ ਫਿਰਦਾ ਹੈ। ਸਮੁੱਚੇ ਤੌਰ 'ਤੇ ਰਵਿਦਾਸ ਬਾਣੀ ਵਿਚ ਮਨੁੱਖੀ ਸਰੀਰ ਦੀ ਅਸਥਿਰਤਾ ਛਿਣ-ਭੰਗਰਤਾ ਅਤੇ ਨਾਸ਼ਵਾਨਤਾ ਦਾ ਸਿਧਾਂਤ ਬਹੁਤ ਸਪੱਸ਼ਟ ਪੇਸ਼ ਹੋਇਆ ਹੈ। ਗੁਰੂ ਰਵਿਦਾਸ ਨੇ ਸੰਸਾਰੀ ਧਰਮ ਵਿਚ ਵਸਦੇ ਸੰਸਾਰੀਆਂ ਨੂੰ 'ਪ੍ਰਾਨੀ ਕਿਆ ਮੇਰਾ ਕਿਆ ਤੇਰਾ' ਬਾਨੀ ਬੋਲ ਕੇ ਉਸ ਸਮੇਂ ਡਿਗ ਚੁੱਕੀਆਂ ਕਦਰਾਂ-ਕੀਮਤਾਂ ਨੂੰ ਉਸਾਰਨ ਦਾ ਯਤਨ ਕੀਤਾ ਹੈ। ਗੁਰੂ ਰਵਿਦਾਸ ਦੀ ਬਾਣੀ ਵਿਚ ਪ੍ਰਮੁੱਖ ਤੌਰ 'ਤੇ ਆਤਮਾ ਪਰਮਾਤਮਾ ਦੀ ਅਭੇਦਤਾ ਜੀਵ ਵਰਣਨ ਆਦਿ ਉਹਨਾਂ ਦੇ ਰਹੱਸਵਾਦੀ ਅਨੁਭਵ ਦਾ ਪ੍ਰਗਟਾਵਾ ਹੈ। ਇਸ ਰਹੱਸਵਾਦੀ ਅਨੁਭਵ ਦਾ ਅਹਿਸਾਸ ਮਨੁੱਖ ਨੂੰ ਕਰਵਾਉਣ ਲਈ ਸੰਸਾਰ ਨੂੰ ਪਰਮਸਤਿ ਦੇ ਅਪਾਰ ਪਸਾਰੇ ਵਿਚੋਂ ਇਕ ਇਕਾਈ ਮੰਨਿਆ ਹੈ। ਸੰਸਾਰ ਨੂੰ ਭਗਤ ਰਵਿਦਾਸ ਨੇ ਕਸੁੰਭੇ ਦੇ ਰੰਗ ਨਾਲ ਪ੍ਰਮਾਤਮਾ ਨੂੰ ਮਜੀਠ ਰੰਗ ਨਾਲ ਤੁਲਨਾਇਆ ਹੈ। ਇਸ ਲਈ ਜੀਵ ਨੂੰ ਜਗਤ ਦੀ ਨਾਸ਼ਵਾਨਤਾ ਨੂੰ ਮੰਨ ਕੇ ਪਰਮਸਤਿ ਨੂੰ ਮੰਨਣ 'ਤੇ ਜ਼ੋਰ ਦਿੱਤਾ ਹੈ। ਰਵਿਦਾਸ ਜੀ ਬਾਣੀ ਵਿਚ ਜਗਤ ਰਚਨਾ ਅਤੇ ਸ੍ਰਿਸ਼ਟੀ ਉੱਤਪਤੀ ਬਾਰੇ ਸੰਕੇਤ ਦਾ ਲਗਭਗ ਅਭਾਵ ਹੈ। ਜਗਤ ਦਾ ਵਰਣਨ ਕਰਦਿਆਂ ਕਿਸੇ ਸਿਧਾਂਤ-ਨਿਰੂਪਣ ਵਿਚ ਨਹੀਂ ਪਏ ਸਗੋਂ ਮਨੁੱਖ ਨੂੰ ਆਪਣੀ ਸੋਝੀ ਕਰਾਉਣ ਹਿੱਤ ਜਿੰਨਾ ਕੁ

ਸੰਸਾਰ ਦਾ ਯਥਾਯੋਗ ਜ਼ਿਕਰ ਸੰਭਵ ਸੀ; ਉਨ੍ਹਾਂ ਨੇ ਕੀਤਾ । ਵਾਸਤਵਿਕ ਹੋਣ ਦੇ ਬਾਵਜੂਦ ਵੀ ਇਹ ਅਸਥਿਰ ਹੈ ਉਹਨਾਂ ਨੇ ਕੇਵਲ ਪ੍ਰਮਾਤਮਾ ਨੂੰ ਸਦੀਵੀ ਮੰਨਿਆ ਹੈ ।

ਉਸ ਸਦੀਵੀ ਸੱਚ ਤੱਕ ਪਹੁੰਚਣ ਲਈ ਸਤਿ ਸੰਗਤ, ਸਿਮਰਨ, ਕਿਰਤ ਕਮਾਈ, ਪਾਖੰਡ ਵਿਰੋਧੀ ਜੀਵਨ ਮੁੱਲਾਂ ਦੀ ਮਹੱਤਤਾ ਦੱਸੀ, ਇਨ੍ਹਾਂ ਨੂੰ ਕੇਵਲ ਬਾਣੀ ਵਿਚ ਹੀ ਸਥਾਨ ਪ੍ਰਾਪਤ ਨਹੀਂ ਹੋਇਆ, ਸਗੋਂ ਵਿਵਹਾਰਿਕ ਜੀਵਨ ਵਿਚ ਹੋਰ ਵੀ ਮਹੱਤਵਪੂਰਣ ਸਥਾਨ ਮਿਲਿਆ ਹੈ । ਮਨੁੱਖੀ ਜੀਵਨ ਪ੍ਰਤੀ ਦੂਰ ਦ੍ਰਿਸ਼ਟੀ ਦੱਸਦਿਆਂ 'ਹੱਥ ਕਾਰ ਵੱਲ ਤੇ ਚਿਤ ਯਾਰ ਵੱਲ' ਦਾ ਉਪਦੇਸ਼ ਦਿੰਦੇ ਹਨ ਕਿ ਹੱਥੀ ਕਾਰ ਕਰਨ ਜਿੰਨਾ ਪਵਿੱਤਰ ਹੋਰ ਕੋਈ ਕੰਮ ਨਹੀਂ ਹੈ । ਆਪਣੇ ਵੇਲੇ ਦੇ ਸ਼ਰੋਮਣੀ ਸੰਤ ਗੁਰੂ ਰਵਿਦਾਸ ਜੀ ਨੇ ਬੌਧਿਕ ਰਹੱਸ ਨੂੰ ਖੋਲ੍ਹਣ ਲਈ ਲੋਕ ਬੋਲੀ ਦਾ ਪ੍ਰਯੋਗ ਕੀਤਾ, ਕਿਉਂਕਿ ਉਸ ਸਮੇਂ ਧਾਰਮਿਕ ਭਾਸ਼ਾ ਕੁਝ ਲੋਕਾਂ ਤੱਕ ਸੀਮਿਤ ਸੀ । ਗੁਰੂ ਜੀ ਦੀ ਬਾਣੀ ਵਿਚ ਆਏ ਸਾਰੇ ਕਾਵਿ ਰੂਪ ਲੋਕ ਕਾਵਿ-ਰੂਪਾਂ ਦਾ ਹੀ ਵਿਸਤਾਰ ਹਨ । ਬਾਬਾ ਫ਼ਰੀਦ ਜੀ ਤੋਂ ਬਾਅਦ ਮਨੁੱਖੀ ਅਸਤਿੱਤਵ ਅਤੇ ਮਨੁੱਖੀ ਸੁਤੰਤਰਤਾ ਬਾਰੇ ਬੋਧ ਗੁਰੂ ਰਵਿਦਾਸ ਜੀ ਨੇ ਦਿੱਤਾ । ਗੁਰੂ ਰਵਿਦਾਸ ਜੀ ਬਾਣੀ ਵਿਚ ਧਰਮ ਸੰਸਥਾ ਮੂਲਕ ਨਾ ਹੋ ਕੇ ਮਨੁੱਖੀ ਕਦਰਾਂ ਕੀਮਤਾਂ ਦਾ ਧਾਰਨੀ ਹੋ ਨਿਬੜਦਾ ਹੈ ਜੋ ਕਿ ਉਸ ਸਮੇਂ ਦੇ ਪ੍ਰੋਹਿਤ ਤੇ ਸ਼ਾਸ਼ਕ ਧਿਰ ਦੇ ਵਿਰੁੱਧ ਇਕ ਚੁਨੌਤੀ ਸੀ ।

ਸਮਕਾਲੀ ਸਮਾਜ ਦੀ ਰਾਜਨੀਤਿਕ, ਸਮਾਜਿਕ ਤੇ ਧਾਰਮਿਕ ਦਸ਼ਾ ਬਹੁਤ ਨਿਰਾਸ਼ਾਜਨਕ ਸੀ ਇਸ ਨੂੰ ਧਿਆਨ ਵਿਚ ਰੱਖਦੇ ਹੋਏ ਭਗਤ ਰਵਿਦਾਸ ਜੀ ਨੇ ਆਪਣੇ ਅਨੁਭਵ ਦਾ ਸੰਚਾਰ ਤੇ ਪ੍ਰਚਾਰ ਲੋਕਾਈ ਵਿਚ ਕਰਨਾ ਆਰੰਭ ਕਰ ਦਿੱਤਾ । ਇਸ ਲਈ ਚਾਰੇ ਵਰਣਾਂ ਦੇ ਲੋਕ ਭਗਤ ਜੀ ਦੇ ਸੇਵਕ ਬਣ ਗਏ । ਭਗਤ ਰਵਿਦਾਸ ਜੀ ਇਸ ਵਿਚਾਰ 'ਤੇ ਅਟਲ ਸਨ ਕਿ ਉਨ੍ਹਾਂ ਨੂੰ ਜੋ ਜਨਮ ਪ੍ਰਾਪਤ ਹੋਇਆ ਹੈ, ਉਸਦਾ ਇਕ ਉਦੇਸ਼ ਪ੍ਰਭੂ ਮਿਲਾਪ ਹੈ । ਇਸ ਲਈ ਉਹ ਨੀਚ ਤੇ ਅਛੂਤ ਜਾਤ ਵਿਚ ਜਨਮ ਲੈ ਕੇ ਵੀ ਆਨੰਦਮਈ ਰਹਿੰਦੇ ਸਨ । ਭਗਤ ਰਵਿਦਾਸ ਜੀ ਨੀਚ ਜਾਤੀ ਦੇ ਹੋਣ ਵਿਚ ਸ਼ਰਮ ਨਹੀਂ ਮਹਿਸੂਸ ਕਰਦੇ ਸਗੋਂ ਪ੍ਰਭੂ ਅੱਗੇ ਬੇਨਤੀ ਕਰਦੇ ਹਨ ਕਿ ਉਹ ਆਪਣੇ ਨਾਮ ਦਾ ਸਹਾਰਾ ਦੇਵੇ ਤੇ ਉਸਨੂੰ ਕਦੇ ਨਾ ਵਿਸਾਰੇ ।

ਸਮੁੱਚੇ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਸੰਤ ਰਵਿਦਾਸ ਜੀ ਨੇ ਆਪਣੀਆਂ ਅਧਿਆਤਮਿਕ ਉੱਚਾਈਆਂ ਨੂੰ ਛੂਹਦਿਆਂ ਸਮਕਾਲੀ, ਧਾਰਮਿਕ, ਰਾਜਨੀਤਿਕ ਢਾਂਚੇ 'ਤੇ ਡੂੰਘਾ ਪ੍ਰਭਾਵ ਪਾਇਆ । ਇਨ੍ਹਾਂ ਦਾ ਮਹਾਨ ਕ੍ਰਿਤਾਂ ਦਾ ਸਮਕਾਲੀ ਅਤੇ ਪਿਛਲੇਰੇ ਸੰਤ ਕਵੀਆਂ ਤ੍ਰਿਲੋਚਨ, ਸਧਨਾ, ਸੈਨ, ਧੰਨਾ, ਕਬੀਰ, ਭਾਈ ਗੁਰਦਾਸ ਆਦਿ 'ਤੇ ਪ੍ਰਭਾਵ ਪਿਆ । ਰਵਿਦਾਸ ਜੀ ਦੀ ਸਿੱਖਿਆ ਤੇ ਸੰਦੇਸ਼ ਨੇ ਨੇਕ ਆਚਾਰ ਨਾਲ ਜਾਤ-ਪਾਤ ਦੇ ਬੰਧਨਾਂ ਵਿਚ ਜਕੜੀ ਮਨੁੱਖਤਾ ਨੂੰ ਜਗਾਇਆ । ਮਨੁੱਖੀ ਏਕਤਾ ਤੇ ਭਾਈਚਾਰੇ ਦੇ ਸੰਕਲਪ, ਨੇਕ ਕਮਾਈ ਕਰਨ ਦੀ ਪ੍ਰੇਰਨਾ ਅੱਜ ਦੇ ਯੁੱਗ ਵਿਚ ਵੀ ਬਹੁਤ ਮਹੱਤਵਪੂਰਨ ਹੈ, ਸੋ ਅਜੋਕੇ ਯੁੱਗ ਵਿਚ ਵੀ ਰਵਿਦਾਸ ਜੀ ਦੇ ਸੁਨੇਹੇ ਦੀ ਪ੍ਰਸੰਗਿਕਤਾ ਹੋਰ ਵੀ ਜ਼ਿਆਦਾ ਹੈ ।

# ਭਗਤ ਰਵਿਦਾਸ ਜੀ

ਅਮਨਜੋਤ ਕੌਰ (ਡਾ.)*

ਭਗਤੀ ਲਹਿਰ ਨੂੰ ਭਾਰਤੀ ਸਮਾਜ ਦੇ ਇਤਿਹਾਸ ਵਿਚ ਇਕ ਕ੍ਰਾਂਤੀ ਦੇ ਰੂਪ ਵਿਚ ਲਿਆ ਜਾਂਦਾ ਹੈ। ਗੁਲਾਮ ਬਣ ਕੇ ਰਹਿਣਾ, ਦੂਸਰੀਆਂ ਕੌਮਾਂ ਦੇ ਅਧੀਨ ਰਹਿ ਕੇ ਕੰਮ ਕਰਨਾ ਮਨੁੱਖ ਦਾ ਸੁਭਾਅ ਬਣ ਚੁੱਕਾ ਸੀ। ਬੇਸ਼ਕ ਗੁਲਾਮੀ ਦੀਆਂ ਜੰਜੀਰਾਂ ਨੂੰ ਤੋੜਨ ਵਿਚ ਰੂਹਾਨੀ ਰੂਹਾਂ ਨੇ ਅਣਥੱਕ ਯਤਨ ਕੀਤੇ ਪਰ ਸਮਕਾਲੀਨ ਸਥਿਤੀ ਨੂੰ ਬਹੁਤਾ ਉਹਨਾਂ ਨੇ ਵੀ ਧਿਆਨ ਗੋਚਰ ਨਹੀਂ ਕੀਤਾ। ਭਾਰਤ ਵਰਸ਼ ਵਿਚ ਜਿਥੇ ਮਿੱਟੀ ਤੋਂ ਲੈ ਕੇ ਸੂਰਜ ਤਕ ਤਾਂ ਸਭ ਦੀ ਪੂਜਾ ਕੀਤੀ ਜਾਂਦੀ ਸੀ, ਪਰ ਮਨੁੱਖ ਦੀ ਮਨੁੱਖ ਨਾਲ ਹੀ ਅਨੈਤਿਕਤਾ ਰਗ ਰਗ ਵਿਚ ਸਮਾਈ ਹੋਈ ਸੀ। ਇਤਿਹਾਸ ਦੇ ਅਣਗਿਣਤ ਪਤਰੇ ਅਨੈਤਿਕਤਾ, ਜਾਤੀ ਰੋਗ ਦੀ ਤਸਵੀਰ ਪੇਸ਼ ਕਰਦੇ ਹਨ। ਭਗਤੀ ਮਾਰਗ ਦੇ ਸੰਤਾਂ ਭਗਤਾਂ ਨੇ ਬ੍ਰਾਹਮਣਵਾਦੀ ਕਰਮਕਾਂਡ ਅਤੇ ਰੀਤੀ ਰਿਵਾਜਾਂ ਦੇ ਵਿਰੋਧ ਵਿਚ ਭਗਤੀ ਮਾਰਗ ਦੀ ਐਸੀ ਲਹਿਰ ਚਲਾਈ ਜਿਸ ਨੇ ਪ੍ਰੇਮ ਭਗਤੀ ਵਾਲਾ ਇਕ ਮਾਨਵਵਾਦੀ ਅਧਿਆਤਮਿਕ ਮਾਡਲ ਪ੍ਰਸਤੁਤ ਕੀਤਾ। ਇਸ ਮਾਰਗ ਨੇ ਮਾਨਵਤਾ ਪ੍ਰਤੀ ਇਕ ਨਵੇਂ ਦ੍ਰਿਸ਼ਟੀਕੋਣ ਦੀ ਸਥਾਪਨਾ ਕੀਤੀ, ਪਰ ਇਸ ਸਾਰੇ ਵਰਤਾਰੇ ਨੂੰ ਸਮਝਣ ਲਈ ਸਾਨੂੰ ਭਾਰਤ ਦੇ ਪ੍ਰਾਚੀਨ ਜੀਵਨ ਅਤੇ ਸਾਹਿਤ ਵਲ ਪਰਤਣਾ ਪਏਗਾ।

ਮੋਟੇ ਤੌਰ 'ਤੇ ਉੱਤਰੀ ਭਾਰਤ ਦੇ ਧਰਮ ਸਾਧਕਾਂ ਨੂੰ ਨਿਰਗੁਣਵਾਦੀ ਅਤੇ ਸਰਗੁਣਵਾਦੀ ਦੋ ਭਾਗਾਂ ਵਿਚ ਵੰਡਿਆ ਗਿਆ ਹੈ। ਸਾਧਾਰਣ ਬੋਲੀ ਵਿਚ ਭਾਵ ਇਹਨਾਂ ਸਾਧਕਾਂ ਨੂੰ ਭਗਤ ਸ਼ਬਦ ਨਾਲ ਸੰਬੋਧਿਤ ਕੀਤਾ ਜਾਂਦਾ ਹੈ ਪਰ ਅਸਲ ਅਰਥਾਂ ਵਿਚ ਜਿਹੜੇ ਪਰਮਾਤਮਾ ਦੇ ਅਵਤਾਰਾਂ ਦੀ ਲੀਲਾ ਗਾਉਣ ਵਿਚ ਲੀਨ ਰਹਿੰਦੇ ਸਨ ਉਹਨਾਂ ਨੂੰ ਭਗਤ ਕਿਹਾ ਜਾਂਦਾ ਹੈ। ਜਿਹੜੇ ਪਰਮਾਤਮਾ ਨੂੰ ਸਾਰੀਆਂ ਜੂਨਾਂ ਅਤੇ ਸਾਰੇ ਗੁਣਾਂ ਤੋਂ ਪਰੇ ਮੰਨਦੇ ਹਨ, ਅਜਿਹੇ ਨਿਰਗੁਣਵਾਦੀਆਂ ਨੂੰ ਸੰਤ ਕਿਹਾ ਜਾਂਦਾ ਹੈ। ਸਰਗੁਣਵਾਦੀ ਭਗਤ ਗੁਰੂ ਪ੍ਰਾਪਤੀ ਲਈ ਕਈ ਤਰ੍ਹਾਂ ਦੇ ਕਰਮਕਾਂਡਾਂ ਦੀ ਪੈਰਵੀ ਕਰਦੇ ਹਨ ਅਤੇ ਵਰਣ-ਵਿਵਸਥਾ ਨੂੰ ਉਚਿਤ ਠਹਿਰਾਉਣ ਲਈ ਯਤਨਸ਼ੀਲ ਰਹੇ ਹਨ। ਪਰੰਤੂ ਸੰਤ ਮੰਨੇ ਜਾਣ ਵਾਲੇ ਮਹਾਂਪੁਰਸ਼ਾਂ ਲਈ ਮਤਿ ਜਾਂ ਪਰਮਤੱਤ ਇਕ ਅਜਿਹਾ ਅਨੰਦ ਹੈ ਜਿਸ ਦਾ ਵਰਨਣ ਨਹੀਂ ਕੀਤਾ ਜਾ ਸਕਦਾ; ਜਿਹੜਾ ਪ੍ਰਤੱਖ ਅਨੁਭਵ ਵਿਚ ਆ ਕੇ ਵੀ ਬੁਝਿਆ ਨਹੀਂ ਜਾ ਸਕਦਾ ਅਤੇ ਨਿਰਗੁਣ ਸਰਗੁਣ ਦੋਹਾਂ ਤੋਂ ਪਰ੍ਹਾਂ ਹੈ। ਸੰਕੇਤ ਰੂਪਾਂ ਵਿਚ ਸੰਤ ਜਨ ਉਸ ਦਾ ਬਿਆਨ ਕਰਨ ਲਈ ਪੂਰਨ ਸਰਬਵਿਆਪੀ, ਇਕ ਰਸ ਆਦਿ ਸ਼ਬਦਾਂ ਦਾ ਪ੍ਰਯੋਗ ਕਰਦੇ ਹਨ। ਦੂਜੇ ਪਾਸੇ ਭਗਤ ਜਨਾਂ ਦੀ ਧਾਰਮਿਕ ਸਾਧਨਾ ਦਾ ਮੁੱਖ ਅੰਗ-ਦੇਵਤਾ-ਪੂਜਣ, ਪਿੱਤਰ-ਪੂਜਣ ਅਤੇ ਯੱਗ ਆਦਿ ਹਨ। ਵੈਦਿਕ ਯੁੱਗ ਵਿਚ ਉਹਨਾਂ ਦੇ ਜ਼ਿਆਦਾਤਰ ਗੀਤ ਸੰਸਾਰਿਕ ਸੁੱਖਾਂ ਦੀ ਕਾਮਨਾ ਕਰਨ ਵਾਲੇ ਹੀ ਹੁੰਦੇ ਸਨ ਭਾਵੇਂ ਕਿ ਉਹਨਾਂ ਦੀਆਂ ਪ੍ਰਾਰਥਨਾਵਾਂ ਵਿਚ ਕੁਦਰਤ ਦੀਆਂ ਸ਼ਕਤੀਆਂ ਪ੍ਰਤੀ ਆਸਥਾ ਵੀ ਵਿਖਾਈ ਦਿੰਦੀ ਹੈ। ਸਮਾਂ ਪਾ ਕੇ ਪ੍ਰਾਰਥਨਾਵਾਂ ਤੋਂ ਵੱਧ ਮਹੱਤਤਾ ਯੱਗਾਂ ਦੇ ਕਰਮਕਾਂਡਾਂ ਨੂੰ ਦਿੱਤੀ ਜਾਣ ਲੱਗ ਪਈ ਪਰੰਤੂ ਸਮਾਂ ਬੀਤਣ ਦੇ ਨਾਲ ਇਹਨਾਂ ਕਰਮਕਾਂਡਾਂ ਤੋਂ ਲੋਕ ਇਤਨੇ ਪ੍ਰੇਸ਼ਾਨ ਹੋ ਉਠੇ ਕਿ ਜੈਨ ਅਤੇ ਬੁੱਧ ਧਰਮ ਦੇ ਰੂਪ ਵਿਚ ਸਾਰੇ ਵਿਧੀ ਵਿਧਾਨਾਂ ਦਾ ਖੰਡਨ ਜ਼ੋਰ ਸ਼ੋਰ ਨਾਲ ਸ਼ੁਰੂ ਹੋ ਗਿਆ ਅਤੇ ਗੱਲ ਇੱਥੋਂ ਤੱਕ ਵੱਧ ਗਈ ਕਿ ਬੁੱਧ ਪਰਮ ਆਤਮਾ ਪਰਮਾਤਮਾ ਸਭ ਤੋਂ ਇਨਕਾਰੀ ਹੋ ਗਿਆ। ਬੁੱਧ ਨੇ ਸਦਾਚਾਰ ਲਈ ਕਰੜੇ ਅਨੁਸ਼ਾਸਨ

---

* ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਦਾ ਵਿਧਾਨ ਬਣਾਇਆ ਅਤੇ ਸੰਸਾਰ ਨੂੰ ਦੁੱਖਾਂ ਦਾ ਘਰ ਦਸਦੇ ਹੋਏ ਇੱਛਾਵਾਂ ਨੂੰ ਹੀ ਦੁੱਖਾਂ ਦਾ ਮੂਲ ਕਾਰਨ ਦੱਸਿਆ ਅਤੇ ਨਾਲ ਹੀ ਨਾਲ ਮਧਿਆਮ ਮਾਰਗ ਦਾ ਵੀ ਪ੍ਰਚਾਰ ਕੀਤਾ।

ਬੁੱਧ ਧਰਮ ਕਰੜੇ ਅਨੁਸ਼ਾਸਨ ਦੇ ਫਲਸਰੂਪ ਮਹਾਂਯਾਨ ਅਤੇ ਹੀਨਯਾਨ ਦੋ ਸੰਪ੍ਰਦਾਵਾਂ ਵਿਚ ਵੰਡਿਆ ਗਿਆ। ਤਪ, ਤਿਆਗ ਅਤੇ ਕਰੜੇ ਸੰਜਮ ਦੇ ਪੈਰੋਕਾਰ ਹੀਨਯਾਨੀ ਕਹਿਲਾਏ ਅਤੇ ਜਿਹੜੇ ਲੋਕ ਕਰੜੇ ਅਨੁਸ਼ਾਸਨ ਵਿਚ ਢਿਲਾਂ ਅਤੇ ਖੁਲ੍ਹਾਂ ਲੈਣ ਦੇ ਹਾਮੀ ਸਨ, ਉਹ ਮਹਾਯਾਨੀ ਨਾਂ ਨਾਲ ਪ੍ਰਸਿੱਧ ਹੋਏ। ਹਿੰਦੂ ਧਰਮ ਦੇ ਸੰਪਰਕ ਵਿਚ ਰਹਿਣ ਕਰਕੇ ਸਹਿਜੇ ਸਹਿਜੇ ਮਹਾਯਾਨੀ ਬੋਧੀ ਹਿੰਦੂ ਪ੍ਰਭਾਵ ਵਿਚ ਆ ਗਏ ਅਤੇ ਖੁਲ੍ਹਾਂ ਲੈਣ ਦੇ ਸੁਭਾਅ ਕਾਰਨ ਬੋਧੀ ਜੀਵਨ ਦੇ ਨਿਤਕਰਮ ਵਿਚ ਇਸਤਰੀਆਂ ਦਾ ਵੀ ਪ੍ਰਵੇਸ਼ ਹੋ ਗਿਆ। ਫਲਸਰੂਪ ਮਹਾਯਾਨੀਆਂ ਦੀਆਂ ਕਈ ਸੰਪ੍ਰਦਾਵਾਂ ਭੋਗ ਵਿਲਾਸ ਨੂੰ ਹੀ ਮਹਾਂਸੁਖ ਅਤੇ ਸੰਸਾਰ ਤੋਂ ਪਾਰ ਜਾਣ ਦਾ ਸਾਧਨ ਮੰਨਣ ਲੱਗ ਪਈਆਂ। ਸਮਾਂ ਪਾ ਕੇ ਇੰਦ੍ਰਿਆਵੀ ਸੁੱਖਾਂ ਪ੍ਰਤੀ ਲੀਨਤਾ ਦੇ ਵਿਦਰੋਹ ਵਿਚ ਨਾਥ ਖੜੇ ਹੋਏ ਅਤੇ ਇਹਨਾਂ ਨੇ ਜਿੱਥੇ ਊਚ-ਨੀਚ ਦੇ ਭੇਦ-ਭਾਵ ਖਿਲਾਫ ਆਵਾਜ਼ ਉਠਾਈ ਉੱਥੇ ਨਾਲ ਹੀ ਨਾਲ ਇਸਤਰੀ ਜਾਤੀ ਨੂੰ ਵੀ ਬੁਰਾ ਕਿਹਾ ਹੈ। ਇਸਤਰੀ ਨੂੰ ਨਾਗਨ, ਬਾਘਨ ਆਦਿ ਦੀ ਸੰਗਿਆ ਦਿੱਤੀ। ਨਾਥ ਪੰਥੀ ਕਿਉਂਕਿ ਸ਼ਿਵ ਦੀ ਉਪਾਸਨਾ ਕਰਨ ਵਾਲੇ ਸਨ ਇਸ ਲਈ ਇਨ੍ਹਾਂ ਦੀ ਸਾਧਨਾ ਜੁਗਤ ਵਿਚ ਤੰਤਰ-ਮੰਤਰ ਅਤੇ ਯੋਗ ਸਾਧਨਾ ਦਾ ਬਹੁਤ ਮਹੱਤਵ ਸੀ ਅਤੇ ਇਨ੍ਹਾਂ ਨੂੰ ਯੋਗੀ ਵੀ ਕਿਹਾ ਜਾਂਦਾ ਸੀ।

ਮਹਾਯਾਨੀ ਬੁੱਧ ਧਰਮ ਅਤੇ ਵੈਸ਼ਨਵ ਸ਼ੈਵ ਮਤਾਂ ਦੇ ਮੇਲ ਮਿਲਾਪ ਸਦਕਾ ਜਿਹੜਾ ਤੰਤਰ-ਮੰਤਰਾਂ ਨਾਲ ਪਰਿਪੂਰਨ ਸਿੱਧ ਮਤ ਅਤੇ ਨਾਥ ਮਤ ਪ੍ਰਚਲਿਤ ਹੋਇਆ ਤੇ ਪ੍ਰਭਾਵਸ਼ਾਲੀ ਵੀ ਰਿਹਾ, ਉਹ ਦਸਵੀਂ ਸਦੀ ਤਕ ਸਮਾਪਤੀ ਵੱਲ ਵੱਧਣ ਲੱਗਾ ਅਤੇ ਉਸ ਦਾ ਜ਼ਿਆਦਾ ਝੁਕਾਅ ਅਨੇਕਾਂ ਛੋਟੇ-ਛੋਟੇ ਮਤਾਂ ਮਤਾਂਤਰਾਂ ਦੇ ਰੂਪ ਵਿਚ ਦੱਖਣ ਵੱਲ ਵੱਧ ਚੁੱਕਾ ਸੀ। ਇਨ੍ਹਾਂ ਸੰਤਾਂ ਵਿਚੋਂ ਬਹੁਤ ਪੜ੍ਹੇ ਲਿਖੇ ਨਹੀਂ ਸਨ; ਇਹ ਤਾਮਿਲ ਪ੍ਰਦੇਸ਼ ਦੇ ਨਿਵਾਸੀ ਸਨ ਅਤੇ ਇਨ੍ਹਾਂ ਦਾ ਜੀਵਨ ਬਹੁਤ ਹੀ ਸਿੱਧਾ ਸਾਦਾ ਅਤੇ ਸਰਲ ਸੀ। ਇਨ੍ਹਾਂ ਵਿਚ ਕੁਝ ਨੂੰ ਆਡਵਾਰ ਕਿਹਾ ਜਾਂਦਾ ਸੀ ਜਿਨ੍ਹਾਂ ਨੂੰ ਪਰਮਾਤਮਾ ਦੇ ਧਿਆਨ ਵਿਚ ਹੀ ਨਿਰੰਤਰ ਲੀਨ ਬਣੇ ਰਹਿਣ ਵਾਲਾ ਸਮਝਿਆ ਜਾਂਦਾ ਸੀ। ਇਹਨਾਂ ਸੰਤਾਂ ਤੋਂ ਬਾਅਦ ਦੱਖਣੀ ਭਾਰਤ ਵਿਚ ਹੀ ਬਹੁਤ ਸਾਰੇ ਸੰਤ ਅਤੇ ਵੈਸ਼ਨਵ ਅਚਾਰਯ ਹੋਏ ਜਿਨ੍ਹਾਂ ਵਿਚ ਨਾਥ ਮੁਨੀ ਸਭ ਤੋਂ ਪਹਿਲੇ ਹਨ ਜਿਨ੍ਹਾਂ ਨੇ ਦਸਵੀਂ ਸਦੀ ਵਿਚ ਆਡਵਾਰ ਸੰਤਾਂ ਦੇ 4000 ਪਦਾਂ ਨੂੰ ਚਾਰ ਹਿੱਸਿਆਂ ਵਿਚ ਸੰਪਾਦਿਤ ਕੀਤਾ ਅਤੇ ਇਸੇ ਹੀ ਪਰੰਪਰਾ ਵਿਚ ਰਾਮਾਨੁਜ ਹੋਏ ਜਿਨ੍ਹਾਂ ਨੇ ਸ਼ੰਕਰਾਚਾਰਯ ਦੇ ਅਦਵੈਤ ਸਿਧਾਂਤ ਵਿਚ ਸੁਧੀ ਕਰਦੇ ਹੋਏ ਆਪਣੇ ਵਿਸ਼ਿਸ਼ਟ ਅਦਵੈਤਵਾਦ ਦਾ ਸਿਧਾਂਤ ਲੋਕਾਂ ਦੇ ਸਾਹਮਣੇ ਰੱਖਿਆ ਅਤੇ ਭਗਤੀ ਦੀ ਪਰੰਪਰਾ ਨੂੰ ਸਥਾਪਿਤ ਕੀਤਾ। ਇਹਨਾਂ ਦੀ ਹੀ ਪਰੰਪਰਾ ਵਿਚ ਅੱਗੇ ਚੱਲ ਕੇ ਰਾਮਾਨੰਦ ਪੈਦਾ ਹੋਏ। ਰਾਮਾਨੰਦ ਦੇ ਪ੍ਰਮੁੱਖ ਚੇਲਿਆਂ ਵਿਚੋਂ ਸੰਤ ਕਬੀਰ, ਰਵਿਦਾਸ, ਧੰਨਾ ਅਤੇ ਸੈਣ ਆਦਿ ਪ੍ਰਸਿੱਧ ਹੋਏ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਲ 15 ਭਗਤਾਂ ਦੀ ਬਾਣੀ ਦਰਜ ਹੈ। ਗੁਰਬਾਣੀ ਦੀ ਰਚਨਾ ਮੱਧਕਾਲ ਦੀ ਐਸੀ ਪ੍ਰਾਪਤੀ ਹੈ ਜੋ ਮਨੁੱਖੀ ਇਤਿਹਾਸ ਦੀਆਂ ਲਗਭਗ ਸਾਰੀਆਂ ਪ੍ਰਾਪਤੀਆਂ ਨਾਲੋਂ ਸ੍ਰੇਸ਼ਠ ਮੰਨੀ ਜਾ ਸਕਦੀ ਹੈ। ਮੱਧਕਾਲੀ ਸੰਤਾਂ ਭਗਤਾਂ ਦੀ ਵਿਚਾਰਧਾਰਾ ਵਿਚ ਇਹ ਖਾਸ ਵਿਸ਼ੇਸ਼ਤਾ ਰਹੀ ਹੈ, ਇਹਨਾਂ ਸੰਤਾਂ-ਭਗਤਾਂ ਨੇ ਜਾਤ-ਪਾਤ ਵਿਵਸਥਾ ਦੀ ਇਜਾਰੇਦਾਰੀ ਦਾ ਲਾਭ ਮਾਣ ਰਹੇ ਬ੍ਰਾਹਮਣਵਾਦ ਦੀ ਵਿਚਾਰਧਾਰਾ ਤੋਂ ਉਪਰ ਉਠਦੇ ਹੋਏ ਕਿਰਤ ਕਮਾਈ ਕਰਦਿਆਂ, ਪ੍ਰਭੂ ਨਾਮ ਦੇ ਨਾਲ ਆਤਮਾ ਨੂੰ ਰੰਗਿਆ ਤੇ ਪ੍ਰੇਮਾ-ਭਗਤੀ ਮਾਰਗ ਨੂੰ ਅਪਨਾਇਆ। ਇਸ ਰੂਹਾਨੀ ਪ੍ਰੀਤ ਨੂੰ ਮਾਣਨ ਵਾਲਿਆਂ ਵਿਚ ਭਗਤ-ਲੜੀ ਵਿਚ ਭਗਤ ਰਵਿਦਾਸ ਜੀ ਦਾ ਸਥਾਨ ਅਹਿਮ ਹੈ। ਇਨ੍ਹਾਂ ਦੇ ਜਨਮ ਬਾਰੇ ਨਿਸ਼ਚਿਤ ਜਾਣਕਾਰੀ ਨਹੀਂ ਮਿਲਦੀ, ਵੱਖ-ਵੱਖ ਵਿਦਵਾਨਾਂ ਦੇ ਵੱਖ-ਵੱਖ ਵਿਚਾਰ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੇ ਕੁਲ 40 ਸ਼ਬਦ ਤੇ ਇਕ ਸਲੋਕ ਦਰਜ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਰਵਿਦਾਸ ਬਾਣੀ ਅਤੇ ਇਨ੍ਹਾਂ ਨਾਲ ਸੰਬੰਧਿਤ ਹੋਰ

ਗੁਰੂ ਸਾਹਿਬਾਨਾਂ ਦੀ ਬਾਣੀ ਹੀ ਭਗਤ ਰਵਿਦਾਸ ਜੀ ਦੇ ਜਨਮ-ਸੰਬੰਧੀ ਜਾਣਨ ਲਈ ਭਰੋਸੇਯੋਗ ਸੋਮਾ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਜੀ ਦੇ ਜੀਵਨ ਨਾਲ ਸੰਬੰਧਿਤ ਕੁਝ ਹਵਾਲੇ ਇਸ ਪ੍ਰਕਾਰ ਹਨ :-

1. ਨਾਗਰ ਜਨਾਂ ਮੇਰੀ ਜਾਤ ਬਿਖਿਆਤ ਚੰਮਾਰੰ ॥
   ..............................
   ਮੇਰੀ ਜਾਤ ਕੁਟਬਾਂਢਲਾ ਢੋਰ ਢੋਵੰਤਾ
   ਨਿਤਹਿ ਬਾਨਾਰਸੀ ਆਸ ਪਾਸਾ ॥ (ਗੁਰੂ ਗ੍ਰੰਥ ਸਾਹਿਬ, ਪੰਨਾ 1293)
2. ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
   (ਗੁਰੂ ਗ੍ਰੰਥ ਸਾਹਿਬ, ਪੰਨਾ 487)
3. ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥
   (ਗੁਰੂ ਗ੍ਰੰਥ ਸਾਹਿਬ, ਪੰਨਾ 733)
4. ਮੇਰੀ ਜਾਤ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ ॥
   (ਗੁਰੂ ਗ੍ਰੰਥ ਸਾਹਿਬ, ਪੰਨਾ 659)

ਭਾਈ ਗੁਰਦਾਸ ਜੀ ਵੀ ਭਗਤ ਰਵਿਦਾਸ ਜੀ ਦੀ ਜਾਤ ਬਾਰੇ ਦਸਵੀਂ ਵਾਰ ਵਿਚ ਲਿਖਦੇ ਹਨ :-

ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਿਰੇਟਾ ॥
ਪਾਣ੍ਹਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ ॥
(ਵਾਰਾਂ, ਭਾਈ ਗੁਰਦਾਸ, ਪਉੜੀ 17)

ਸਪਸ਼ਟ ਹੈ ਕਿ ਭਗਤ ਰਵਿਦਾਸ ਚਮਾਰ ਜਾਤ ਵਿਚ ਪੈਦਾ ਹੋਏ, ਪਿਤਾ ਪੁਰਖੀ ਕਿਤਾ ਕਰਦੇ ਹੋਏ ਵੀ ਪ੍ਰਭੂ ਭਗਤੀ ਵਿਚ ਪ੍ਰਪੱਕ ਹੋਏ ਤੇ ਲੋਕ ਪ੍ਰਲੋਕ ਵਿਚ ਸਨਮਾਨ ਦੇ ਭਾਗੀ ਬਣੇ। ਡਾ. ਨਿਰਭੈ ਸਿੰਘ ਦੇ ਸ਼ਬਦਾਂ ਵਿਚ ਭਗਤ ਰਵਿਦਾਸ ਜੀ ਕਥਿਤ ਨੀਵੀਂ ਜਾਤ ਦੇ ਹੋਣ ਦੇ ਬਾਵਜੂਦ ਆਪਣੇ ਆਪ ਵਿਚ ਹੀਣ ਭਾਵਨਾ ਮਹਿਸੂਸ ਨਹੀਂ ਕਰਦੇ, ਸਗੋਂ ਬੇਝਿਜਕ ਆਪਣੇ ਆਪ ਨੂੰ ਚਮਾਰ ਜਾਤੀ ਦਾ ਹੋਣ ਦਾ ਦਾਅਵਾ ਬੜੇ ਮਾਣ ਨਾਲ ਕਰਦੇ ਹਨ। ਉਸ ਕਾਲ ਵਿਚ ਆਪਣੀ ਜਾਤ ਨੂੰ ਦਰਸਾਉਣਾ ਅਨੋਖੀ ਗੱਲ ਸੀ।[1] ਭਗਤ ਰਵਿਦਾਸ ਜੀ ਦੇ ਜੀਵਨ ਦੇ ਸੰਬੰਧ ਵਿਚ ਅਨੇਕਾਂ ਅਲੌਕਿਕ ਕਥਾਵਾਂ ਮਿਲਦੀਆਂ ਹਨ, ਜਿਨ੍ਹਾਂ ਤੋਂ ਇਨ੍ਹਾਂ ਦੀ ਸ਼ਖਸੀਅਤ ਦੇ ਅਨੇਕਾਂ ਪੱਖ ਉਜਾਗਰ ਹੁੰਦੇ ਹਨ। ਭਗਤ ਰਵਿਦਾਸ ਜੀ ਨੇ ਆਪਣੇ ਪਦਿਆਂ ਵਿਚ ਪ੍ਰੇਮ ਨੂੰ ਜੀਵਨ ਦਾ ਅਧਾਰ ਮੰਨਿਆ ਅਤੇ ਇਸ ਢਾਈ ਅੱਖਰੀ ਸ਼ਬਦ 'ਪ੍ਰੇਮ' ਦੀ ਜੁਗਤੀ ਨਾਲ ਜਾਤੀ ਬੰਧਨਾਂ ਤੋਂ ਉਪਰ ਉਠਦੇ ਹੋਏ ਮਨੁੱਖ ਨੂੰ ਮਨੁੱਖ ਦੇ ਨੇੜੇ ਹੋਣ ਦਾ ਅਹਿਸਾਸ ਪੈਦਾ ਕਰ ਦਿੱਤਾ। ਉਸ ਸਮੇਂ ਪ੍ਰਚੱਲਤ ਧਰਮ ਵਿਵਸਥਾ ਵਿਚ ਉੱਚੀ ਜਾਤ ਦੇ ਮੰਨੇ ਜਾਂਦੇ ਬ੍ਰਾਹਮਣ ਵਰਗ ਦੀ ਧਾਰਮਿਕ ਇਜਾਰੇਦਾਰੀ ਸੀ ਜੋ ਕਿ ਕਿਰਤ ਕਰਨ ਲਈ ਬਣਿਆ ਹੀ ਨਹੀਂ ਸੀ ਸਮਝਿਆ ਜਾਂਦਾ। ਅਸੀਂ ਦੇਖਦੇ ਹਾਂ ਕਿ ਗੁਰਮਤਿ ਸਿਧਾਂਤ ਅੰਦਰ ਜੋ ਮੁੱਖ ਸਥਾਨ ਨਾਮ ਜਪਣਾ, ਕਿਰਤ ਕਰਨ ਅਤੇ ਵੰਡ ਛਕਣ ਨੂੰ ਮਿਲਿਆ ਹੈ, ਭਗਤ ਸਾਹਿਬਾਨ ਠੀਕ ਉਸੇ ਪੱਥ ਉੱਤੇ ਜੀਵਨ ਨਿਭਾਉਂਦੇ ਆਏ ਹਨ। ਉਹਨਾਂ ਨੇ ਆਪਣੇ-ਆਪਣੇ ਡੇਰੇ ਬਣਾ ਕੇ, ਧੰਨ ਇਕੱਠਾ ਕਰਕੇ ਸੁੱਖ ਸਹੂਲਤਾਂ ਮਾਣਨ ਦੀ ਰੀਤ ਨਹੀਂ ਤੋਰੀ ਸਗੋਂ ਸੰਗਤਾਂ ਕਾਇਮ ਕੀਤੀਆਂ ਅਤੇ ਲੋਕਾਂ ਨੂੰ ਇਹੀ ਉਪਦੇਸ਼ ਦਿੱਤਾ ਕਿ ਉਹ ਆਪਣੇ ਕੰਮ ਕਾਰ ਕਰਦੇ ਹੋਏ ਬਿਨਾਂ ਕਿਸੇ ਭਰਮ ਦੇ, ਰਾਮ-ਨਾਮ ਜਪਦੇ ਹੋਏ ਅਤੇ ਹੱਥੀਂ ਸੱਚੇ ਕਰਮ ਕਰਦੇ ਹੋਏ ਆਪਣਾ ਆਤਮਿਕ ਕਲਿਆਣ ਕਰਨ ਅਤੇ ਕਰਮ-ਕਾਂਡ ਤੋਂ ਦੂਰ ਰਹਿਣ।

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਰੇ ਬਾਣੀਕਾਰਾਂ ਅਤੇ ਭਾਈ ਗੁਰਦਾਸ ਸਹਿਤ ਸਾਰੇ ਸਿੱਖ ਸਾਹਿਤ ਵਿਚ ਇਹ ਗੱਲ ਦ੍ਰਿੜ ਹੋਈ ਮਿਲਦੀ ਹੈ ਕਿ ਰੱਬ ਨੇ ਜਾਤਾਂ ਨਹੀਂ ਬਣਾਈਆਂ ਇਸ ਲਈ ਇਹ ਅਧਿਆਤਮਿਕ ਹੁਕਮ ਨਹੀਂ ਹੈ। ਗੁਰਮਤਿ ਦੀ ਮਾਨਵਤਾ ਨੂੰ ਬਹੁਤ ਵੱਡੀ ਦੇਣ ਹੈ ਕਿ ਉਹਨਾਂ

ਵੱਖ-ਵੱਖ ਜਾਤਾਂ ਦੇ ਉਹਨਾਂ ਭਗਤ ਜਨਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕਰਕੇ ਇਕਮੁੱਠਤਾ ਅਤੇ ਬਰਾਬਰੀ ਦਾ ਉਹਨਾਂ ਨਾਲ ਪ੍ਰਗਟਾਵਾ ਕੀਤਾ ਜਿਨ੍ਹਾਂ ਜਾਤਾਂ ਦੇ ਲੋਕਾਂ ਦੇ ਪਰਛਾਵੇਂ ਨਾਲ ਵੀ ਅਖੌਤੀ ਉੱਚ ਜਾਤੀ ਲੋਕ 'ਭਿੱਟ' ਜਾਂਦੇ ਸਨ।

ਸਿੱਖ ਨੂੰ ਰੋਜ਼ਾਨਾ ਇਨ੍ਹਾਂ ਭਗਤ ਜਨਾਂ ਦਾ ਸਤਿਕਾਰ ਕਰਦੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕਣ ਦਾ ਹੁਕਮ ਹੈ। ਬ੍ਰਾਹਮਣਵਾਦ ਇਸ ਪੱਖ ਤੋਂ ਮਾਨਵਤਾ ਨੂੰ ਜਵਾਬਦੇਹ ਹੈ ਕਿ ਸੁੱਚ, ਸੰਜਮ, ਨੇਮ, ਇਸ਼ਨਾਨ, ਯੱਗ ਆਦਿਕ ਕੇਵਲ ਕ੍ਰਿਆਵਾਂ ਕਰਨ ਨਾਲ ਮਨੁੱਖ ਪਾਕ ਤੇ ਪਵਿੱਤਰ ਕਿਵੇਂ ਹੋ ਸਕਦਾ ਹੈ?

ਭਗਤ ਰਵਿਦਾਸ ਜੀ ਦੀ ਅਖੌਤੀ ਨੀਵੀਂ ਜਾਤ ਕਿਵੇਂ ਉੱਚੀ ਬਣੀ? ਗੁਰੂ ਅਮਰਦਾਸ ਜੀ ਉਸ ਪ੍ਰਕਿਰਿਆ ਦਾ ਜ਼ਿਕਰ ਕਰਦਿਆਂ ਦੱਸਦੇ ਹਨ ਕਿ "ਸਬਦਿ ਮਰੈ ਤਾ ਜਾਤਿ ਜਾਇ ॥ ਜੋਤੀ ਜੋਤਿ ਮਿਲੈ ਭਗਵਾਨੁ ॥੨॥"[2] ਪਰਮਾਤਮਾ ਦੇ ਨਾਮ-ਸ਼ਬਦ ਵਿਚ ਲੀਨ ਹੋ ਜਾਣ ਨਾਲ ਇਤਨੀ ਸ਼ਕਤੀ ਆ ਜਾਂਦੀ ਹੈ ਕਿ ਉਹ ਸਮਾਜਿਕ ਕ੍ਰਾਂਤੀ ਲਿਆ ਕੇ ਜਾਤ-ਪਾਤ ਦੇ ਬੰਧਨਾਂ ਨੂੰ ਤੋੜਨ ਅਤੇ ਅਮਨ-ਭਾਈਚਾਰੇ ਵਾਲਾ ਬੇਗਮਪੁਰਾ ਸਿਰਜਣ ਵਿਚ ਕਾਮਯਾਬ ਹੋ ਜਾਂਦੇ ਹਨ। ਭਗਤ ਰਵਿਦਾਸ ਜੀ ਨੇ ਆਦਰਸ਼ਕ ਸਮਾਜ ਦੀ ਕਲਪਨਾ ਕੀਤੀ ਹੈ, ਜਿਸ ਦਾ ਜ਼ਿਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੀਤਾ ਮਿਲਦਾ ਹੈ :-

ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥
ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥੨॥[3]

ਅਜਿਹੀ ਵਿਵਸਥਾ ਹੈ ਜਿਥੇ ਗਮਾਂ ਤੋਂ ਮੁਕਤੀ ਮਿਲ ਜਾਂਦੀ ਹੈ। ਕੋਈ ਦੁੱਖ-ਕਲੇਸ਼ ਦਾ ਡਰ ਨਹੀਂ। ਵਸਤਾਂ ਦੀ ਆਵਾਜਾਈ ਉੱਤੇ ਕੋਈ ਰੁਕਾਵਟ ਜਾਂ ਟੈਕਸ ਨਹੀਂ। ਕੋਈ ਵਾਧ-ਘਾਟ ਦਾ ਡਰ ਨਹੀਂ ਹੈ। ਗਲਤੀਆਂ ਹੋਣ ਦੀ ਸੰਭਾਵਨਾ ਨਹੀਂ ਹੈ। ਭਗਤ ਜੀ ਕਹਿੰਦੇ ਹਨ ਕਿ ਮੈਂ ਐਸੇ ਸ਼ਹਿਰ ਜਾਂ ਦੇਸ਼ ਦੀ ਥਾਹ ਪਾ ਲਈ ਹੈ ਜਿਥੇ ਸਭ ਖ਼ੈਰੀਅਤ ਰਹਿੰਦੀ ਹੈ। ਇਸ ਵਿਵਸਥਾ ਵਿਚ ਰਾਜ ਨਿਹਚਲ ਤੇ ਸੰਤੁਲਿਤ ਹੈ। ਉਥੇ ਦੂਜੇ ਜਾਂ ਤੀਜੇ ਦਰਜੇ ਦਾ ਕੋਈ ਬੰਦਾ ਨਹੀਂ ਹੈ, ਸਭ ਇਕੋ ਜਿਹੀ ਪਦਵੀ ਰੱਖਣ ਵਾਲੇ ਹਨ; ਜਿਵੇਂ ਚਾਹੁਣ, ਘੁੰਮਦੇ ਫਿਰਦੇ ਹਨ, ਉਨ੍ਹਾਂ ਨੂੰ ਰੋਕਣ ਟੋਕਣ ਵਾਲਾ ਕੋਈ ਨਹੀਂ ਹੈ; ਕਿਸੇ ਕਿਸਮ ਦਾ ਗਮ ਨਹੀਂ। ਇਹ ਵਿਵਸਥਾ ਪਾ ਕੇ, ਭਗਤ ਜੀ ਬਿਆਨ ਕਰਦੇ ਹਨ ਕਿ ਉਹ ਮੁਕਤ ਹੋ ਗਏ ਹਨ। ਇਥੇ ਸਵਾਲ ਉੱਠਦਾ ਹੈ ਕਿ ਭਗਤ ਜੀ ਨੇ ਜੋ ਸ਼ਹਿਰ ਚਿਤਰਿਆ ਹੈ, ਉਹ ਭੌਤਿਕ ਸੱਚਾਈ ਦੀ ਸੰਭਾਵਨਾ ਵਾਲਾ ਹੈ ਜਾਂ ਇਹ ਕੇਵਲ ਆਤਮਿਕ ਤੇ ਅਧਿਆਤਮਿਕ ਮੰਡਲ ਦਾ ਅਨੁਭਵ ਹੈ? ਇਸ ਦੇ ਉੱਤਰ ਵਿਚ ਅਸੀਂ ਕਹਿ ਸਕਦੇ ਹਾਂ ਕਿ ਮਨੁੱਖ ਇਕੋ ਵੇਲੇ ਸੰਸਾਰ ਤੇ ਕਰਤਾਰ ਨਾਲ ਜੁੜ ਕੇ ਜੀਵਨ ਗੁਜ਼ਾਰਦਾ ਹੈ। ਜਦੋਂ ਸਰੀਰ ਮਿਲਿਆ ਹੈ, ਪਰਿਵਾਰ ਮਿਲਿਆ ਹੈ ਤਾਂ ਇਸ ਦੀਆਂ ਲੋੜਾਂ ਨੂੰ ਵੀ ਪੂਰਾ ਕਰਨਾ ਹੈ। ਇਸ ਦੇ ਲਈ ਵਪਾਰ, ਖੇਤੀ, ਕਾਰਖਾਨੇ, ਨੌਕਰੀਆਂ ਤੇ ਹੋਰ ਪ੍ਰਬੰਧ ਹਨ। ਮਨੁੱਖ ਨੇ ਬੌਧਿਕ ਤੇ ਆਤਮਿਕ ਧਰਾਤਲ ਉੱਤੇ ਵੀ ਵਿਚਰਨਾ ਹੈ। ਉਸ ਦੇ ਅਧਿਆਤਮਿਕ ਆਦਰਸ਼ ਨੈਤਿਕ ਕਰਤਵਾਂ ਦੀ ਪਾਲਣਾ ਲਈ ਪ੍ਰੇਰਦੇ ਹਨ। ਇਸ ਲਈ ਭਗਤ ਰਵਿਦਾਸ ਜੀ ਦੇ ਇਸ ਬੇਗਮ ਪੁਰੇ ਵਿਚ ਜਹਾਨੀ ਤੇ ਰੂਹਾਨੀ ਦੋਨੋਂ ਪ੍ਰਸੰਗ ਸ਼ਾਮਲ ਹਨ।

ਭਗਤ ਰਵਿਦਾਸ ਜੀ ਦੀ ਵਿਚਾਰਧਾਰਾ ਦਾ ਮੂਲ ਧੁਰਾ ਪ੍ਰਭੂ ਵਿਸ਼ਵਾਸ ਹੈ ਤੇ ਪ੍ਰਭੂ ਭਗਤੀ, ਪ੍ਰੇਮਾ ਭਗਤੀ ਜੀਵਨ ਦਾ ਸਾਰ ਹੈ। ਭਗਤ ਜੀ ਨੇ ਇਸ ਪ੍ਰਭੂ ਭਗਤੀ ਦੁਆਰਾ ਪ੍ਰਭੂ ਦੇ ਸਰੂਪ ਨੂੰ

ਪਛਾਣਿਆ ਤੇ ਆਪਣੀ ਬਾਣੀ ਰਾਹੀਂ ਮਾਨਵਵਾਦੀ ਸੰਦੇਸ਼ ਦਿੱਤਾ। ਦਬੀ-ਕੁਚਲੀ ਜਾ ਰਹੀ ਲੋਕਾਈ ਨੂੰ ਮਨੁੱਖੀ ਅਧਿਕਾਰ ਦਿਵਾ ਕੇ ਸਮਾਜ ਵਿਚ ਅਜਿਹਾ ਰੁਤਬਾ ਦਿਵਾ ਦਿੱਤਾ ਕਿ ਸ੍ਰੇਸ਼ਟ-ਜਾਤੀ ਸਮਝਣ ਵਾਲੇ ਬ੍ਰਾਹਮਣ ਵੀ ਦਲਿਤ ਸਮਾਜ ਦੀ ਕਦਰ ਕਰਨ ਲੱਗ ਪਏ। ਇਹ ਦ੍ਰਿਸ਼ਟਾਂਤ ਭਗਤ ਰਵਿਦਾਸ ਬਾਣੀ ਵਿਚ ਦਰਜ ਹਨ :-

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥[4]

ਇਸ ਤਰ੍ਹਾਂ ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਰਾਹੀਂ ਸਮਾਜ ਵਿਚ ਚੇਤਨਾ ਲਿਆਂਦੀ। ਉਹਨਾਂ ਨੇ ਕਰਮਕਾਂਡੀ ਪੂਜਾ ਦੀ ਨਿਖੇਧੀ ਕਰਦਿਆਂ ਪ੍ਰਭੂ ਦੇ ਨਾਮ ਸਿਮਰਨ ਨੂੰ ਸ੍ਰੇਸ਼ਟ ਮੰਨਿਆ। ਬਾਣੀ ਵਿਚ ਫੁਰਮਾਨ ਹੈ :-

ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥੨॥[5]

ਇਸ ਤਰ੍ਹਾਂ ਇਕ ਆਦਰਸ਼ਕ ਸਮਾਜ ਸਿਰਜਣ ਦੀ ਕਲਪਨਾ ਭਗਤਾਂ ਤੇ ਬਾਣੀਕਾਰਾਂ ਨੇ ਜਾਤ-ਪਾਤ ਨੂੰ ਖਤਮ ਕਰਨ ਦੇ ਆਸ਼ੇ ਨਾਲ ਨਾਮ ਰੂਪੀ ਦਾਰੂ ਨਾਲ ਕੀਤੀ ਤਾਂ ਜੋ ਸਮਾਜ ਵਿਚਲਾ ਜਾਤ ਬੰਧਨ ਵਾਲਾ ਕੋਹੜ ਦੂਰ ਹੋ ਸਕੇ। ਫਿਰ ਵੀ ਸਮੁੱਚਾ ਸਮਾਜ ਜਾਤੀ ਬੰਧਨ ਦੀ ਵਲਗਣ 'ਚੋਂ ਬਾਹਰ ਨਹੀਂ ਨਿਕਲ ਸਕਿਆ। ਪ੍ਰੋ. ਸਾਹਿਬ ਸਿੰਘ ਲਿਖਦੇ ਹਨ, "ਖਾਲਸੇ ਨੇ ਜੁਲਾਹੇ, ਚਮਾਰ ਨਹੀਂ ਬਣਨਾ ਪਰ ਦੇਸ਼ ਵਿਚੋਂ ਇਹ ਜਾਤੀ ਵਿਤਕਰਾ ਦੂਰ ਕਰਨਾ ਹੈ। ਭਗਤਾਂ ਦੇ ਰਾਹੀਂ ਖਾਲਸੇ ਅੱਗੇ ਇਹ ਕਰੋੜਾਂ ਬੰਦਿਆਂ ਦੀ ਅਪੀਲ ਹੈ, ਇਸਨੂੰ ਮੁੜ ਮੁੜ ਪੜ੍ਹੋ, ਉਹਨਾਂ ਦੇ ਦੁੱਖ ਦੇ ਭਾਈਵਾਲ ਬਣੋ ਤੇ ਭਾਈਚਾਰਕ ਵਿਚ ਉਹਨਾਂ ਨੂੰ ਉੱਚਾ ਕਰੋ।"[6] ਉਨ੍ਹਾਂ ਦੀ ਬਾਣੀ ਵਿਚ ਜਿਵੇਂ ਆਦਰਸ਼ਕ ਸਮਾਜ ਦੀ ਸਿਰਜਣਾ, ਜਾਤੀ ਬੰਧਨ ਤੋਂ ਮੁਕਤ, ਸੱਚੀ ਸੁੱਚੀ ਕਿਰਤ, ਜੀਵਨ ਵਿਵਹਾਰ ਵਿਚ ਪ੍ਰੇਮ, ਮਾਇਆ ਤੋਂ ਨਿਰਲੇਪ ਰਹਿ ਕੇ ਪ੍ਰਭੂ ਭਗਤੀ, ਮਾਨਵਵਾਦੀ ਦ੍ਰਿਸ਼ਟੀਕੋਣ ਆਦਿ ਸਪੱਸ਼ਟ ਦਿਖਾਈ ਦਿੰਦੇ ਹਨ ਉਥੇ ਮਨੁੱਖ ਨੂੰ ਉਮਦੇ ਥੋੜ੍ਹ ਚਿਰੇ ਜੀਵਨ ਵੱਲ ਇਸ਼ਾਰਾ ਕਰਦੇ ਹੋਏ ਸਮਝਾਉਂਦੇ ਹਨ :-

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥
..........................
ਬੰਕੇ ਬਾਲ ਪਾਗ ਸਿਰਿ ਡੇਰੀ ॥
ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥[7]

ਭਗਤ ਰਵਿਦਾਸ ਜੀ ਦਾ ਸਮੁੱਚੀ ਬਾਣੀ ਦਾ ਸੰਦੇਸ਼ ਜੀਵਨ ਦੇ ਹਰ ਪੱਖ ਨੂੰ ਛੂੰਹਦਾ ਹੋਇਆ ਮਨੁੱਖ ਦਾ ਮਾਰਗ ਦਰਸ਼ਨ ਕਰਦਾ ਹੈ।

## ਹਵਾਲੇ ਅਤੇ ਟਿੱਪਣੀਆਂ


1. ਡਾ. ਨਿਰਭੈ ਸਿੰਘ, *ਮੱਧਕਾਲੀਨ ਭਗਤਾਂ ਦਾ ਭਾਰਤੀ ਦਰਸ਼ਨ 'ਚ ਯੋਗਦਾਨ*, ਪੰਨਾ 119.
2. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 429.
3. *ਉਹੀ*, ਪੰਨਾ 345.
4. *ਉਹੀ*, ਪੰਨਾ 1293.
5. *ਉਹੀ*, ਪੰਨਾ 658.
6. ਪ੍ਰੋ. ਸਾਹਿਬ ਸਿੰਘ, *ਭਗਤ ਬਾਣੀ ਸਟੀਕ* (ਭਾਗ ਦੂਜਾ), ਪੰਨਾ 44.
7. *ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 659.

# ਭਗਤ ਰਵਿਦਾਸ ਦੀ ਵਿਚਾਰਧਾਰਾ

ਜਸਇੰਦਰ ਸਿੰਘ ਪੂਨੀਆ*

ਭਾਰਤੀ ਇਤਿਹਾਸ ਵਿਚ ਇਕ ਦੌਰ ਅਜਿਹਾ ਵੀ ਆਉਂਦਾ ਹੈ ਜਦੋਂ ਭਾਰਤ ਉੱਪਰ ਬਾਹਰੀ ਹਮਲਾਵਰ ਆ ਕੇ ਇੱਥੇ ਹਮਲਾ ਕਰਦੇ ਹਨ। ਇਹ ਹਮਲੇ ਗਿਆਰਵੀਂ ਸਦੀ ਦੇ ਆਰੰਭ ਤੋਂ ਮਹਿਮੂਦ ਗਜ਼ਨਵੀ ਤੋਂ ਸ਼ੁਰੂ ਹੁੰਦੇ ਹਨ। ਮਹਿਮੂਦ ਗਜ਼ਨਵੀ ਨੇ 1001 ਤੋਂ ਲੈ ਕੇ 1026 ਤੱਕ ਭਾਰਤ ਉਪਰ ਅਨੇਕਾਂ ਹਮਲੇ ਕੀਤੇ। ਬਾਰਵੀਂ ਸਦੀ ਦੇ ਅਨਵੇਂ ਦਹਾਕੇ ਵਿਚ ਮੁਹੰਮਦ ਗੌਰੀ ਨੇ ਪੰਜਾਬ ਉੱਤੇ ਕਬਜ਼ਾ ਕੀਤਾ। 1192 ਵਿਚ ਉਸਨੇ ਪ੍ਰਿਥਵੀ ਰਾਜ ਨੂੰ ਹਰਾ ਕੇ ਗੰਗਾ ਜਮਨਾ ਘਾਟੀ ਉੱਤੇ ਆਪਨਾ ਅਧਿਕਾਰ ਜਮਾ ਲਿਆ। ਮੁਹੰਮਦ ਗੌਰੀ ਨੂੰ ਉਸਦੇ ਇਕ ਤੁਰਕ ਗੁਲਾਮ ਨੇ ਕਤਲ ਕਰ ਦਿੱਤਾ ਤਾਂ ਕੁਤਬਦੀਨ ਐਬਕ ਬਾਦਸ਼ਾਹ ਬਣ ਗਿਆ। ਉਸਨੇ ਦਿੱਲੀ ਨੂੰ ਆਪਣੀ ਰਾਜਧਾਨੀ ਬਣਾਇਆ। ਐਬਕ ਪਿੱਛੋਂ ਦਿੱਲੀ ਦੇ ਤਖ਼ਤ ਉੱਪਰ ਗੁਲਾਮ ਖਾਨਦਾਨ ਦਾ ਰਾਜ ਰਿਹਾ। ਬਾਦਸ਼ਾਹ ਅਲਤਮਸ਼ ਗੁਲਾਮ ਖਾਨਦਾਨ ਦਾ ਪਹਿਲਾ ਰਾਜਾ ਸੀ। ਅਲਤਮਸ਼ ਦੇ ਬਾਅਦ ਗਿਆਸੁਦੀਨ ਬਲਬਨ ਦਿੱਲੀ ਦੇ ਉੱਪਰ 22 ਸਾਲ ਰਾਜ ਕਰਦਾ ਰਿਹਾ। ਉਸ ਤੋਂ ਬਾਅਦ ਜਲਾਲੁਦੀਨ ਅਤੇ ਅਲਾਉਦੀਨ ਖਿਲਜੀ ਪ੍ਰਸਿੱਧ ਬਾਦਸ਼ਾਹ ਹੋਏ।

1320 ਈ: ਵਿਚ ਭਾਰਤ ਉੱਪਰ ਤੁਗਲਕ ਖਾਨਦਾਨ ਦਾ ਰਾਜ ਰਿਹਾ। ਗਿਆਸੁਦੀਨ ਤੁਗਲਕ ਅਤੇ ਉਸਦੇ ਉੱਤਰ ਅਧਿਕਾਰੀਆਂ ਨੇ ਲਗਭਗ 90 ਵਰ੍ਹੇ ਤੱਕ ਭਾਰਤ ਉੱਪਰ ਆਪਣੀ ਹਕੂਮਤ ਚਲਾਈ। 1398 ਈ: ਵਿਚ ਸਮਰਕੰਦ ਦੇ ਹਾਕਮ ਤੈਮੂਰ ਨੇ ਹਮਲਾ ਕਰ ਦਿੱਤਾ। ਇਸ ਹਮਲੇ ਦੌਰਾਨ ਉਸਨੇ ਉੱਤਰੀ ਭਾਰਤ ਵਿਚੋਂ ਲਗਭਗ ਇਕ ਲੱਖ ਤੋਂ ਉੱਪਰ ਲੋਕਾਂ ਨੂੰ ਫੜ ਕੇ ਬੜੀ ਨਿਰਦੈਤਾ ਨਾਲ ਕਤਲ ਕਰ ਦਿੱਤਾ ਸੀ। 1413 ਈ: ਵਿਚ ਆਖਰੀ ਤੁਗਲਕ ਸੁਲਤਾਨ ਦੀ ਮੌਤ ਤੋਂ ਬਾਅਦ 1421 ਈ: ਤੱਕ ਖੁਆਜਾ ਖਿਜਰ ਦਾ ਦਿੱਲੀ ਉੱਪਰ ਕਬਜ਼ਾ ਰਿਹਾ। 1451 ਈ: ਵਿਚ ਬਹਿਲੋਲ ਸ਼ਾਹ ਲੋਧੀ ਨੇ ਦਿੱਲੀ ਦੇ ਤਖ਼ਤ ਉੱਪਰ ਆਪਣਾ ਅਧਿਕਾਰ ਜਮਾ ਲਿਆ, ਸੋ 1526 ਈ: ਤਕ ਲੋਧੀ ਖਾਨਦਾਨ ਦਾ ਦਬਦਬਾ ਚਲਦਾ ਰਿਹਾ। ਪਾਨੀਪਤ ਦੀ ਲੜਾਈ ਵਿਚ ਬਾਬਰ ਨੇ ਲੋਧੀ ਖਾਨਦਾਨ ਨੂੰ ਹਰਾ ਕੇ ਮੁਗਲ ਖਾਨਦਾਨ ਦੀ ਨੀਂਹ ਰੱਖੀ, ਜੋ ਲਗਭਗ ਦੋ ਸੌ ਵਰ੍ਹੇ ਭਾਰਤ ਦੇ ਇਤਿਹਾਸ ਵਿਚ ਛਾਏ ਰਹੇ।

ਜੇਕਰ ਅਸੀਂ ਗਿਆਰਵੀਂ ਸਦੀ ਤੋਂ ਪੰਦਰਵੀਂ ਸਦੀ ਦੇ ਆਰੰਭ ਦੇ ਭਾਰਤ ਦੇ ਰਾਜਨੀਤਿਕ ਇਤਿਹਾਸ ਦਾ ਵਿਸ਼ਲੇਸ਼ਨ ਕਰੀਏ ਤਾਂ ਇਸ ਸਾਰੀ ਉਥਲ-ਪੁਥਲ ਵਿਚੋਂ ਇਹ ਗੱਲ ਉਭਰ ਕੇ ਸਾਹਮਣੇ ਆਉਂਦੀ ਹੈ ਕਿ ਇਸ ਸਮੇਂ ਦੀ ਹਕੂਮਤ ਨੇ ਭਾਰਤੀਆਂ ਉਪਰ ਆਪਣੀ ਪ੍ਰਭੁਸਤਾ ਬਣਾਈ ਰੱਖਣ ਲਈ ਇਥੋਂ ਦੇ ਲੋਕਾਂ, ਖਾਸ ਕਰ ਹਿੰਦੂਆਂ ਉੱਪਰ ਬੇਪਨਾਹ ਜ਼ੁਲਮ ਕੀਤੇ। ਉਨ੍ਹਾਂ ਉਪਰ ਜਜ਼ੀਏ ਵਰਗੇ ਟੈਕਸ ਲਗਾਏ ਅਤੇ ਉਨ੍ਹਾਂ ਨੂੰ ਗੁਲਾਮਾਂ ਵਰਗਾ ਜੀਵਨ ਜਿਊਣ ਲਈ ਮਜ਼ਬੂਰ ਕਰੀ ਰੱਖਿਆ ਗਿਆ। ਭਾਸ਼ਾ, ਧਰਮ, ਸੰਪ੍ਰਦਾਇ ਦੇ ਨਾਂ 'ਤੇ ਕਈ ਪ੍ਰਕਾਰ ਦੇ ਭੇਦ-ਭਾਵ ਪੈਦਾ ਹੋ ਚੁੱਕੇ ਸਨ। ਹਿੰਦੂ ਸਮਾਜ ਅਤੇ ਮੁਸਲਮਾਨ ਹਕੂਮਤ ਦੀ ਟੱਕਰ ਵਿਚੋਂ ਭਾਰਤ ਵਿਚ ਭਗਤੀ ਲਹਿਰ ਦਾ ਆਰੰਭ ਹੁੰਦਾ ਹੈ। ਇਹ ਲਹਿਰ ਇਕ ਤਰ੍ਹਾਂ ਦਾ ਸੁਰੱਖਿਆ ਵਾਲਵ ਸੀ ਜਿਸ ਨੇ ਸਮੇਂ ਦੀ ਹਕੂਮਤ ਦੇ ਸਤਾਏ ਹੋਏ ਲੋਕਾਂ ਲਈ ਇਕ ਉਮੀਦ ਅਤੇ ਜਿਉਣ ਦਾ ਢਾਰਸ ਬੰਨ੍ਹਾਇਆ। ਇਸ ਲਹਿਰ ਨੇ ਭਾਰਤ ਵਿਚ ਗੁਰੂਆਂ ਅਤੇ

* ਖੋਜਾਰਥੀ ਇਤਿਹਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਭਗਤਾਂ ਦੀ ਇਕ ਬਹੁਰੰਗੀ ਲੜੀ ਨੂੰ ਜਨਮ ਦਿੱਤਾ ਜਿਸ ਵਿਚ ਭਗਤ ਨਾਮਦੇਵ, ਭਗਤ ਕਬੀਰ, ਭਗਤ ਰਵਿਦਾਸ, ਭਗਤ ਸਧਨਾ, ਭਗਤ ਬੇਣੀ, ਭਗਤ ਧੰਨਾ, ਭਗਤ ਪੀਪਾ, ਭਗਤ ਸੈਨ ਆਦਿਕ ਅਨੇਕ ਮਹਾਂਪੁਰਖਾਂ ਦਾ ਆਗਮਨ ਹੁੰਦਾ ਹੈ। ਇਨ੍ਹਾਂ ਮਹਾਂਪੁਰਖਾਂ ਦੇ ਪਵਿੱਤਰ ਵਚਨਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਭਾਰਤ ਦੇ ਕੋਨੇ-ਕੋਨੇ ਤੋਂ ਇਕੱਤਰ ਕੀਤਾ ਅਤੇ ਬਾਅਦ ਵਿਚ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਦੇ ਸੰਕਲਨ ਸਮੇਂ ਉਹਨਾਂ ਨੂੰ ਯੋਗ ਸਥਾਨ ਦਿੱਤਾ। ਇਸ ਪ੍ਰਕਾਰ ਇਹਨਾਂ ਮਹਾਨ ਪੁਰਖਾਂ ਦੇ ਪਵਿੱਤਰ ਬੋਲ ਸਦੀਵੀ ਤੌਰ 'ਤੇ ਮਨੁੱਖਤਾ ਲਈ ਚਾਨਣ ਮੁਨਾਰਾ ਹੋ ਗਏ ਹਨ। ਭਗਤ ਰਵਿਦਾਸ ਜੀ ਮੱਧਕਾਲੀਨ ਭਗਤੀ ਪਰੰਪਰਾ ਦੇ ਇਕ ਮਹਾਨ ਭਗਤ ਹੋਏ ਹਨ। ਮੱਧਯੁੱਗ ਦੇ ਧਰਮ ਸਾਧਕਾਂ ਵਿਚ ਆਪ ਦਾ ਵਿਸ਼ੇਸ਼ ਮਹੱਤਵਪੂਰਨ ਸਥਾਨ ਹੈ, ਕਿਉਂਕਿ ਉੱਤਰੀ ਭਾਰਤ ਵਿਚ ਭਗਤੀ ਲਹਿਰ ਦਾ ਵਿਕਾਸ ਕਰਨ ਵਿਚ ਆਪ ਜੀ ਦਾ ਵਿਸ਼ੇਸ਼ ਯੋਗਦਾਨ ਹੈ। ਆਪ ਦੇ ਨਾਂ ਦੇ ਕਈ ਰੂਪ ਪ੍ਰਚਲਿਤ ਹਨ, ਜਿਵੇਂ ਰਵਿਦਾਸ, ਰਹਿਦਾਸ, ਰਹਦਾਸ, ਰੈਦਾਸ, ਰਯਦਾਸ, ਰੁਇਦਾਸ, ਰੋਹਿਦਾਸ, ਰਾਯਦਾਸ ਆਦਿ ਪਰੰਤੂ ਇਹ ਸਾਰੇ ਮੂਲ ਨਾਂ ਰਵਿਦਾਸ ਦੇ ਹੀ ਸਥਾਨ ਭੇਦ ਅਤੇ ਵਿਸ਼ੇਸ਼ ਖੇਤਰੀ ਉਚਾਰਨ ਕਾਰਨ ਭਿੰਨਤਾ ਦੇ ਧਾਰਨੀ ਹਨ। ਇਹ ਮਹਾਂਪੁਰਖ ਹਿੰਦੂ ਸਮਾਜ ਦੇ ਇੰਨੇ ਅਣਗੌਲੇ ਅਤੇ ਉਪੇਖਿਆਤ ਸਮਾਜ ਵਿਚੋਂ ਪ੍ਰਗਟ ਹੋਏ ਸਨ ਕਿ ਇਨ੍ਹਾਂ ਦੇ ਜਨਮ ਅਤੇ ਜੀਵਨ ਦੀਆਂ ਘਟਨਾਵਾਂ ਦਾ ਰਿਕਾਰਡ ਰੱਖਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ। ਇਹੀ ਕਾਰਨ ਹੈ ਕਿ ਉਸ ਸਮੇਂ ਦੇ ਭਗਤਾਂ ਦੇ ਜੀਵਨ ਵੇਰਵੇ ਅਤੇ ਜਨਮ ਮਿਤੀਆਂ ਸੰਬੰਧੀ ਵਿਦਵਾਨਾਂ ਵਿਚ ਮਤਭੇਦ ਬਣਿਆ ਰਿਹਾ ਹੈ। ਭਗਤ ਰਵਿਦਾਸ ਦਾ ਜਨਮ ਨਵੀਨਤਮ ਖੋਜ ਅਨੁਸਾਰ (ਕਾਸ਼ੀ) ਦੇ ਨੇੜੇ ਲਹਿਰਤਾਰਾ ਤਲਾਬ ਦੇ ਆਸ-ਪਾਸ ਹੋਇਆ ਸੀ, ਜਿਥੇ ਹੁਣ ਮੁੰਡੂਆਡੀਹ ਨਾਂ ਦਾ ਪਿੰਡ ਵਸਦਾ ਹੈ। ਆਪ ਦੇ ਪਿਤਾ ਦਾ ਨਾਂ ਰਾਘਵ ਅਤੇ ਮਾਤਾ ਦਾ ਨਾਂ ਘਰਬਿਨੀਆ ਸੀ। ਸੰਪਰਦਾਇ ਵਿਦਵਾਨਾਂ ਅਨੁਸਾਰ ਆਪ ਦਾ ਜਨਮ ਸੰਨ 1376 ਈ: ਵਿਚ ਹੋਇਆ ਮੰਨਿਆ ਗਿਆ ਹੈ। ਇਸ ਸੰਬੰਧ ਵਿਚ ਆਚਾਰੀਯ ਪ੍ਰਿਥੀ ਸਿੰਘ ਆਜ਼ਾਦ ਰਵਿਦਾਸ ਦਰਸ਼ਨ ਵਿਚ ਲਿਖਦੇ ਹਨ :-

> ਚੌਦਹ ਸੈ ਤੈਤੀਸ ਕੀ ਮਾਘ ਸੁਦੀ ਪੰਦਰਾਸ।
> ਦੁਖੀਓ ਕੇ ਕਲਿਯਾਨ ਹਿਤ ਪ੍ਰਗਟੇ ਸ੍ਰੀ ਰਵਿਦਾਸ॥

ਡਾ. ਰਤਨ ਸਿੰਘ ਜੱਗੀ ਸਿੱਖ ਪੰਥ ਵਿਸ਼ਵਕੋਸ਼ ਵਿਚ ਆਪ ਦੇ ਜਨਮ ਦੀ ਮਿਤੀ 1376 ਈ: ਅਤੇ ਦੇਹਾਂਤ ਦਾ ਸਮਾਂ 1491 ਲਿਖਦੇ ਹਨ। ਆਪ ਦਾ ਜਨਮ ਪੱਛੜੀ ਜਾਤੀ ਚਮਾਰ ਵਿਚ ਹੋਇਆ। ਇਸ ਤੱਤ ਦੀ ਪੁਸ਼ਟੀ ਨਾ ਕੇਵਲ ਬਾਹਰਲੀਆਂ ਗਵਾਹੀਆਂ ਤੋਂ ਹੀ ਹੁੰਦੀ ਹੈ ਸਗੋਂ ਆਪ ਨੇ ਬਾਣੀ ਵਿਚ ਖੁਦ ਵੀ ਮੰਨਿਆ ਹੈ ਕਿ ਉਹ ਕੁੱਲ ਪਰੰਪਰਾ ਤੋਂ ਚਮਾਰ ਸਨ ਅਤੇ ਮਰੇ ਹੋਏ ਡੰਗਰਾਂ ਪਸ਼ੂਆਂ ਨੂੰ ਢੋਣਾ ਅਤੇ ਉਹਨਾਂ ਦੀ ਚਮੜੀ ਉਤਾਰਨਾ ਉਨ੍ਹਾਂ ਦਾ ਕਰਮ ਸੀ :

> ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥
> ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥੫॥੬॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 659)

> ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 1293)

ਆਪ ਦੀ ਕੁਲ-ਪਰੰਪਰਾ ਅਤੇ ਕਿੱਤੇ ਨੂੰ ਮੁੱਖ ਰਖਦਿਆਂ ਇਹ ਅੰਦਾਜ਼ਾ ਸਹਿਜੇ ਹੀ ਲਗਾਇਆ ਜਾ ਸਕਦਾ ਹੈ ਕਿ ਆਪ ਨੇ ਕਿਸੇ ਪਾਠਸ਼ਾਲਾ ਤੋਂ ਵਿੱਦਿਆ ਗ੍ਰਹਿਣ ਨਹੀਂ ਸੀ ਕੀਤੀ ਅਤੇ ਭਗਤ ਕਬੀਰ ਵਾਂਗ ਆਪ ਵੀ ਅਨਪੜ੍ਹ ਸਨ। ਬਚਪਨ ਤੋਂ ਆਪ ਦੀ ਰੁਚੀ ਭਗਤੀ ਵਲ ਸੀ ਅਤੇ ਸਤਿਸੰਗਤ ਕਰਨ ਨਾਲ ਇਹ ਹੋਰ ਪ੍ਰਬਲ ਹੁੰਦੀ ਗਈ। ਭਗਤੀ ਭਾਵ ਵਾਲੇ ਪ੍ਰਵਚਨਾਂ ਨੂੰ ਸੁਣ ਸੁਣਾ ਕੇ ਅਤੇ ਸੰਤਾਂ ਮਹਾਂਪੁਰਸ਼ਾਂ ਦੀਆਂ ਮੰਡਲੀਆਂ ਵਿਚ ਹੁੰਦੀ ਅਧਿਆਤਮਿਕ ਚਰਚਾ ਤੋਂ ਲਾਭ ਉਠਾ ਕੇ ਅਧਿਆਤਮਿਕ ਵਿੱਦਿਆ ਵਿਚ ਆਪਣੇ ਆਪ ਨੂੰ ਨਿਪੁੰਨ ਕਰ ਲਿਆ ਸੀ। ਆਪਣੇ ਗਿਆਨ ਦੇ ਆਧਾਰ 'ਤੇ ਉਨ੍ਹਾਂ

ਵੱਡੇ ਤੋਂ ਵੱਡੇ ਪੰਡਿਤਾਂ ਨੂੰ ਨਿਰਉੱਤਰ ਕਰ ਦਿੱਤਾ, ਨਤੀਜੇ ਵਜੋਂ ਅਧਿਆਤਮਿਕ ਪੱਖੋਂ ਆਪ ਦਾ ਪ੍ਰਭਾਵ ਦਿਨੋਂ-ਦਿਨ ਵਧਦਾ ਗਿਆ ਜਿਸ ਦਾ ਮੂਲ ਕਾਰਨ ਉਨ੍ਹਾਂ ਨਾਮ ਆਰਾਧਨਾ ਨੂੰ ਮੰਨਿਆ। ਆਪ ਦਾ ਮਨ ਹਮੇਸ਼ਾਂ ਹਰਿਨਾਮ ਸਿਮਰਨ ਵਿਚ ਲੀਨ ਰਹਿੰਦਾ। ਨਿਰਧਨ ਹੁੰਦਿਆਂ ਹੋਇਆਂ ਵੀ ਲੋੜਵੰਦਾਂ ਦੀ ਸੇਵਾ ਕਰਨਾ ਆਪਣਾ ਪਰਮ ਧਰਮ ਸਮਝਦੇ ਸਨ। ਆਪ ਦਾ ਅਜਿਹਾ ਵਿਵਹਾਰ ਪਿਤਾ ਲਈ ਫਿਕਰ ਦਾ ਕਾਰਨ ਬਣਨ ਲੱਗਿਆ। ਪੁੱਤਰ ਨੂੰ ਸੰਸਾਰਿਕਤਾ ਵਿਚ ਪਾਉਣ ਲਈ ਪਿਤਾ ਨੇ ਆਪ ਦਾ ਵਿਆਹ 'ਲੋਨਾ' ਨਾਲ ਕਰ ਦਿੱਤਾ ਤਾਂ ਜੋ ਗ੍ਰਹਿਸਥੀ ਹੋ ਕੇ ਘਰਬਾਰ ਵਸਾਵੇ ਪਰੰਤੂ ਅਜਿਹੀਆਂ ਬੰਦਿਸ਼ਾਂ ਵੀ ਉਨ੍ਹਾਂ ਨੂੰ ਭਗਤੀ ਭਾਵਨਾ ਤੋਂ ਪਾਸੇ ਨਾ ਕਰ ਸਕੀਆਂ। ਅੰਤ ਪਿਤਾ ਨੇ ਆਪ ਨੂੰ ਵੱਖ ਕਰ ਦਿੱਤਾ ਤਾਂ ਜੋ ਪਰਿਵਾਰ ਦੀ ਜ਼ਿੰਮੇਵਾਰੀ ਆਪ ਨੂੰ ਉਨ੍ਹਾਂ ਰਾਹਾਂ ਤੋਂ ਮੋੜ ਲਵੇ ਪਰੰਤੂ ਭਗਤ ਰਵਿਦਾਸ ਤਾਂ ਪਰਮਾਤਮਾ ਨਾਲ ਆਪਣੀ ਲਿਵ ਜੋੜ ਚੁੱਕੇ ਸਨ, ਫਿਰ ਅਜਿਹੇ ਭਗਤਾਂ ਦੇ ਰਾਹਾਂ ਵਿਚ ਭਾਵੇਂ ਕਿੰਨੀਆਂ ਹੀ ਰੁਕਾਵਟਾਂ ਕਿਉਂ ਨਾ ਆਉਣ, ਉਹ ਨਿਰੰਤਰ ਚੱਲਦੇ ਰਹਿੰਦੇ ਹਨ ਅਤੇ ਖੁਦ ਪਰਮਾਤਮਾ ਵੀ ਅਜਿਹੇ ਭਗਤਾਂ ਦੀ ਰੱਖਿਆ ਲਈ ਬਹੁੜਦੇ ਹਨ, ਅਜਿਹਾ ਹੁੰਦਾ ਆਇਆ ਹੈ।

ਆਪ ਦੀ ਭਗਤੀ ਸਾਧਨਾ ਅਤੇ ਲੋਕਾਂ ਉਪਰ ਹੋ ਰਹੇ ਪ੍ਰਭਾਵ ਕਾਰਨ ਕਾਸ਼ੀ ਦੇ ਬ੍ਰਾਹਮਣਾਂ ਨੂੰ ਆਪਣੀ ਪ੍ਰਭੁਤਾ ਘਟਦੀ ਨਜ਼ਰ ਆਉਣ ਲੱਗੀ। ਆਪ ਦੇ ਖਿਲਾਫ ਕਈ ਪ੍ਰਕਾਰ ਦੀਆਂ ਸਾਜਿਸ਼ਾਂ ਹੋਈਆਂ ਪਰ ਆਪ ਆਪਣੇ ਦਲੀਲਮਈ ਵਿਚਾਰਾਂ ਸਦਕਾ ਹਮੇਸ਼ਾਂ ਵਿਰੋਧੀਆਂ ਨੂੰ ਮਾਤ ਦਿੰਦੇ ਰਹੇ। ਹੌਲੀ-ਹੌਲੀ ਭਗਤ ਰਵਿਦਾਸ ਦੀ ਪ੍ਰਸਿੱਧੀ ਦੂਰ ਦੁਰਾਡੇ ਪਹੁੰਚ ਗਈ। ਭਗਤ ਧੰਨਾ, ਭੱਟ ਕਲਸਹਾਰ, ਭਗਤ ਕਬੀਰ ਅਤੇ ਮੀਰਾਂਬਾਈ ਦੀਆਂ ਰਚਨਾਵਾਂ ਵਿਚ ਵੀ ਰਵਿਦਾਸ ਦੀ ਮਹਿਮਾ ਦਾ ਬਖਾਣ ਉਪਲੱਬਧ ਹੈ। ਗੁਰੂ ਨਾਨਕ ਦੇਵ ਜੀ ਨੇ ਆਪ ਦਾ ਨਾਂ ਆਪਣੀ ਬਾਣੀ ਵਿਚ ਬੜੇ ਆਦਰ ਭਾਵ ਨਾਲ ਲਿਆ ਹੈ। ਗੁਰੂ ਰਾਮਦਾਸ ਜੀ ਆਪ ਸੰਬੰਧੀ ਵਿਖਿਆਨ ਇਉਂ ਕਰਦੇ ਹਨ।

ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥੨॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 733)

## ਬਾਣੀ ਰਚਨਾ

ਭਗਤ ਰਵਿਦਾਸ ਜੀ ਨੇ ਕੁਝ ਰਚਨਾ ਸਾਖੀਆਂ, ਦੋਹਿਆਂ ਦੇ ਰੂਪ ਵਿਚ, ਇਕ ਪਚੀਸੀ ਅਤੇ ਲਗਭਗ 80 ਸ਼ਬਦ ਆਪ ਦੇ ਨਾਂ ਹੇਠ ਵੱਖ-ਵੱਖ ਹੱਥ ਲਿਖਤਾਂ ਅਤੇ ਪੁਸਤਕਾਂ ਵਿਚ ਪ੍ਰਾਪਤ ਹੁੰਦੇ ਹਨ, ਪਰੰਤੂ ਪ੍ਰਮਾਣਿਕ ਦ੍ਰਿਸ਼ਟੀ ਤੋਂ ਆਪ ਦੇ 40 ਸ਼ਬਦ ਹਨ ਜੋ ਆਦਿ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਸੰਕਲਨ ਕੀਤੇ ਹਨ। ਆਪ ਦੀ ਇਸ ਰਚਨਾ ਦਾ ਪ੍ਰਚਾਰ ਪੰਜਾਬ ਵਿਚ ਹੋ ਸਕਿਆ ਅਤੇ ਇਸ ਦਾ ਪੰਜਾਬੀ ਜਨ-ਜੀਵਨ ਅਤੇ ਸਭਿਆਚਾਰ ਉਪਰ ਅਸਰ ਦੇਖਿਆ ਜਾ ਸਕਦਾ ਹੈ। ਰਾਗ ਕਰਮ ਅਨੁਸਾਰ ਆਪ ਦੀ ਰਚਨਾ ਦਾ ਵੇਰਵਾ ਇਸ ਪ੍ਰਕਾਰ ਹੈ :-

1. ਰਾਗ ਸਿਰੀ - 1
2. ਰਾਗ ਗਉੜੀ - 5
3. ਰਾਗ ਆਸਾ - 6
4. ਰਾਗ ਗੂਜਰੀ - 1
5. ਰਾਗ ਸੋਰਠਿ - 7
6. ਰਾਗ ਧਨਾਸਰੀ - 3
7. ਰਾਗ ਜੈਤਸਰੀ - 1
8. ਰਾਗ ਸੂਹੀ - 3
9. ਰਾਗ ਬਿਲਾਵਲ - 2
10. ਰਾਗ ਗੋਂਡ - 2
11. ਰਾਗ ਰਾਮਕਲੀ - 1
12. ਰਾਗ ਮਾਰੂ - 2
13. ਰਾਗ ਕੇਦਾਰਾ - 1
14. ਰਾਗ ਭੈਰਉ - 1
15. ਰਾਗ ਬਸੰਤ - 1
16. ਰਾਗ ਮਲਾਰ - 3

ਕੁੱਲ ਜੋੜ = 40

ਭਗਤ ਰਵਿਦਾਸ ਦੇ ਆਦਿ ਗ੍ਰੰਥ ਵਿਚ ਦਰਜ ਇਨ੍ਹਾਂ 40 ਸ਼ਬਦਾਂ ਦੇ ਆਧਾਰ 'ਤੇ ਅਸੀਂ

ਭਗਤ ਰਵਿਦਾਸ ਦੀ ਵਿਚਾਰਧਾਰਾ ਜਾਨਣ ਦੀ ਕੋਸ਼ਿਸ਼ ਕਰਾਂਗੇ।

ਭਗਤ ਰਵਿਦਾਸ ਇਕ ਉਦਾਰ ਰਹੱਸਵਾਦੀ ਸਾਧਕ ਸਨ। ਆਪ ਦਾ ਜਨਮ ਉਸ ਸਮੇਂ ਦੀਆਂ ਧਾਰਮਿਕ ਅਤੇ ਸਮਾਜਿਕ ਪਰਿਸਥਿਤੀਆਂ ਦੀ ਕੁੱਖ ਵਿਚੋਂ ਹੋਇਆ ਸੀ। ਉਹ ਆਪਣੇ ਅਤੀਤ ਅਤੇ ਚੌਗਿਰਦੇ ਨੂੰ ਨਕਾਰਦੇ ਨਹੀਂ ਸੀ ਪਰੰਤੂ ਉਸ ਦੇ ਉਸੇ ਰੂਪ ਜਾਂ ਰੂੜ੍ਹ ਸਰੂਪ ਨਾਲ ਸਮਝੌਤਾ ਕਰਨ ਲਈ ਵੀ ਤਿਆਰ ਨਹੀਂ ਸਨ ਕਿਉਂਕਿ ਉਹ ਕੀਮਤਾਂ ਯੁੱਗ ਦੀਆਂ ਹਾਣੀ ਨਹੀਂ ਰਹੀਆਂ ਸਨ। ਉਨ੍ਹਾਂ ਨੇ ਪੁਰਾਤਨਤਾ ਦੇ ਉਸਾਰੂ ਤੱਤਾਂ ਨੂੰ ਆਤਮਸਾਤ ਕਰਕੇ ਅਤੇ ਅਨੁਭਵ ਦੀ ਚਾਸ਼ਨੀ ਚੜ੍ਹਾ ਕੇ ਭਾਰਤੀ ਸੱਭਿਆਚਾਰ ਦੇ ਸੰਜੀਵ ਅੰਸ਼ਾਂ ਦੀ ਪੁਨਰ ਸਥਾਪਨਾ ਕੀਤੀ। ਆਪ ਦੀ ਬਾਣੀ ਵਿਚ ਅਨੇਕ ਮਤ-ਮਤਾਂਦਰਾਂ ਦੇ ਅੰਸ਼ ਕਿਸੇ ਨਾ ਕਿਸੇ ਰੂਪ ਵਿਚ ਮਿਲ ਜਾਂਦੇ ਹਨ ਪਰੰਤੂ ਉਨ੍ਹਾਂ ਨੇ ਕਿਸੇ ਇਕ ਦਰਸ਼ਨ ਪੱਧਤੀ ਨੂੰ ਆਪਣੀ ਪੂਰਣਤਾ ਵਿਚ ਪ੍ਰਵਾਨ ਨਹੀਂ ਕੀਤਾ ਅਤੇ ਨਾ ਹੀ ਕਿਸੇ ਨਵੇਂ ਦਰਸ਼ਨ ਨੂੰ ਜਨਮ ਦਿੱਤਾ। ਉਨ੍ਹਾਂ ਦਾ ਇਕੋ ਇਕ ਉਦੇਸ਼ ਮਨੁੱਖਤਾ ਦਾ ਕਲਿਆਣ ਕਰਨਾ ਸੀ। ਇਸ ਲਈ ਉਨ੍ਹਾਂ ਨੇ ਜਿਨ੍ਹਾਂ ਜੀਵਨ ਮੁੱਲਾਂ ਉੱਪਰ ਵਧੇਰੇ ਬਲ ਦਿੱਤਾ ਉਹ ਅਸਲ ਵਿਚ ਮਾਨਵ-ਧਰਮ ਦੀ ਸਥਾਪਨਾ ਕਰਨ ਵਾਲੇ ਸਨ। ਪ੍ਰਭੂ-ਭਗਤੀ ਦੇ ਆਵੇਸ਼ ਵਿਚ ਉਨ੍ਹਾਂ ਦੇ ਧੁਰ ਅੰਦਰੋਂ ਜੋ ਸ਼ਬਦ ਨਿਕਲੇ, ਉਨ੍ਹਾਂ ਨੇ ਜਿਗਿਆਸੂਆਂ ਨੂੰ ਕੀਲ ਲਿਆ ਜਿਸ ਦੇ ਫਲਸਰੂਪ ਉਨ੍ਹਾਂ ਦਾ ਧਾਰਮਿਕ ਤੇ ਸਮਾਜਿਕ ਜੀਵਨ ਹੀ ਬਦਲ ਗਿਆ। ਆਪ ਅਨੁਸਾਰ ਵਿਅਕਤੀ ਅਤੇ ਪਰਮਾਤਮਾ ਵਿਚਕਾਰ ਕੋਈ ਭੇਦ ਜਾਂ ਅੰਤਰ ਨਹੀਂ ਹੈ। ਜਿਵੇਂ ਸੋਨਾ (ਧਾਤੂ) ਅਤੇ ਉਸ ਤੋਂ ਬਣੇ ਗਹਿਣਿਆਂ ਵਿਚ ਕੋਈ ਫਰਕ ਨਹੀਂ, ਜਾਂ ਪਾਣੀ ਅਤੇ ਉਸ ਤੋਂ ਪੈਦਾ ਹੋਈਆਂ ਲਹਿਰਾਂ ਵਿਚ ਕੋਈ ਭੇਦ ਨਹੀਂ। ਇਵੇਂ ਹੀ ਵਿਅਕਤੀ ਅਤੇ ਪਰਮਾਤਮਾ ਮੂਲ ਰੂਪ ਵਿਚ ਇਕ ਹੀ ਹਨ। ਅਵਿਅਕਤ ਪਰਮਾਤਮਾ ਦਾ ਵਿਅਕਤ ਰੂਪ ਹੀ ਵਿਅਕਤੀ ਹੈ। ਇਨ੍ਹਾਂ ਦੋਹਾਂ ਵਿਚ ਅੰਤਰ ਕਿਵੇਂ ਹੋ ਸਕਦਾ ਹੈ :

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥
ਕਨਕ ਕਟਿਕ ਜਲ ਤਰੰਗ ਜੈਸਾ ॥੧॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 93)

ਉਹ ਆਪਣੇ ਆਪ ਨੂੰ ਪੂਰੀ ਤਰ੍ਹਾਂ ਪ੍ਰਭੂ ਚਰਨਾਂ ਵਿਚ ਸਮਰਪਿਤ ਕਰ ਦਿੰਦੇ ਹਨ। ਉਨ੍ਹਾਂ ਨੇ ਆਪਣੇ ਆਪ ਨੂੰ ਏਨਾ ਨਿਮਰ ਬਣਾ ਲਿਆ ਸੀ ਕਿ ਉਹ ਆਪਣੇ ਸਵੈ ਦਾ ਵਰਨਣ 'ਭਗਤ' ਜਾਂ 'ਜਨ' (ਦਾਸ) ਵਜੋਂ ਹੀ ਕਰਦੇ ਹਨ। ਉਨ੍ਹਾਂ ਦਾ ਅਜਿਹਾ ਰੂਪ ਬਾਣੀ ਵਿਚ ਦੇਖਿਆ ਜਾ ਸਕਦਾ ਹੈ :-

ਰਾਮ ਗੁਸਾਈਆ ਜੀਅ ਕੇ ਜੀਵਨਾ ॥
ਮੋਹਿ ਨਾ ਬਿਸਾਰਹੁ ਮੈ ਜਨੁ ਤੇਰਾ ॥੧॥ ਰਹਾਉ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 345)

ਭਗਤ ਰਵਿਦਾਸ ਜੀ ਨੇ ਆਪਣੀ ਰਚਨਾ ਵਿਚ ਇਹ ਸੁਨੇਹਾ ਮਾਨਵਤਾ ਨੂੰ ਦਿੱਤਾ ਕਿ ਇਕ ਨਿਰਾਕਾਰ ਪਰਮ ਸ਼ਕਤੀ ਮਨੁੱਖ ਤੋਂ ਬਾਹਰ ਨਹੀਂ ਸਗੋਂ ਉਸ ਦੇ ਅੰਤਰੀਵ ਵਸਦੀ ਹੈ। ਹਿੰਦੂ ਧਰਮ ਦਾ ਬਹੁਦੇਵਵਾਦ ਮਨੁੱਖ ਦੇ ਅੰਦਰ ਨਹੀਂ ਸਗੋਂ ਬਾਹਰ ਵਸਦਾ ਰਿਹਾ ਹੈ। ਆਪ ਨੇ ਮਹਿਸੂਸ ਕੀਤਾ ਕਿ ਉਹ ਪਰਮ ਸ਼ਕਤੀ ਮਨੁੱਖ ਤੋਂ ਕੋਈ ਵੱਖਰੀ ਸ਼ਕਤੀ ਨਹੀਂ ਹੈ। ਮਨੁੱਖ ਜਦੋਂ ਤਕ ਇਸ ਦੀ ਪਛਾਣ ਨਹੀਂ ਕਰ ਲੈਂਦਾ, ਉਦੋਂ ਤੱਕ ਨਾ ਹੀ ਮਨੁੱਖੀ ਜੀਵਨ ਦੀ ਕੋਈ ਸਾਰਥਿਕਤਾ ਹੈ ਅਤੇ ਨਾ ਹੀ ਪਰਮ ਸ਼ਕਤੀ ਦੀ। ਬੇਸ਼ਕ ਇਹ ਭੇਦ ਪਾਉਣਾ ਮੁਸ਼ਕਿਲ ਹੈ ਪਰੰਤੂ ਅਧਿਆਤਮਿਕ ਸਾਧਨਾ ਵਿਚ ਲੀਨ ਹੋ ਕੇ ਇਹ ਭੇਦ ਪਾਇਆ ਜਾ ਸਕਦਾ ਹੈ। ਪਰਮਾਤਮਾ ਅਤੇ ਮਨੁੱਖ ਦੇ ਮਿਲਾਪ ਵਿਚ ਮਾਇਆ ਦਾ ਜਾਲ ਸਭ ਤੋਂ ਵੱਡੀ ਰੁਕਾਵਟ ਬਣਦਾ ਹੈ। ਮਾਇਆ ਮਨੁੱਖ ਦੀ ਬੁੱਧੀ ਨੂੰ ਮਲੀਨ ਕਰ ਦਿੰਦੀ ਹੈ ਜਿਸ ਕਾਰਨ ਮਨੁੱਖ ਨੂੰ ਆਪਣੇ ਅੰਦਰ ਵਸਦੇ ਪ੍ਰਭੂ ਦਾ ਬੋਧ ਨਹੀਂ ਹੁੰਦਾ ਪਰੰਤੂ ਜੋ ਮਨੁੱਖ ਵਿਵੇਕ ਦੁਆਰਾ ਇਸ ਨੂੰ ਪਛਾਣ ਲੈਂਦਾ ਹੈ, ਉਹ ਇਸ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋ ਜਾਂਦਾ ਹੈ। ਭਗਤ ਰਵਿਦਾਸ ਜੀ ਮਾਇਆ ਪ੍ਰਤੀ ਮਨੁੱਖ ਦੇ ਆਕਰਸ਼ਣ ਨੂੰ ਭਰਮ ਕਹਿੰਦੇ ਹਨ। ਮਾਇਆ ਇਕੱਠੀ ਕਰਨ ਦੀ ਲਾਲਸਾ

ਵਿਚ ਡੁੱਬੇ ਵਿਅਕਤੀ ਦਾ ਚਿਤਰਣ ਉਹ ਬਹੁਤ ਖੂਬਸੂਰਤ ਢੰਗ ਨਾਲ ਪੇਸ਼ ਕਰਦੇ ਹਨ :-

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥੧॥ ਰਹਾਉ ॥
ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥
ਮਾਇਆ ਗਈ ਤਬ ਰੋਵਨੁ ਲਗਤੁ ਹੈ ॥੧॥
(ਗੁਰੂ ਗ੍ਰੰਥ ਸਾਹਿਬ, ਪੰਨਾ 487)

ਰਵਿਦਾਸ ਜੀ ਮਾਇਆ ਦੇ ਨਾਲ ਹਉਮੈਂ ਨੂੰ ਵੀ ਪ੍ਰਭੂ ਵਿਛੋੜੇ ਦਾ ਕਾਰਨ ਮੰਨਦੇ ਹਨ। ਮਨੁੱਖ ਜਦੋਂ ਮਾਇਆ ਪ੍ਰਾਪਤੀ ਦੇ ਚੱਕਰਾਂ ਵਿਚ ਪੈਂਦਾ ਹੈ ਤਾਂ ਹਉਮੈ ਵੀ ਉਸ ਨੂੰ ਆਪਣਾ ਸ਼ਿਕਾਰ ਬਣਾ ਲੈਂਦੀ ਹੈ। ਜਦੋਂ ਹਉਮੈਂ ਦਾ ਮਨੁੱਖ ਦੇ ਅੰਦਰ ਵਾਸਾ ਹੋ ਗਿਆ ਫਿਰ ਪਰਮਾਤਮਾ ਦੀ ਪ੍ਰਾਪਤੀ ਸੰਭਵ ਨਹੀਂ ਹੁੰਦੀ। ਇਸੇ ਲਈ ਗੁਰਬਾਣੀ ਵਿਚ ਇਸ ਹਉਮੈਂ ਨੂੰ ਦੀਰਘ ਰੋਗ ਵੀ ਕਿਹਾ ਗਿਆ ਹੈ।

ਰਵਿਦਾਸ ਜੀ ਲਿਖਦੇ ਹਨ :-

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥੧॥
ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥
ਜੈਸਾ ਮਾਨੀਐ ਹੋਇ ਨ ਤੈਸਾ ॥੧॥ ਰਹਾਉ ॥ (ਗੁਰੂ ਗ੍ਰੰਥ ਸਾਹਿਬ, ਪੰਨਾ 657)

ਇਹ ਸੰਸਾਰ ਮਨੁੱਖ ਲਈ ਕਰਮ ਭੂਮੀ ਹੈ ਅਤੇ ਕਰਮ ਰਾਹੀਂ ਹੀ ਮਨੁੱਖ ਚੰਗਾ ਜਾਂ ਮਾੜਾ ਬਣਦਾ ਹੈ। ਇਹ ਜਾਣਦੇ ਸਮਝਦੇ ਹੋਏ ਵੀ ਕਿ ਸਭ ਨੇ ਅੰਤ ਨੂੰ ਮਿੱਟੀ ਵਿਚ ਮਿਲ ਜਾਣਾ ਹੈ, ਮਨੁੱਖ ਇਸ ਦੁਨੀਆਂ ਦੀ ਚਕਾਚੌਂਧ ਵਿਚ ਗੁਆਚਿਆ ਰਹਿੰਦਾ ਹੈ। ਹੋਰ ਧਨ ਪ੍ਰਾਪਤੀ ਦਾ ਲਾਲਚ, ਉੱਚੇ ਅਹੁਦਿਆਂ, ਪਦਵੀਆਂ ਦੀ ਲਾਲਸਾ, ਮਨੁੱਖ ਨੂੰ ਅਜਿਹੇ ਭਰਮ ਜਾਲ ਵਿਚ ਉਲਝਾ ਦਿੰਦੀ ਹੈ ਕਿ ਮਨੁੱਖ ਆਪਣਾ ਦੁਰਲਭ ਜੀਵਨ ਇਸ ਨਾਸ਼ਮਾਨ ਪ੍ਰਾਪਤੀਆਂ ਮਗਰ ਵਿਅਰਥ ਗੁਆ ਦਿੰਦਾ ਹੈ। ਆਪਣੇ ਇਕ ਸ਼ਬਦ ਵਿਚ ਉਹ ਮਨੁੱਖੀ ਜੀਵਨ ਦੀ ਨਾਸ਼ਮਾਨਤਾ ਨੂੰ ਦ੍ਰਿੜ੍ਹ ਕਰਵਾਉਂਦੇ ਹੋਏ ਲਿਖਦੇ ਹਨ :-

ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥੧॥
ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥
ਜੈਸੇ ਤਰਵਰ ਪੰਖਿ ਬਸੇਰਾ ॥੧॥ ਰਹਾਉ ॥
ਰਾਖਹੁ ਕੰਧ ਉਸਾਰਹੁ ਨੀਵਾਂ ॥
ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥
ਬੰਕੇ ਬਾਲ ਪਾਗ ਸਿਰਿ ਡੇਰੀ ॥
ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥੩॥
ਊਚੇ ਮੰਦਰ ਸੁੰਦਰ ਨਾਰੀ ॥
ਰਾਮ ਨਾਮ ਬਿਨੁ ਬਾਜੀ ਹਾਰੀ ॥੪॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 659)

ਸਾਧ ਸੰਗਤਿ ਇਕ ਅਜਿਹਾ ਅਧਿਆਤਮੀ ਮਾਹੌਲ ਹੈ, ਜਿੱਥੇ ਮਾਨਸਿਕ ਵਿਕਾਰ ਦਬ ਜਾਂਦੇ ਹਨ, ਅੰਧਕਾਰਮਈ ਮਨ ਪ੍ਰਕਾਸ਼ਮਈ ਮਨ ਦੇ ਸਾਹਮਣੇ ਹਾਰ ਮੰਨ ਲੈਂਦਾ ਹੈ। ਪ੍ਰੇਮ ਭਗਤੀ ਦੀ ਇਸ ਵਿਧੀ ਨੂੰ ਆਪ ਨੇ ਨਾਮ ਸਿਮਰਨ ਦਾ ਨਾਂ ਦਿੱਤਾ ਹੈ। ਨਾਮ ਸਿਮਰਨ ਸਾਧਨਾ ਦੀ ਉਹ ਪ੍ਰਕਿਰਿਆ ਹੈ, ਜਿਸ ਵਿਚ ਮਨੁੱਖ ਅਭਿਆਸ ਦੁਆਰਾ ਪਰਮਾਤਮਾ ਨਾਲ ਆਪਣੀ ਲਿਵ ਲਗਾ ਲੈਂਦਾ ਹੈ। ਸੰਸਾਰ ਦੇ ਕਰਮ ਕਰਦਾ ਹੋਇਆ ਵੀ ਉਹ ਈਸ਼ਵਰੀ ਧੁਰੇ ਨਾਲ ਸੁਰਤਿ ਜੋੜੀ ਰੱਖਦਾ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਨਿਰੰਤਰ ਗੂੰਜਣ ਵਾਲੀਆਂ ਧੁਨੀਆਂ ਆਪ ਦੀ ਅਖੌਤੀ ਨੀਵੀਂ ਜਾਤ ਬਾਰੇ ਆਤਮ-ਸਵੀਕ੍ਰਿਤੀ ਦੇ ਭਾਵ ਹਨ। ਉਹ ਆਪਣੇ ਆਪ ਨੂੰ ਚਮਾਰ, ਚਮਰੇਟਾ, ਮਰੇ ਹੋਏ ਪਸ਼ੂ ਢੋਣ ਵਾਲਾ, ਜੁੱਤੀਆਂ ਗੰਢਣ ਵਾਲਾ ਆਦਿ ਵਿਸੇਸ਼ਣਾਂ ਨਾਲ ਪੇਸ਼ ਕਰਦੇ ਹਨ। ਉਨ੍ਹਾਂ ਆਪਣੀ ਬਾਣੀ ਵਿਚ ਡਟ ਕੇ ਮੰਨਿਆ ਹੈ ਕਿ ਉਨ੍ਹਾਂ ਦੀ ਜਾਤਿ-ਪਾਤਿ ਨੀਵੀਂ ਸੀ — ਮੇਰੀ ਜਾਤਿ ਕਮੀਨੀ ਪਾਤਿ ਕਮੀਨੀ ਓਛਾ ਜਨਮੁ ਹਮਾਰਾ ॥ ਸਮਾਜਿਕ ਤੌਰ 'ਤੇ ਕਿਸੇ ਜਾਤ ਵਿਸ਼ੇਸ਼ ਦਾ ਉੱਚੀ ਜਾਂ ਨੀਵੀਂ ਹੋਣਾ ਕਿਸੇ ਖੇਤਰੀ ਪ੍ਰਸੰਗ ਵਿਚ ਤਾਂ ਅਰਥ ਪੂਰਨ ਹੋ ਸਕਦਾ ਹੈ ਪਰੰਤੂ ਜਿਉਂ ਹੀ ਇਹ ਸੀਮਾਵਾਂ ਕਿਸੇ ਬ੍ਰਹਿਮੰਡਕ ਪਰਿਵੇਸ਼ ਵਿਚ ਸ਼ਾਮਲ ਹੁੰਦੀਆਂ ਹਨ ਤਾਂ ਭਰਮ ਦੇ ਧੂੰਏ ਵਾਂਗ ਗੁਆਚ ਜਾਂਦੀਆਂ ਹਨ। ਕਿਉਂਕਿ ਜਾਤ ਕੋਈ ਵੀ ਹੋਵੇ, ਪਰਮਾਤਮਾ ਦੇ ਭਜਨ ਨਾਲ ਉਹ ਪਵਿੱਤਰ ਹੋ ਜਾਂਦੀ ਹੈ। ਭਗਤ ਰਵਿਦਾਸ ਜੀ ਨੇ ਇਸ ਸੱਚ ਨੂੰ ਅਧਿਆਤਮਿਕ ਮੁਹਾਵਰੇ ਵਿਚ ਪੇਸ਼ ਕੀਤਾ ਹੈ। ਅੱਜ ਦੇ ਇਕੀਵੀਂ ਸਦੀ ਦੇ ਪ੍ਰਸੰਗ ਵਿਚ ਜਾਤ-ਪਾਤ ਦੇ ਆਧਾਰ 'ਤੇ ਵਰਗੀਕਰਣ ਇਕ ਹਾਸੋ ਹੀਣੀ ਗੱਲ ਜਾਪਦੀ ਹੈ। ਮਨੁੱਖ ਦੇ ਇਰਾਦਿਆਂ ਅਤੇ ਉਪਲੱਬਧੀਆਂ ਦੀ ਪੂਰਤੀ ਵਿਚ ਜਾਤ-ਪਾਤ ਕੋਈ ਰੁਕਾਵਟ ਨਹੀਂ ਬਣ ਸਕਦੀ। ਆਪਣੇ ਸਮੇਂ ਦੇ ਵਰਨ-ਵਿਵਸਥਾ ਦੇ ਪਾਬੰਦ ਸਮਾਜ ਦੇ ਸਾਹਮਣੇ, ਮਨੁੱਖ ਦੀ ਸਮਾਨਤਾ ਦਾ ਸੰਕਲਪ ਰੱਖ ਕੇ ਭਗਤ ਰਵਿਦਾਸ ਨੇ ਇਕ ਆਦਰਸ਼ ਸਮਾਜ ਦਾ ਨਵਾਂ ਮਾਡਲ ਪੇਸ਼ ਕੀਤਾ ਜਿਸ ਵਿਚ ਕਿਸੇ ਨੂੰ ਕੋਈ ਦੁੱਖ ਤਕਲੀਫ ਨਹੀਂ ਹੋਵੇਗੀ, ਨਿੱਜੀ ਜਾਇਦਾਦ ਦਾ ਲੋਭ ਲਾਲਚ ਨਹੀਂ ਹੋਵੇਗਾ ਅਤੇ ਟੈਕਸ ਚੋਰੀ ਕਰਨ ਦੀ ਘਬਰਾਹਟ ਨਹੀਂ ਹੋਵੇਗੀ। ਜਿਥੇ ਸਭ ਲੋਕ ਬਰਾਬਰ ਹੋਣਗੇ ਅਤੇ ਹਰ ਕੋਈ ਖੁਸ਼ ਹੋਵੇਗਾ। ਚੌਧਵੀਂ ਪੰਦਰਵੀਂ ਸਦੀ ਦੇ ਸਾਮੰਤਵਾਦੀ ਸਮਾਜ ਵਿਚ ਇਹੋ ਜਿਹੀ ਸਮਾਜਵਾਦੀ ਵਿਚਾਰਧਾਰਾ ਨੂੰ ਪੇਸ਼ ਕਰਕੇ ਰਵਿਦਾਸ ਜੀ ਨੇ ਜਿਥੇ ਆਪਣੀ ਭਵਿੱਖਦਰਸ਼ੀ ਹੋਂਦ ਦਾ ਸਬੂਤ ਦਿੱਤਾ, ਉੱਥੇ ਵੱਖ-ਵੱਖ ਰਾਸ਼ਟਰਾਂ ਸਾਹਮਣੇ ਇਕ ਨਵੇਂ ਮਾਨਵਤਾਵਾਦੀ ਦੇਸ਼ ਦਾ ਮਾਡਲ ਵੀ ਰੱਖਿਆ।

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 345)

ਅਜੋਕੇ ਸਮੇਂ ਵਿਚ ਅਸੀਂ ਭਗਤ ਰਵਿਦਾਸ ਜੀ ਦੀ ਵਿਚਾਰਧਾਰਾ ਦੀ ਪੁਨਰ ਵਿਆਖਿਆ ਕਰਕੇ ਜੀਵਨ ਦੀਆਂ ਵਿਸੰਗਤੀਆਂ ਅਤੇ ਅੰਤਰ ਵਿਰੋਧਾਂ ਉੱਪਰ ਕਾਬੂ ਪਾ ਸਕਦੇ ਹਾਂ। ਅੱਜ ਸਾਡੇ ਸਭਿਆਚਾਰ ਅਤੇ ਰਾਜਨੀਤੀ ਵਿਚ ਕੋਈ ਸੁਰਤਾਲ ਨਹੀਂ ਰਿਹਾ। ਸਾਡਾ ਰਾਜਨੀਤਿਕ ਢਾਂਚਾ ਅੰਗਰੇਜ਼ੀ ਸਾਮਰਾਜ ਵਾਂਗ ਫਿਰ ਲੁੱਟ-ਖਸੁੱਟ ਕਰਕੇ ਨਿੱਜੀ ਮਲਕੀਅਤਾਂ ਬਣਾਉਣ ਦੇ ਚੱਕਰ ਵਿਚ ਘੁੰਮ ਰਿਹਾ ਹੈ। ਲੋੜ ਹੈ ਇਹੋ ਜਿਹੇ ਨਿਜ਼ਾਮ ਨੂੰ ਬਦਲਣ ਦੀ ਅਤੇ ਭਗਤ ਰਵਿਦਾਸ ਦੁਆਰਾ ਸੰਕਲਪੇ ਬੇਗਮਪੁਰੇ ਦੀ ਸਥਾਪਨਾ ਦੀ। ਅਜਿਹਾ ਤਾਂ ਹੀ ਸੰਭਵ ਹੋਵੇਗਾ ਜੇਕਰ ਮਨੁੱਖ ਨੂੰ ਲੋਭ ਲਾਲਚ ਨੂੰ ਤਿਆਗ ਕੇ ਮਨੁੱਖਤਾ ਨੂੰ ਪਿਆਰ ਕਰਨ ਦੀ ਜਾਚ ਆ ਜਾਵੇ। ਸਾਡੇ ਸਮਾਜ ਵਿਗਿਆਨੀਆਂ ਅਤੇ ਬੁੱਧੀਜੀਵੀਆਂ ਲਈ ਜ਼ਰੂਰੀ ਹੈ ਕਿ ਉਹ ਆਪਣੇ ਅਨਮੋਲ ਵਿਰਸੇ ਦਾ ਅਧਿਐਨ ਅਤੇ ਵਿਸ਼ਲੇਸ਼ਣ ਕਰਕੇ ਸਾਡੇ ਸਭਿਆਚਾਰ ਲਈ ਪ੍ਰਮਾਣਿਕ ਰਾਜਨੀਤਿਕ ਮਾਡਲ ਮੁਹੱਈਆ ਕਰਨ, ਤਾਂ ਹੀ ਇਥੇ ਬੇਗਮਪੁਰੇ ਦੀ ਸਥਾਪਤੀ ਹੋਣੀ ਸੰਭਵ ਕੀਤੀ ਜਾ ਸਕਦੀ ਹੈ।

# ਗਤਕਾ : ਸਿੱਖ ਵਿਰਾਸਤ ਅਤੇ ਸਰੀਰਕ ਪੱਖ

ਡਾ. ਪਰਮਵੀਰ ਸਿੰਘ*
ਮਨਿੰਦਰਜੀਤ ਸਿੰਘ

ਦੁਨੀਆਂ ਦਾ ਹਰੇਕ ਵਿਰਸਾ ਆਪਣੇ ਅੰਦਰ ਬਹੁਤ ਲੰਬਾ ਇਤਿਹਾਸ ਸਮੋਈ ਬੈਠਾ ਹੁੰਦਾ ਹੈ। ਹਿੰਦੁਸਤਾਨ ਦੀ ਧਰਤੀ ਨੇ ਸਮੇਂ ਦੇ ਬਹੁਤ ਉਤਾਰ-ਚੜਾਅ ਨੂੰ ਹੰਢਾਇਆ ਹੈ ਅਤੇ ਇਸ ਧਰਤੀ ਨੇ ਬਹੁਤ ਸਾਰੇ ਸਭਿਆਚਾਰ ਅਤੇ ਸਮਾਜ ਘੜੇ ਵੀ ਨੇ ਅਤੇ ਸੰਭਾਲੇ ਵੀ ਹਨ। ਇਸ ਦੇਸ਼ ਵਿਚ ਅਣਗਿਣਤ ਕਲਾਵਾਂ, ਕਲਾ ਦੇ ਮੰਦਰ, ਸ਼ਬਦ ਤੇ ਆਵਾਜ਼ ਦੇ ਰੂਪ ਵਿਚ ਇਸ ਧਰਤੀ ਨੂੰ ਭਾਗ ਲਾ ਰਹੇ ਹਨ। ਵੱਖ-ਵੱਖ ਸੱਭਿਆਚਾਰ, ਵੱਖ-ਵੱਖ ਧਰਮ ਅਤੇ ਵੱਖ-ਵੱਖ ਮਾਨਤਾਵਾਂ ਨਾਲ ਭਰਪੂਰ ਭਾਰਤ ਇਕ ਅਜਿਹਾ ਖਿੱਤਾ ਹੈ, ਜਿੱਥੇ ਕਿ ਹਰ ਧਰਮ, ਹਰ ਮਾਨਤਾ, ਹਰ ਕਲਾ, ਹਰ ਸੱਭਿਅਤਾ, ਮਨੁੱਖ ਦੀ ਆਤਮਾ ਨੂੰ ਉਜਾਗਰ ਕਰਨ ਦੀ ਕੋਸ਼ਿਸ਼ ਵਿਚ ਹੈ। ਇੰਜ ਕਹੀਏ ਕਿ ਮਨੁੱਖ ਨੂੰ ਅਧਿਆਤਮ ਅਤੇ ਸਰੀਰਕ ਬੁਲੰਦੀਆਂ ਤੱਕ ਪਹੁੰਚਾਉਣ ਲਈ ਬਹੁਤ ਸਾਰੀਆਂ ਆਸਥਾਵਾਂ ਆਪੋ ਆਪਣੇ ਢੰਗ-ਤਰੀਕਿਆਂ ਨਾਲ ਪੂਰਾ ਜ਼ੋਰ ਲਗਾ ਰਹੀਆਂ ਹਨ।

ਇਨ੍ਹਾਂ ਅਣਗਿਣਤ ਕਲਾਵਾਂ ਵਿਚੋਂ ਇਕ ਕਲਾ ਹੈ ਸ਼ਸਤਰ ਕਲਾ ਜਿਸ ਬਾਬਤ ਦੁਨੀਆਂ ਦੇ ਇਤਿਹਾਸ ਵਿਚ ਕਿਹਾ ਜਾਂਦਾ ਹੈ ਕਿ ਇਸ ਦਾ ਜਨਮ ਏਸ਼ੀਆ ਹੈ। ਭਾਰਤ ਵਿਚ ਵੱਖ-ਵੱਖ ਪ੍ਰਾਂਤਾਂ ਵਿਚ ਕਈ ਪ੍ਰਕਾਰ ਦੀਆਂ ਸ਼ਸਤਰ ਕਲਾਵਾਂ ਤੀਰ ਅੰਦਾਜ਼ੀ, ਕਮਾਨ ਬਾਜ਼ੀ, ਤਲਵਾਰ ਬਾਜ਼ੀ, ਗੁਰਜ ਕਲਾ ਆਦਿ ਅੱਜ ਵੀ ਪ੍ਰਚੱਲਿਤ ਹਨ ਅਤੇ ਆਪਣੀ ਸ਼ੈਲੀ ਅਤੇ ਵਿਲੱਖਣਤਾ ਕਾਰਨ ਸਨਮਾਨੀਆਂ ਜਾਂਦੀਆਂ ਹਨ। ਇਨ੍ਹਾਂ ਸ਼ੈਲੀਆਂ ਵਿਚੋਂ ਹੀ ਇਕ ਸ਼ੈਲੀ ਹੈ ਗਤਕਾ ਜੋ ਵਧੇਰੇ ਕਰਕੇ ਪੰਜਾਬ ਅਤੇ ਉੱਤਰ ਭਾਰਤ ਦੇ ਕਈ ਇਲਾਕਿਆਂ ਵਿਚ ਪ੍ਰਚੱਲਿਤ ਹੈ। ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਤੋਂ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਕਲਾ ਨੂੰ ਧਰਮ ਦਾ ਇਕ ਅਨਿਖੜਵਾਂ ਅੰਗ ਬਣਾ ਦਿੱਤਾ ਹੈ।

ਗਤਕਾ ਕੇਵਲ ਖੇਲਣ ਵਾਸਤੇ ਇਕ ਖੇਡ ਹੀ ਨਹੀਂ ਹੈ, ਇਹ ਇਕ ਜੀਵਨ ਸ਼ੈਲੀ ਹੈ, ਜੋ ਗੁਰੂ ਨਾਨਕ ਸਾਹਿਬ ਤੋਂ ਸਿੱਖ ਧਰਮ ਵਿਚ ਅਪਣਾਈ ਗਈ ਹੈ। ਇਸ ਵਿਚ ਕੇਵਲ ਸ਼ਸਤਰ ਵਿੱਦਿਆ ਹੀ ਨਹੀਂ ਹੈ, ਇਹ ਆਪਣੇ ਆਪ ਵਿਚ ਇਕ ਸੰਪੂਰਨ ਵਿੱਦਿਅਕ ਢਾਂਚਾ ਹੈ, ਜੋ ਸਾਨੂੰ ਸਾਡੇ ਸਰੀਰ, ਦਿਮਾਗ ਅਤੇ ਮਨ ਨੂੰ ਸਮਝਣ ਦੀ ਕਾਬਲੀਅਤ ਪ੍ਰਦਾਨ ਕਰਦਾ ਹੈ। ਇਸ ਦੇ ਨਾਲ ਹੀ ਇਹ ਅਧਿਆਤਮ ਦੀ ਸਿੱਖਿਆ ਵੀ ਦਿੰਦਾ ਹੈ, ਜਿਸ ਦੀ ਕਿ ਅੱਜ ਦੇ ਸਮੇਂ ਵਿਚ ਸਾਨੂੰ ਬਹੁਤ ਲੋੜ ਹੈ।

ਜਦੋਂ ਗੁਰੂ ਨਾਨਕ ਦੇਵ ਜੀ ਦੀ ਧਰਤੀ ਉੱਪਰ ਆਮਦ ਹੋਈ ਤਾਂ ਮਨੁੱਖ, ਮਨੁੱਖਤਾ ਤੋਂ ਬਹੁਤ ਦੂਰ ਹੋ ਚੁੱਕਾ ਸੀ ਅਤੇ ਆਪਣੀਆਂ ਦਰਿੰਦਗੀ ਦੀਆਂ ਸਾਰੀਆਂ ਹੱਦਾਂ ਪਾਰ ਕਰ ਚੁੱਕਾ ਸੀ। ਹਿੰਦੁਸਤਾਨ ਦੇ ਹੁਕਮਰਾਨ ਆਪਸੀ ਲੜਾਈ ਅਤੇ ਅਯਾਸ਼ੀ ਦੇ ਨਸ਼ੇ ਵਿਚ ਆਪਣੀਆਂ ਸਰਹੱਦਾਂ ਦੀ ਸੁਰੱਖਿਆ ਕਰਨੀ ਵੀ ਭੁੱਲ ਗਏ ਸਨ। ਇਸ ਕਰਕੇ ਅਫ਼ਗਾਨ ਤੋਂ ਥੋੜ੍ਹੇ ਜਿਹੇ ਸਿਪਾਹੀਆਂ ਦੀ ਟੋਲੀ ਲੈ ਕੇ, ਆਪਣੀ ਤਲਵਾਰ ਦੀ ਤਾਕਤ ਨਾਲ ਬਾਬਰ ਆਇਆ ਅਤੇ ਉਸਨੇ ਪੂਰੇ ਹਿੰਦੁਸਤਾਨ 'ਤੇ ਆਪਣਾ ਕਬਜ਼ਾ ਕਰ ਲਿਆ। ਇਸੇ ਕਾਰਨ ਕਰਕੇ ਗੁਰੂ ਸਾਹਿਬ ਨੇ ਬਹੁਤ ਦੂਰ ਅੰਦੇਸ਼ੀ ਅਤੇ ਵਿਦਵਤਾ

---

* ਸਪੋਰਟਸ ਸਾਇੰਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਨਾਲ ਇਕ ਭਵਿੱਖ ਦੀ ਯੋਜਨਾਬੰਦੀ ਤਿਆਰ ਕਰਨ ਲਈ ਇਕ ਵਿਸ਼ੇਸ਼ ਤਰੀਕਾ ਉਲੀਕਿਆ ਜਿਸ ਨਾਲ ਕਿ ਉਹ ਆਪਣੇ ਸੰਕਲਪ ਨੂੰ ਅਮਲੀ ਜਾਮਾ ਪਹਿਨਾ ਸਕਣ। ਪਰ ਜਿਵੇਂ ਕਿ ਲੋਹਾ ਲੋਹੇ ਨੂੰ ਕੱਟਦਾ ਹੈ, ਉਸ ਤਰ੍ਹਾਂ ਜ਼ਾਲਮ ਦੀ ਤਲਵਾਰ ਨੂੰ ਕੱਟਣ ਵਾਸਤੇ ਤਲਵਾਰ ਦੀ ਲੋੜ ਸੀ। ਬਾਬਰ ਦਾ ਮੁਕਾਬਲਾ ਕਰਨ ਲਈ ਗੁਰੂ ਨਾਨਕ ਸਾਹਿਬ ਸਾਹਮਣੇ ਆਏ, ਗੁਰੂ ਨਾਨਕ ਸਾਹਿਬ ਦਾ ਇਹ ਸੰਕਲਪ ਸੀ ਕਿ ਇਹ ਤਲਵਾਰ ਆਮ ਮਨੁੱਖ ਦੇ ਹੱਥ ਵਿਚ ਹੋਵੇ ਤੇ ਸਦਾ ਵਾਸਤੇ ਉਸ ਦੇ ਹੱਥ ਵਿਚ ਹੀ ਰਹੇ ਤਾਂ ਜੋ ਆਉਣ ਵਾਲੇ ਸਮੇਂ ਵਿਚ ਵੀ ਉਹ ਆਪਣੇ ਆਪ ਨੂੰ ਜ਼ੁਲਮ ਤੋਂ ਬਚਾ ਸਕੇ। ਇਸ ਲਈ ਉਨ੍ਹਾਂ ਨੇ ਬਾਬਰ ਦੀ ਤਲਵਾਰ ਨੂੰ ਸ਼ਬਦਾਂ ਦੀ ਢਾਲ ਉੱਤੇ ਲੈਂਦਿਆਂ ਐਸਾ ਸੰਵਾਦ ਰਚਿਆ ਕਿ ਬਾਬਰ ਨੂੰ ਤਲਵਾਰ ਸੁੱਟਣ 'ਤੇ ਮਜ਼ਬੂਰ ਕਰ ਦਿੱਤਾ। ਗੁਰੂ ਨਾਨਕ ਦੇਵ ਜੀ ਦਾ ਮੰਤਵ ਸੀ ਜ਼ੁਲਮ ਖਤਮ ਕਰਨਾ, ਆਮ ਮਨੁੱਖ ਦੇ ਮਨ ਵਿਚੋਂ ਹਮੇਸ਼ਾਂ ਲਈ ਡਰ ਨੂੰ ਖਤਮ ਕਰਨਾ ਅਤੇ ਉਸ ਨੂੰ ਆਤਮ ਨਿਰਭਰ ਹੋ ਕੇ ਆਪਣੀ ਰੱਖਿਆ ਆਪ ਕਰਨ ਲਾਇਕ ਬਣਾਉਣਾ। ਆਪਣੇ ਸਮੇਂ ਵਿਚ ਵਾਪਰ ਰਹੀਆਂ ਘਟਨਾਵਾਂ ਅਤੇ ਉਸ ਸਮੇਂ ਤੱਕ ਦੇ ਸਮੁੱਚੇ ਮਨੁੱਖਤਾ ਦੇ ਇਤਿਹਾਸ ਨੂੰ ਵਾਚਣ ਤੋਂ ਬਾਅਦ ਗੁਰੂ ਸਾਹਿਬ ਨੇ ਇਹ ਸਿੱਟਾ ਕੱਢਿਆ ਕਿ ਇਕੱਲਾ ਸੰਤ ਕਮਜ਼ੋਰ ਅਤੇ ਡਰਪੋਕ ਹੋਵੇਗਾ ਅਤੇ ਇਕੱਲਾ ਸਿਪਾਹੀ, ਤਾਕਤਵਰ ਤੇ ਜ਼ਾਲਮ ਬਣ ਜਾਵੇਗਾ, ਕਿਉਂਕਿ ਇਹ ਦੋਨੋਂ ਹੀ ਗੁਣ ਐਸੇ ਨੇ ਜਿਹੜੇ ਮਨੁੱਖ ਦੇ ਵਿਅਕਤੀਤਵ ਨੂੰ ਘੜ੍ਹਦੇ ਹਨ ਤੇ ਪੂਰਨ ਤੌਰ 'ਤੇ ਉਸ ਦੀ ਜੀਵਨ ਸ਼ੈਲੀ ਲਈ ਲੋੜੀਂਦੇ ਹਨ। ਇਸ ਕਰਕੇ ਗੁਰੂ ਸਾਹਿਬ ਨੇ ਇਕ ਅਜਿਹਾ ਵਿਅਕਤੀਤਵ ਹੀ ਬਣਾਉਣਾ ਸ਼ੁਰੂ ਕੀਤਾ, ਜਿਸ ਵਿਚ ਸੰਤ ਤੇ ਸਿਪਾਹੀ ਦੋਨਾਂ ਦੇ ਗੁਣ ਹੋਣ।

ਗੁਰੂ ਸਾਹਿਬ ਭਲੀ ਪ੍ਰਕਾਰ ਇਸ ਗੱਲ ਤੋਂ ਜਾਣੂ ਸਨ ਕਿ ਇਹ ਕਾਰਜ ਬਹੁਤ ਪੇਚੀਦਾ ਅਤੇ ਵਿਸ਼ਾਲ ਹੈ ਅਤੇ ਇਸਨੂੰ ਪੂਰਾ ਕਰਨ ਲਈ ਸਮਾਂ ਵੀ ਬਹੁਤ ਲੱਗੇਗਾ। ਇਸ ਲਈ ਕਿਸੇ ਨੀਤੀ ਤਹਿਤ ਉਨ੍ਹਾਂ ਨੇ ਪਹਿਲਾਂ ਸੰਵਾਦ ਅਤੇ ਫਿਰ ਤਲਵਾਰ ਨੂੰ ਅਜ਼ਮਾਉਣ ਹਿੱਤ ਸੰਤ ਸਿਪਾਹੀ (1699) ਦਾ ਵਿਚਾਰ ਸਮਾਜ ਨੂੰ ਦਿੱਤਾ। ਇਸ ਵਿਚਾਰ ਦੀ ਸੰਪੂਰਨਤਾ ਖਾਲਸੇ ਦੀ ਸਿਰਜਣਾ ਤੱਕ ਨੇਪਰੇ ਚੜ੍ਹੀ। ਇਸ ਲਈ ਗੁਰੂ ਸਾਹਿਬ ਨੇ ਇਕ ਲੰਬੀ ਯੋਜਨਾਬੰਦੀ ਦੇ ਤਹਿਤ ਇਹ ਕਾਰਜ ਆਰੰਭਿਆ ਤੇ ਦਸ ਜਾਮੇ ਅਤੇ ਤਕਰੀਬਨ 240 ਸਾਲਾਂ ਵਿਚ ਇਸ ਨੂੰ ਪੂਰਾ ਕੀਤਾ। ਇਥੋਂ ਹੀ ਗਤਕੇ ਦੀ ਸ਼ੁਰੂਆਤ ਹੋਈ। ਗੁਰੂ ਸਾਹਿਬ ਦਾ ਮੰਤਵ ਇਹ ਸੀ ਕਿ ਕਿਸੇ ਦੇ ਵੀ ਹੱਥ ਵਿਚ ਤਲਵਾਰ ਦੇਣ ਤੋਂ ਪਹਿਲਾਂ ਆਤਮਿਕ ਅਤੇ ਅਧਿਆਤਮਿਕ ਤੌਰ 'ਤੇ ਉਸ ਦੇ ਵਿਅਕਤੀਤਵ ਨੂੰ ਇਸ ਤਰ੍ਹਾਂ ਢਾਲਿਆ ਜਾਵੇ ਕਿ ਉਸ ਦੀ ਤਲਵਾਰ ਕੋਈ ਵੀ ਗਲਤ ਕੰਮ ਕਰਨ ਲਈ ਤਿਆਰ ਹੀ ਨਾ ਹੋਵੇ। ਇਸ ਲਈ ਗੁਰੂ ਸਾਹਿਬ ਨੇ ਆਪਣੇ ਅਨੁਯਾਈਆਂ ਨੂੰ ਪਹਿਲਾਂ ਸ਼ਸਤਰ ਵਿੱਦਿਆ ਸਿਖਾਉਣ ਦੀ ਬਜਾਏ ਨਾਮ ਸਿਮਰਨ ਅਤੇ ਗਿਆਨ ਪ੍ਰਾਪਤੀ ਕਰਨ ਲਈ ਪ੍ਰੇਰਿਤ ਕੀਤਾ ਅਤੇ ਸ਼ਸਤਰ ਵਿੱਦਿਆ ਦਾ ਖਜ਼ਾਨਾ ਬਾਬਾ ਬੁੱਢਾ ਜੀ ਨੂੰ ਸੌਂਪ ਦਿੱਤਾ ਤੇ ਹੁਕਮ ਕੀਤਾ ਕਿ ਇਸ ਨੂੰ ਹਾਲੇ ਸਾਂਭ ਕੇ ਰੱਖਿਆ ਜਾਵੇ।

ਗਤਕੇ ਦੀ ਸ਼ੁਰੂਆਤ ਹੁੰਦੀ ਹੈ ਨਾਮ ਸਿਮਰਨ ਅਤੇ ਧਿਆਨ ਤੋਂ ਕਿਉਂਕਿ ਜੇ ਕ੍ਰਿਆਤਮਕ ਪੱਖ ਤੋਂ ਵੀ ਦੇਖੀਏ ਤਾਂ ਸ਼ਸਤਰ ਕਲਾ ਸਿਖਣ ਅਤੇ ਉਸ ਨੂੰ ਆਪਣੇ ਜੀਵਨ ਵਿਚ ਸ਼ਾਮਲ ਕਰਨ ਲਈ ਸਾਡੇ ਮਨ ਦਾ ਸ਼ਾਂਤ ਅਤੇ ਕਾਬੂ ਵਿਚ ਹੋਣਾ ਬਹੁਤ ਜ਼ਰੂਰੀ ਹੈ। ਗੁਰਮਤਿ ਅਨੁਸਾਰ ਨਾਮ ਸਿਮਰਨ ਕਰਨ ਵਾਲਾ ਸਾਡਾ ਵਿਅਕਤਿਤਵ ਵੀ ਸਹੀ ਦਿਸ਼ਾ ਵਿਚ ਵਿਕਸਿਤ ਹੁੰਦਾ ਹੈ। ਗੁਰੂ ਨਾਨਕ ਸਾਹਿਬ ਨੇ ਸਸਤਰ ਵਿੱਦਿਆ ਦਾ ਖਜ਼ਾਨਾ ਬਾਬਾ ਬੁੱਢਾ ਜੀ ਨੂੰ ਇਸ ਕਰਕੇ ਦਿੱਤਾ ਸੀ ਕਿਉਂਕਿ ਉਨ੍ਹਾਂ ਦੇ ਅੰਦਰ ਸਿਮਰਨ ਸੀ। ਗੁਰੂ ਨਾਨਕ ਸਾਹਿਬ ਨੇ ਜਦੋਂ ਸਰੀਰ ਤਿਆਗਿਆ ਤਾਂ ਗੁਰਗੱਦੀ ਉੱਪਰ ਬਿਰਾਜਮਾਨ ਹੋਏ ਭਾਈ ਲਹਿਣਾ ਜੀ (ਗੁਰੂ ਅੰਗਦ ਦੇਵ ਜੀ)। ਗੁਰੂ ਅੰਗਦ ਦੇਵ ਜੀ ਨੇ ਵੀ ਸਭ ਤੋਂ ਜ਼ਿਆਦਾ ਧਿਆਨ ਸਿਮਰਨ ਅਭਿਆਸ ਵੱਲ ਦਿੱਤਾ ਤੇ ਨਾਲ ਹੀ ਆਪਣੇ ਸਿੱਖਾਂ ਦੀ ਸਰੀਰਕ ਚੁਸਤੀ ਦੇ ਉਤਸ਼ਾਹ ਵਧਾਉਣ ਲਈ "ਮੱਲ ਅਖਾੜਾ" ਆਰੰਭ ਕੀਤਾ। ਅੱਜ "ਮੱਲ ਅਖਾੜਾ"

ਘੋਲ (Wrestling) ਦੇ ਰੂਪ ਵਿਚ ਦੁਨੀਆਂ ਭਰ ਵਿਚ ਪ੍ਰਚਲਿਤ ਹੈ, ਜਿਸਨੂੰ ਖਡੂਰ ਸਾਹਿਬ ਦੀ ਧਰਤੀ ਤੋਂ ਸ਼ੁਰੂ ਕੀਤਾ ਗਿਆ। "ਮਲ ਅਖਾੜੇ" ਦਾ ਮੰਤਵ ਇਹ ਸੀ ਕਿ ਜਿਸ ਤਰ੍ਹਾਂ ਦੋ ਪਹਿਲਵਾਨ ਆਪਸ ਵਿਚ ਪੂਰਾ ਜ਼ੋਰ ਲਗਾ ਕੇ ਮਲ ਯੁੱਧ ਕਰਦੇ ਨੇ ਉਸੇ ਤਰ੍ਹਾਂ ਸਿਮਰਨ ਕਰਨ ਲੱਗਿਆਂ ਸਿੱਖ ਮਨ ਵਿਚ ਚਲ ਰਹੇ ਵਿਚਾਰਾਂ ਅਤੇ ਵਿਕਾਰਾਂ ਦੇ ਸੈਲਾਬ ਨਾਲ ਜੂਝਣ ਅਤੇ ਆਪਣੇ ਮਨ ਨੂੰ ਵਿਕਾਰਾਂ ਤੋਂ ਰਹਿਤ ਕਰਕੇ ਸ਼ਾਂਤ ਕਰ ਸਕਣ।

ਗੁਰੂ ਅੰਗਦ ਦੇਵ ਸਾਹਿਬ ਤੋਂ ਬਾਅਦ ਗੁਰੂ ਅਮਰਦਾਸ ਸਾਹਿਬ ਨੇ ਵੀ ਸਿਮਰਨ ਨੂੰ ਮੁੱਖ ਰੱਖਿਆ ਤੇ "ਮਲ ਅਖਾੜੇ" ਦੀ ਵਿਰਾਸਤ ਨੂੰ ਵੀ ਸੰਭਾਲਿਆ। ਗੁਰੂ ਸਾਹਿਬ ਨੇ ਆਪਣੀ ਬਾਣੀ ਅਤੇ ਆਪਣੇ ਉਪਦੇਸ਼ਾਂ ਦੁਆਰਾ ਇਹ ਸੁਨਿਸ਼ਚਿਤ ਕੀਤਾ ਕਿ ਜਿਸ ਤਰ੍ਹਾਂ ਮਲ ਯੁੱਧ ਕਰਦਿਆਂ ਯੋਧਿਆਂ ਦਾ ਪਸੀਨਾ ਨਿਕਲਦਾ ਹੈ, ਉਸੇ ਤਰ੍ਹਾਂ ਸਿਮਰਨ ਕਰਦਿਆਂ ਮਨ ਵਿਚ ਘਰ ਕੀਤੀਆਂ ਸਾਮਾਜਿਕ ਕੁਰੀਤੀਆਂ ਅਤੇ ਮਨਮਤਾਂ ਨਿਕਲ ਜਾਣੀਆਂ ਚਾਹੀਦੀਆਂ ਹਨ।

ਗੁਰੂ ਅਮਰਦਾਸ ਤੋਂ ਬਾਅਦ ਗੁਰੂ ਰਾਮਦਾਸ ਸਾਹਿਬ ਨੇ ਸੰਗਤ ਦੀ ਮਹੱਤਤਾ ਨੂੰ ਸਮਝਦਿਆਂ ਇਹ ਸੁਨਿਸ਼ਚਿਤ ਕਰਨ ਲਈ ਕਿ ਵੱਧ ਤੋਂ ਵੱਧ ਸੰਗਤ ਇਕੋ ਥਾਂ 'ਤੇ ਇਕੱਠੀ ਸਿਮਰਨ ਕਰ ਸਕੇ ਅਤੇ ਗੁਰੂ ਸਾਹਿਬ ਦੇ ਉਪਦੇਸ਼ਾਂ ਨੂੰ ਸਮਝ ਸਕੇ, ਗੁਰੂ ਸਾਹਿਬ ਨੇ ਸਰਾਵਾਂ ਅਤੇ ਧਰਮ ਮੰਦਰਾਂ ਦੀ ਉਸਾਰੀ ਦਾ ਕਾਰਜ ਆਰੰਭਿਆ। ਇਸੇ ਕਾਰਜ ਦੇ ਤਹਿਤ ਗੁਰੂ ਸਾਹਿਬ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਵੀ ਆਰੰਭ ਕੀਤੀ ਅਤੇ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ ਨੂੰ ਲਗਾਇਆ ਜੋ ਕਿ ਅੰਤਰ ਦਰਸ਼ਨ ਅਤੇ ਸ਼ਸਤਰ ਵਿੱਦਿਆ ਦੋਵਾਂ ਦੇ ਧਨੀ ਸਨ। ਜ਼ਿਆਦਾ ਸੰਗਤ ਇਕੱਤਰ ਹੋਣ ਨਾਲ ਸਿੱਖਾਂ ਨੂੰ ਸਿਮਰਨ ਅਭਿਆਸ ਵਿਚ ਵੀ ਬਹੁਤ ਲਾਭ ਮਿਲਿਆ। ਫਿਰ ਗੁਰੂ ਅਰਜਨ ਦੇਵ ਸਾਹਿਬ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਤਾਂ ਜੋ ਹਰ ਸਮੇਂ ਹਰ ਵਰਗ ਦਾ ਮਨੁੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਸੇਧ ਲੈ ਕੇ ਆਪਣਾ ਜੀਵਨ ਸੁਧਾਰ ਸਕੇ। ਦੂਸਰੇ ਪਾਸੇ ਗੁਰੂ ਸਾਹਿਬ ਨੇ ਸਿੱਖਾਂ ਨੂੰ ਧਿਆਨ ਕੇਂਦਰਿਤ ਕਰਨਾ ਸਿਖਾਇਆ। ਜਿਸ ਤਰ੍ਹਾਂ ਅਭਿਆਸ ਨਾਲ ਤੀਰ ਅੰਦਾਜ਼ ਨਿਸ਼ਾਨੇ ਉੱਪਰ ਪੂਰਾ ਧਿਆਨ ਕੇਂਦਰਿਤ ਕਰਕੇ ਸਟੀਕ ਨਿਸ਼ਾਨਾ ਲਗਾਉਂਦਾ ਹੈ। ਗੁਰੂ ਹਰਗੋਬਿੰਦ ਸਾਹਿਬ ਨੇ ਬਚਪਨ ਤੋਂ ਹੀ ਬਾਬਾ ਬੁੱਢਾ ਜੀ ਪਾਸੋਂ ਸ਼ਸਤਰ ਵਿੱਦਿਆ ਪ੍ਰਾਪਤ ਕੀਤੀ ਸੀ ਪਰ ਪਿਤਾ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੇ ਉਨ੍ਹਾਂ ਨੂੰ ਇਕ ਨਵੇਂ ਸਿਧਾਂਤ ਨੂੰ ਸਿਰਜਣ ਲਈ ਪ੍ਰੇਰਿਤ ਕੀਤਾ ਤੇ ਉਨ੍ਹਾਂ ਨੇ ਦੋ ਤਲਵਾਰਾਂ 'ਮੀਰੀ' ਅਤੇ 'ਪੀਰੀ' ਧਾਰਨ ਕੀਤੀਆਂ। ਗੁਰੂ ਸਾਹਿਬ ਨੇ ਅਜਿਹਾ ਕਰਕੇ ਵਕਤ ਦੀ ਹਕੂਮਤ ਨਾਲ ਜੰਗ ਦਾ ਐਲਾਨ ਕੀਤਾ ਕਿਉਂਕਿ ਜ਼ਾਲਮ ਬਾਦਸ਼ਾਹ ਜਹਾਂਗੀਰ ਨੇ ਗੁਰੂ ਅਰਜਨ ਦੇਵ ਸਾਹਿਬ ਨੂੰ ਬਹੁਤ ਤਸੀਹੇ ਦੇ ਕੇ ਸ਼ਹੀਦ ਕੀਤਾ ਸੀ। ਗੁਰੂ ਹਰਗੋਬਿੰਦ ਸਾਹਿਬ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਅਕਾਲ ਤਖਤ ਸਾਹਿਬ ਦਾ ਨਿਰਮਾਣ ਕਰਕੇ ਹੁਕਮਰਾਨਾਂ ਨੂੰ ਸਾਵਧਾਨ ਕਰ ਦਿੱਤਾ ਸੀ ਕਿ ਹੁਣ ਤੋਂ ਸੰਤ ਦੀ ਰਾਖੀ ਸੰਤ ਦੀ ਤੇਗ ਹੀ ਕਰੇਗੀ। ਇਸ ਤਰ੍ਹਾਂ ਗੁਰੂ ਹਰਗੋਬਿੰਦ ਸਾਹਿਬ ਨੇ ਸੰਤ ਦੇ ਹੱਥ ਵਿਚ ਤੇਗ ਦੇ ਕੇ ਉਸ ਦੇ ਅੰਦਰ ਬੀਰ ਰਸ ਭਰ ਦਿੱਤਾ ਅਤੇ ਉਸ ਨੂੰ ਆਤਮ ਨਿਰਭਰ ਕਰ ਦਿੱਤਾ। ਉਨ੍ਹਾਂ ਵੱਲੋਂ ਸ੍ਰੀ ਅਕਾਲ ਤਖਤ ਦੇ ਸਾਹਮਣੇ ਗਤਕਾ ਸਿੱਖਿਆ ਦਿੱਤੀ ਜਾਂਦੀ ਅਤੇ ਮੁਕਾਬਲੇ ਵੀ ਕਰਵਾਏ ਜਾਂਦੇ ਰਹੇ।

ਫਿਰ ਗੁਰੂ ਹਰਿਰਾਇ ਸਾਹਿਬ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਜੰਗ ਨਾ ਕਰਦੇ ਹੋਏ ਸਿੱਖਾਂ ਨੂੰ ਕੇਵਲ ਗੁਰਮਤਿ ਨਾਲ ਜੁੜ ਕੇ ਸਿਮਰਨ ਕਰਨ ਵੱਲ ਪ੍ਰੇਰਿਆ ਕਿਉਂਕਿ ਬੀਰ ਰਸ ਨੂੰ ਸੰਭਾਲਣਾ ਬਹੁਤ ਔਖਾ ਹੁੰਦਾ ਹੈ। ਇਹ ਜਦੋਂ ਕਾਬੂ ਤੋਂ ਬਾਹਰ ਹੋ ਕੇ ਕ੍ਰੋਧ ਦਾ ਰੂਪ ਧਾਰਨ ਕਰ ਜਾਵੇ ਤਾਂ ਇਸ ਦਾ ਕੋਈ ਪਤਾ ਨਹੀਂ ਲੱਗਦਾ ਕਿ ਇਹ ਮਨੁੱਖ ਤੋਂ ਕੀ ਕਰਵਾ ਦੇਵੇ? ਇਸੇ ਕਰਕੇ ਅੱਜ ਵੀ ਸ਼ਾਓਲਿਨ, ਕੁੰਗ-ਫੂ ਅਤੇ ਹੋਰ ਪ੍ਰਾਚੀਨ ਸ਼ਸਤਰ ਕਲਾਵਾਂ ਦੀ ਸਿਖਲਾਈ ਵਿਚ Meditation ਵੱਲ ਖਾਸ ਧਿਆਨ ਜਾਂਦਾ ਹੈ ਤਾਂ ਜੋ ਸਿਖਿਆਰਥੀ ਦਾ ਮਨ ਅਤੇ ਖਾਸ ਕਰਕੇ ਬੀਰ ਰਸ ਕਾਬੂ ਵਿਚ ਰਹੇ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਤੋਂ ਬਾਅਦ, ਤੇਗ ਦੇ ਧਨੀ ਗੁਰੂ ਤੇਗ ਬਹਾਦਰ ਸਾਹਿਬ ਨੇ ਸ਼ਾਂਤਮਈ ਢੰਗ ਨਾਲ ਹਕੂਮਤ ਦੇ ਜ਼ੁਲਮ ਦਾ ਵਿਰੋਧ ਕੀਤਾ ਅਤੇ ਸ਼ਹਾਦਤ ਦਿੱਤੀ। ਇਸੇ ਕਰਕੇ ਗੁਰੂ ਸਾਹਿਬ ਨੇ ਆਪਣੇ ਅਨੁਯਾਈਆਂ ਨੂੰ ਇਹ ਸਿੱਖਿਆ ਦਿੱਤੀ ਕਿ ਜਦੋਂ ਤੱਕ ਹਰ ਹੀਲਾ ਖਤਮ ਨਾ ਹੋ ਜਾਵੇ ਉਦੋਂ ਤੱਕ ਤਲਵਾਰ ਦਾ ਸਹਾਰਾ ਨਹੀਂ ਲੈਣਾ, ਗੁਰੂ ਗੋਬਿੰਦ ਸਿੰਘ ਜੀ ਨੇ ਇਹੀ ਕੀਤਾ। ਕਿਉਂਕਿ ਜ਼ਾਲਮ ਦਾ ਜ਼ੁਲਮ ਹੱਦ ਤੋਂ ਪਾਰ ਹੋ ਚੁੱਕਾ ਸੀ ਤੇ ਉਸ ਨੂੰ ਰੋਕਣ ਦਾ ਹਰ ਹੀਲਾ ਵੀ ਬੇਕਾਰ ਹੋ ਗਿਆ ਸੀ। ਇਸ ਲਈ ਗੁਰੂ ਸਾਹਿਬ ਨੇ ਜ਼ਾਲਮ ਨਾਲ ਸਿੱਧੀ ਟੱਕਰ ਲਈ। ਗੁਰੂ ਸਾਹਿਬ ਨੇ ਔਰੰਗਜ਼ੇਬ ਦੇ ਨਾਂ ਲਿਖੀ ਆਪਣੀ ਫ਼ਤਹਿ ਦੀ ਚਿੱਠੀ "ਜ਼ਫ਼ਰਨਾਮਾ" ਵਿਚ ਲਿਖ ਕੇ ਇਹ ਸਾਬਿਤ ਕੀਤਾ ਕਿ ਉਨ੍ਹਾਂ ਨੇ ਮਜਬੂਰਨ ਤੇਗ ਚੁੱਕੀ ਹੈ, ਕਿਉਂਕਿ ਜ਼ਾਲਮ ਹੁਕਮਰਾਨ ਨੇ ਹੋਰ ਕੋਈ ਰਸਤਾ ਹੀ ਨਹੀਂ ਛੱਡਿਆ ਸੀ। ਗੁਰੂ ਸਾਹਿਬ ਲਿਖਦੇ ਨੇ :-

"ਚੂੰ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ"

(When all the stratagem employed for (solving) a problem are exhausted, (only) then taking your hand to the sword is legitimate.)

ਜੀਵਨ ਦੇ ਹਰ ਪਹਿਲੂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਗੁਰੂ ਸਾਹਿਬ ਨੇ ਪੰਜ ਕਕਾਰਾਂ ਦੇ ਵਿਚ ਤੇਗ ਵੀ ਆਪਣੇ ਸਿੱਖਾਂ ਨੂੰ ਬਖਸ਼ੀ ਤਾਂ ਜੋ ਅੱਗੇ ਆਉਣ ਵਾਲੇ ਸਮਿਆਂ ਵਿਚ ਕਿਧਰੇ ਉਹ ਆਪਣੇ ਇੰਨੇ ਅਮੀਰ ਵਿਰਸੇ ਨੂੰ ਭੁੱਲ ਨਾ ਜਾਣ। ਪੰਜ ਕਕਾਰਾਂ ਵਿਚ ਕ੍ਰਿਪਾਨ ਦਾ ਹੋਣਾ ਹੀ ਪ੍ਰਮਾਣ ਹੈ ਕਿ ਹਰ ਸਿੱਖ ਵਾਸਤੇ ਗੁਰੂ ਸਾਹਿਬ ਨੇ ਸ਼ਸਤਰ ਵਿੱਦਿਆ ਨੂੰ ਲਾਜ਼ਮੀ ਬਣਾਇਆ ਹੈ। ਜ਼ਾਹਿਰ ਜਿਹੀ ਗੱਲ ਹੈ ਕਿ ਜੇ ਸਿੱਖ ਨੂੰ ਕ੍ਰਿਪਾਨ ਇਸਤੇਮਾਲ ਕਰਨੀ ਨਹੀਂ ਆਉਂਦੀ ਤਾਂ ਸਿੱਖ ਕ੍ਰਿਪਾਨ ਰੱਖ ਕੇ ਕੀ ਕਰੇਗਾ। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਦੇ ਸੰਕਲਪ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਅੰਜ਼ਾਮ ਦਿੱਤਾ ਅਤੇ ਵਿਸ਼ਾਲ ਵਿਰਸਾ ਜਿਸ ਵਿਚ ਸ਼ਸਤਰ ਵਿੱਦਿਆ ਨੇ ਕੇਵਲ ਸੁਰੱਖਿਆ ਹੀ ਨਹੀਂ ਕੀਤੀ ਬਲਕਿ ਉੱਚ ਕੋਟੀ ਦੇ ਅਧਿਆਤਮਿਕ ਅਤੇ ਮੌਲਿਕ ਜੀਵਨ ਦਾ ਰਸਤਾ ਵੀ ਖੋਜ ਦਿੱਤਾ।

ਪੁਰਾਤਨ ਸਮੇਂ ਵਿਚ ਗਤਕਾ ਸਿੱਖਿਆ ਸਿੱਖ ਸਮਾਜ ਵਿਚ ਜੀਵਨ ਦਾ ਇਕ ਅਟੁੱਟ ਅੰਗ ਮੰਨੀ ਜਾਂਦੀ ਸੀ। ਸਵੈ-ਰੱਖਿਆ, ਸੈਨਿਕ ਸਿਖਲਾਈ ਅਤੇ ਹੋਰ ਕਈ ਤਰ੍ਹਾਂ ਦੀਆਂ ਰਾਜਨੀਤਿਕ ਸਿੱਖਿਆਵਾਂ ਲਈ ਪਹਿਲਾਂ ਤੋਂ ਗਤਕਾ ਸਿੱਖਣਾ ਅਤਿ ਜ਼ਰੂਰੀ ਸਮਝਿਆ ਜਾਂਦਾ ਸੀ। ਸਿੱਖ ਸਮਾਜ ਦੇ ਨਾਲ-ਨਾਲ ਇਹ ਸਿੱਖਿਆ ਹੌਲੀ-ਹੌਲੀ ਸਮਾਜ ਦੇ ਹਰ ਵਰਗ ਵਿਚ ਹਰਮਨ ਪਿਆਰੀ ਬਣ ਗਈ। ਪੁਲਿਸ ਅਤੇ ਫੌਜ ਦੀ ਭਰਤੀ ਸਮੇਂ ਘੋੜ ਸਵਾਰੀ ਦੇ ਨਾਲ-ਨਾਲ ਬਹੁਤ ਸਾਰੇ ਅਹੁੱਦਿਆਂ ਦੀ ਨਿਯੁਕਤੀ ਦੇ ਲਈ ਇਕ ਚੰਗੇ ਗਤਕੇਬਾਜ਼ ਨੂੰ ਪਹਿਲ ਦਿੱਤੀ ਜਾਂਦੀ ਸੀ। ਕਈ ਘਰਾਣਿਆਂ ਵਿਚ ਤਾਂ ਬਹੁਤ ਛੋਟੀ ਉਮਰ ਤੋਂ ਬੱਚਿਆਂ ਨੂੰ ਗਤਕਾ ਸਿਖਾਇਆ ਜਾਂਦਾ ਸੀ। ਜਿਸ ਥਾਂ ਗਤਕੇ ਦੀ ਸਿੱਖਿਆ ਦਿੱਤੀ ਜਾਂਦੀ ਸੀ ਉਸ ਨੂੰ 'ਅਖਾੜਾ' ਕਿਹਾ ਜਾਣ ਲੱਗਿਆ। ਸਿੱਖਣ ਵਾਲਿਆਂ ਨੂੰ ਸਮੇਂ ਦੀ ਪਾਬੰਦੀ, ਜਗ੍ਹਾ ਦੀ ਪਾਬੰਦੀ ਅਤੇ ਰਹਿਤ ਦੀ ਪਾਬੰਦੀ ਕਰਨੀ ਅਤਿ ਜ਼ਰੂਰੀ ਸਮਝੀ ਜਾਂਦੀ ਸੀ। ਹੌਲੀ-ਹੌਲੀ ਇਕ ਅਖਾੜੇ ਤੋਂ ਕਈ ਅਖਾੜੇ ਪਿੰਡਾਂ ਕਸਬਿਆਂ ਵਿਚ ਸਥਾਪਿਤ ਹੋਣ ਲੱਗੇ ਅਤੇ ਫਿਰ ਇਨ੍ਹਾਂ ਅਖਾੜਿਆਂ ਦੇ ਆਪਸੀ ਮੁਕਾਬਲੇ ਵੀ ਕਰਵਾਏ ਜਾਂਦੇ। ਅਜਿਹਾ ਸਿੱਖ ਮਿਸਲਾਂ ਦੀ ਹੋਂਦ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਖਾਲਸਾ ਰਾਜ ਤੱਕ ਵੀ ਹੁੰਦਾ ਰਿਹਾ।

ਇਸ ਸਿੱਖਿਆ ਵਿਚ ਸਰੀਰਕ ਅਤੇ ਦਿਮਾਗੀ ਪੱਖੋਂ ਤੰਦਰੁਸਤ ਹੋਣਾ ਲਾਜ਼ਮੀ ਹੈ। ਇਸ ਵਿਚ ਫੁਰਤੀਲਾਪਨ, ਆਤਮ-ਵਿਸ਼ਵਾਸ ਅਤੇ ਸਵੈ-ਨਿਰਭਰਤਾ ਦਾ ਅਹਿਸਾਸ ਹੋਣਾ ਵੀ ਜ਼ਰੂਰੀ ਹੈ। ਇਸ ਖੇਡ ਵਿਚ ਮੁੱਖ ਰੂਪ ਵਿਚ ਦੋ ਪੱਖਾਂ ਵਿਚ ਨਿਪੁੰਨਤਾ ਹਾਸਲ ਕਰਨੀ ਜ਼ਰੂਰੀ ਹੈ - ਇਕ ਤਾਂ ਆਪਣੇ ਵਿਰੋਧੀ 'ਤੇ ਹਮਲਾ ਕਰਨਾ ਅਤੇ ਦੂਜਾ ਵਿਰੋਧੀ ਦੇ ਹਮਲੇ ਨੂੰ ਰੋਕਣਾ। ਗੱਤਕਾ ਖੇਡਣ ਲਈ ਮੁੱਖ ਤੌਰ

'ਤੇ ਦੋ ਤਰ੍ਹਾਂ ਦੇ ਹਥਿਆਰ ਵਰਤੇ ਜਾਂਦੇ ਹਨ। ਹਮਲਾ ਕਰਨ ਲਈ ਗੱਤਕਾ (ਸੋਟੀ) ਜਾਂ ਤਲਵਾਰ
ਅਤੇ ਹਮਲਾ ਰੋਕਣ ਲਈ ਢਾਲ ਹੁੰਦੀ ਹੈ। ਗੱਤਕਾ ਇਕ ਮੀਟਰ ਦੇ ਕਰੀਬ ਲੰਬਾ ਡੰਡਾ ਹੁੰਦਾ ਹੈ।
ਢਾਲ ਲੱਕੜ ਜਾਂ ਲੋਹੇ ਦੀ ਬਣੀ ਹੁੰਦੀ ਹੈ, ਜਿਸ ਦੇ ਅੰਦਰਲੇ ਪਾਸੇ ਫੜਨ ਲਈ ਮਜ਼ਬੂਤ ਕੁੰਡੀ
(ਹੈਂਡਲ) ਲੱਗੀ ਹੁੰਦੀ ਹੈ। ਸ਼ੁਰੂ ਵਿਚ ਇਕੱਲੇ ਗੱਤਕੇ ਨਾਲ ਸਿਖਲਾਈ ਦਿੱਤੀ ਜਾਂਦੀ ਹੈ ਅਤੇ ਕੁਝ
ਮੁਹਾਰਤ ਹਾਸਲ ਕਰ ਲੈਣ ਤੋਂ ਬਾਅਦ ਤਲਵਾਰ ਨਾਲ ਸਿਖਲਾਈ ਵੀ ਸ਼ੁਰੂ ਕਰ ਦਿੱਤੀ ਜਾਂਦੀ ਹੈ।

ਆਜ਼ਾਦੀ ਤੋਂ ਬਾਅਦ ਖਾਸ ਤੌਰ 'ਤੇ ਇਸ ਸਿੱਖਿਆ ਵੱਲੋਂ ਲੋਕਾਂ ਦਾ ਧਿਆਨ ਹੌਲੀ-ਹੌਲੀ
ਘਟਦਾ ਚਲਾ ਗਿਆ, ਕਿਉਂਕਿ ਤਲਵਾਰ, ਨੇਜ਼ੇ, ਬਰਛੇ, ਖੰਡੇ ਅਤੇ ਤੀਰ ਕਮਾਨ ਆਦਿ ਦੀ ਜਗ੍ਹਾ
ਨਵੇਂ ਹਥਿਆਰ ਬੰਦੂਕਾਂ, ਪਿਸਤੌਲਾਂ, ਰਿਵਾਲਵਰਾਂ, ਰਾਕਟਾਂ, ਲਾਂਚਰਾਂ, ਮਿਜ਼ਾਇਲਾਂ ਆਦਿ ਦੀ ਵਰਤੋਂ
ਨੂੰ ਤਰਜੀਹ ਦਿੱਤੀ ਜਾਣ ਲੱਗੀ। ਮੌਜੂਦਾ ਸਮੇਂ ਇਹ ਖੇਡ ਸਿਰਫ ਨਿਹੰਗ ਸਿੰਘਾਂ ਅਤੇ ਅਜਿਹੇ ਹੀ
ਕੁਝ ਹੋਰ ਸਮੂਹਾਂ ਤੱਕ ਸੀਮਤ ਹੋ ਕੇ ਰਹਿ ਗਈ ਹੈ। ਮੇਲਿਆਂ ਅਤੇ ਨਗਰ ਕੀਰਤਨਾਂ ਵਿਚ ਗੱਤਕੇ
ਬਾਜ਼ੀ ਨੂੰ ਰੋਚਕ ਤੌਰ 'ਤੇ ਪ੍ਰਦਰਸ਼ਤ ਕੀਤਾ ਜਾਂਦਾ ਹੈ ਅਤੇ ਆਮ ਲੋਕ ਅੱਜ ਵੀ ਇਸ ਦੀ ਵਿਲੱਖਣਤਾ
ਤੋਂ ਪ੍ਰਭਾਵਿਤ ਹੁੰਦੇ ਹਨ। ਵੱਖ-ਵੱਖ ਸਮਿਆਂ ਤੇ ਗੱਤਕੇ ਨੂੰ ਇਕ ਖੇਡ ਵਜੋਂ ਮਾਨਤਾ ਦਿੱਤੇ ਜਾਣ ਦੀ
ਗੱਲ ਤੁਰਦੀ ਰਹੀ ਅਤੇ ਛੁਪਦੀ ਰਹੀ ਪਰ ਵਿਸ਼ੇਸ਼ ਤੌਰ 'ਤੇ ਪੰਜਾਬ ਸਰਕਾਰ ਨੇ ਇਸ ਵਿੱਦਿਆ ਅਤੇ
ਇਸ ਖੇਲ ਨੂੰ ਸੰਭਾਲਣ ਦਾ ਉਚੇਚਾ ਉਪਰਾਲਾ ਕੀਤਾ, ਜਿਸ ਵਿਚ ਕਿ ਪੰਜਾਬੀ ਯੂਨੀਵਰਸਿਟੀ ਪਟਿਆਲਾ
ਨੇ ਪਹਿਲ ਦੇ ਆਧਾਰ 'ਤੇ ਗੱਤਕੇਬਾਜ਼ੀ ਦੇ ਮੁਕਾਬਲੇ ਸ਼ੁਰੂ ਕਰਵਾਏ। ਇਸ ਵਿੱਦਿਆ ਨੂੰ ਪ੍ਰਫੁੱਲਿਤ
ਕਰਨ ਲਈ ਪੰਜਾਬ ਸਰਕਾਰ, ਪੰਜਾਬ ਗੱਤਕਾ ਐਸੋਸੀਏਸ਼ਨ ਅਤੇ ਕਈ ਸਿੱਖ ਜਥੇਬੰਦੀਆਂ ਭਰਪੂਰ
ਕੋਸ਼ਿਸ਼ਾਂ ਕਰ ਰਹੀਆਂ ਹਨ। ਗੱਤਕੇ ਨੂੰ ਕੌਮੀ ਪੱਧਰ 'ਤੇ ਖੇਡ ਦੇ ਰੂਪ ਵਿਚ ਸਥਾਪਿਤ ਕਰਨ ਲਈ
ਗੱਤਕਾ ਫੈਡਰੇਸ਼ਨ ਆਫ ਇੰਡੀਆ ਬਣਾਈ ਗਈ ਹੈ। ਫੈਡਰੇਸ਼ਨ ਨੇ ਇਸ ਖੇਡ ਨੂੰ ਮਕਬੂਲ ਕਰਨ
ਲਈ ਗੱਤਕਾ ਚੈਂਪੀਅਨਸ਼ਿਪ, ਕੋਚਿੰਗ ਕੈਂਪ, ਧਾਰਮਿਕ ਅਤੇ ਪਵਿੱਤਰ ਮੌਕਿਆਂ 'ਤੇ ਗੱਤਕਾ ਪ੍ਰਦਰਸ਼ਨੀਆਂ
ਕਰਨ ਅਤੇ ਇਸ ਦੀ ਅਹਿਮੀਅਤ ਨੂੰ ਬਰਕਰਾਰ ਰੱਖਣ ਲਈ ਪੰਜਾਬ ਵਿਚ ਪੰਜਾਬ ਗੱਤਕਾ ਐਸੋਸੀਏਸ਼ਨ
ਬਣਾਈ ਗਈ ਹੈ। ਪੰਜਾਬ ਗੱਤਕਾ ਐਸੋਸੀਏਸ਼ਨ ਪੰਜਾਬ ਉਲੰਪਿਕ ਐਸੋਸੀਏਸ਼ਨ ਅਤੇ ਗੱਤਕਾ ਫੈਡਰੇਸ਼ਨ
ਆਫ ਇੰਡੀਆ ਵੱਲੋਂ ਮਾਨਤਾ ਪ੍ਰਾਪਤ ਹੈ। ਇਸੇ ਦੇ ਨਾਲ ਪੰਜਾਬੀ ਯੂਨੀਵਰਸਿਟੀ ਪਟਿਆਲਾ ਅਤੇ
ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਨੇ ਗਤਕੇ ਦੇ ਇੰਟਰ ਕਾਲਜ ਲੈਵਲ ਦੇ ਮੁਕਾਬਲੇ
ਕਰਵਾਉਣੇ ਸ਼ੁਰੂ ਕਰ ਦਿੱਤੇ ਹਨ। ਪੰਜਾਬ ਸਰਕਾਰ ਵੱਲੋਂ ਇਸ ਖੇਡ ਨੂੰ ਸਕੂਲਾਂ ਦੇ ਖੇਡ ਕੈਲੰਡਰ ਵਿਚ
ਸ਼ਾਮਲ ਕੀਤਾ ਗਿਆ ਹੈ। ਇਹ ਬਹੁਤ ਜ਼ਰੂਰੀ ਹੈ ਕਿ ਸਿੱਖ ਗੁਰੂਆਂ ਵੱਲੋਂ ਸ਼ੁਰੂ ਕੀਤੀ ਇਸ ਗਤਕੇ
ਦੀ ਖੇਡ ਨੂੰ ਅਸੀਂ ਨਿਸਵਾਰਥ ਹੋ ਕੇ ਅਣਗੌਲਿਆਂ ਕੀਤੇ ਬਿਨ੍ਹਾਂ ਅਤੇ ਹੋਰ ਸਮਾਂ ਨਾ ਗਵਾਉਂਦੇ ਹੋਏ
ਦੁਨੀਆਂ ਭਰ ਵਿਚ ਪ੍ਰਚਲਿਤ ਕਰੀਏ, ਸਥਾਪਿਤ ਕਰੀਏ ਅਤੇ ਸਮੇਂ ਦੀ ਲੋੜੀਂਦੀ ਵਿਧੀ ਰਾਹੀਂ ਇਸ
ਦਾ ਮੁਲਾਂਕਣ ਕਰੀਏ।

